# ਬੀਤੇ ਦੀਆਂ ਪੈੜਾਂ
## ਭਾਗ – 13

ਪ੍ਰੀਤਮ ਸਿੰਘ ਕਵੀ



**ਏਸੇ ਕਲਮ ਤੋਂ**

1. ਸਿਮਰਨ (ਕਵਿਤਾ)
2. ਸ਼੍ਰੀ ਜੀਵਨ ਨਗਰ
3. ਸ਼੍ਰੀ ਭੈਣੀ ਸਾਹਿਬ (ਹਿੰਦੀ ਵੀ)
4. ਸਤਿਗੁਰੂ ਜਗਜੀਤ ਸਿੰਘ –ਇਕ ਪਰਿਵਰਤਨ
5. ਇਸਤਰੀਆਂ ਦਾ ਪਹਿਲਾ ਮੁਕਤੀ ਦਾਤਾ
6. ਸੂਬਾ ਸਾਹਿਬ ਸਿੰਘ (ਹਿੰਦੀ ਵੀ)
7. ਸੂਬਾ ਰਤਨ ਸਿੰਘ
8. ਬੀਤੇ ਦੀਆਂ ਪੈੜਾਂ –1,2,3,4,5,6,7,8,9,10,11

# ਬੀਤੇ ਦੀਆਂ ਪੈੜਾਂ

ਭਾਗ-13

## ਅੱਖੀਂ ਡਿੱਠੀ, ਕੰਨੀਂ ਸੁਣੀ ਰੌਚਿਕ ਗੁਰੂ ਗਾਥਾ

(3 ਜੁਲਾਈ 1984 ਤੋਂ 30 ਦਸੰਬਰ 1984 ਈ:)

**ਪ੍ਰੀਤਮ ਸਿੰਘ ਕਵੀ**

**ਨਾਮਧਾਰੀ ਦਰਬਾਰ**
**ਸ੍ਰੀ ਭੈਣੀ ਸਾਹਿਬ-141126**



***BEETE DIAN PAIRAN -13***
by
**Pritam Singh Kavi**

2005

ਪਹਿਲੀ ਵਾਰ : 1100 ਕਾਪੀਆਂ
ਕੀਮਤ : 85/- ਰੁਪਏ

ਟਾਈਟਲ : ਸਵਰਨਜੀਤ ਸਵੀ

ਪ੍ਰਕਾਸ਼ਕ : ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ-141126

ਛਾਪਕ : ਆਰਟਕੇਵ ਪ੍ਰਿੰਟਰਜ਼, ਲੁਧਿਆਣਾ.
0161-2774236, 5533557

# 3 ਜੁਲਾਈ 1984, ਮੰਗਲਵਾਰ

# ਨਵੀਂ ਦਿੱਲੀ

ਸ੍ਰੀ ਸਤਿਗੁਰੂ ਜੀ ਬਾਰੇ ਪਤਾ ਕਰਨ ਮੈਂ ਕੋਠੀ ਪੂਸਾ ਰੋਡ ਗਿਆ। ਸਬੱਬ ਨਾਲ ਮੈਨੂੰ ਤਿੰਨ ਭਰਾ ਧਰਮ ਸਿੰਘ, ਸ਼ੇਰ ਸਿੰਘ ਅਤੇ ਸੰਤੋਖ ਸਿੰਘ ਆਪਣੇ ਦਫ਼ਤਰ ਵਿਚ ਮਿਲ ਪਏ। ਸੇਠ ਧਰਮ ਸਿੰਘ ਆਦਿ ਸ੍ਰੀ ਗ੍ਰੰਥ ਸਾਹਿਬ ਦਾ ਪਾਠ ਕਰ ਰਿਹਾ ਸੀ। ਸੇਠ ਸ਼ੇਰ ਸਿੰਘ ਤੋਂ ਪੁੱਛਣ ਤੇ ਪਤਾ ਲਗਾ ਕਿ ਸਤਿਗੁਰੂ ਜੀ ਨੇ 4 ਤਾਰੀਖ਼ ਦੀਆਂ ਸੀਟਾਂ ਕਨਫਰਮ (ਪੱਕੀਆਂ) ਕਰਨ ਬਾਰੇ ਆਦੇਸ਼ ਦਿੱਤਾ ਹੈ। ਉਂਜ ਜਹਾਜ਼ 'ਤੇ 4 ਸੀਟਾਂ ਖ਼ਾਲੀ ਰੱਖਣ ਹਿਤ ਉਸ ਇੰਡੀਅਨ ਏਅਰਲਾਈਨਜ਼ ਵਾਲਿਆਂ ਨੂੰ ਕਹਿ ਰਖਿਆ ਸੀ।

## ਸ਼ਹੀਦ ਬਿਸ਼ਨ ਸਿੰਘ ਸਕੂਲ

2 ਜੁਲਾਈ, 1984 ਤੋਂ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਆਪਣੀ ਨਵੀਂ ਜਗਹ ਵਿਚ ਸ਼ਿਫਟ ਹੋ ਗਿਆ ਹੈ। ਸਾਫ਼-ਸੁਥਰੀ ਬਿਲਡਿੰਗ, ਨਵੇਂ ਸਾਲ ਦੀ ਪੜ੍ਹਾਈ ਲਈ ਹਾਜ਼ਰ ਹੈ ਅਤੇ ਹੁਣ ਉਸ ਦੀ ਪ੍ਰਿੰਸੀਪਲ ਬਿਅੰਤ ਕੌਰ ਸਾਰਾ ਸਮਾਂ ਸਕੂਲ ਨੂੰ ਦਿਆ ਕਰੇਗੀ। ਇਹ ਬਿਲਡਿੰਗ ਉਹ ਹੈ, ਜੋ ਮਾਨਸਰੋਵਰ ਗਾਰਡਨ ਐਫ 213-ਏ ਵਿਚ ਬਣਾਈ ਗਈ ਹੈ।

# 4 ਜੁਲਾਈ 1984, ਬੁੱਧਵਾਰ

# ਨਵੀਂ ਦਿੱਲੀ

## ਆਮਦ ਦੀਨ-ਦਿਆਲ ਜੀ ਦੀ:

ਸਵੇਰੇ-ਸਵੇਰੇ ਮੈਂ ਸ. ਹੰਸਪਾਲ ਦੇ ਘਰੋਂ ਪਤਾ ਲਾ ਲਿਆ ਕਿ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਅੱਜ 9 ਵਜੇ ਦੀ ਵਾਯੂ ਦੂਤ ਫਲਾਈਟ ਦੁਆਰਾ ਸ੍ਰੀ ਭੈਣੀ ਸਾਹਿਬ ਤੋਂ ਦਿੱਲੀ ਆ ਰਹੇ ਹਨ ਅਤੇ ਮੈਂ 9.15 ਵਜੇ 1-6/ਬੀ, ਪੂਸਾ ਰੋਡ ਪਹੁੰਚ ਗਿਆ।

ਧਿਆਨ ਮਗਨ ਮੈਂ ਆਪਣਾ ਕੰਮ ਕਰ ਰਿਹਾ ਸਾਂ ਕਿ ਸ੍ਰੀ ਸਤਿਗੁਰੂ ਜੀ ਆਪਣੇ ਬੈਠਣ-ਕਮਰੇ ਵਿਚ ਪਧਾਰੇ ਜਿਥੇ ਬੱਤੀਆਂ ਦੇ ਚਾਨਣ ਤੇ ਪੱਖਿਆਂ ਦੀ ਘੂੰ-ਘੂੰ ਭਰੀ ਹਵਾ ਵਿਚ ਮੈਂ ਲਿਖ ਰਿਹਾ ਸਾਂ। ਹੁਕਮ ਹੋਇਆ: ਬੈਠੇ ਰਹੋ। ਮੈਂ ਨਮਸਕਾਰ





ਕੀਤੀ। ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਸ. ਸੁਲੱਖਣ ਸਿੰਘ ਸੂਰ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਹਾਜ਼ਰ ਸਨ।

ਮਾਲੂਮ ਹੋਇਆ ਕਿ ਸਤਿਗੁਰੂ ਜੀ ਦੀ ਤਾਬਿਆ ਵਿਚ ਮੇਘ ਦੂਤ ਤੇ ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸੇਵਕ ਬਲਦੇਵ ਸਿੰਘ ਆਏ ਹਨ। ਸ੍ਰੀ ਮਾਤਾ ਚੰਦ ਕੌਰ ਜੀ ਨਾਲ ਨਹੀਂ ਆਏ। ਹਾਂ, ਇਕ ਕਾਕਾ ਸ. ਫੁੰਮਣ ਸਿੰਘ ਲੁਧਿਆਣਾ ਦਾ ਪੋਤਰਾ, ਸਵ: ਸ. ਪ੍ਰੇਮ ਸਿੰਘ ਦਾ ਲੜਕਾ ਇੰਦਰਮੋਹਨ ਸਿੰਘ ਵੀ ਨਾਲ ਆਇਆ ਹੈ।

## ਮੇਰੀ ਗੁਸਤਾਖ਼ੀ

ਪ੍ਰਸ਼ਾਦ ਛਕਣ ਸਮੇਂ ਅੱਜ ਮੈਂ ਗੁਸਤਾਖ਼ੀ ਕਰ ਲਈ। ਪਤਾ ਨਹੀਂ ਕਿਉਂ ਬਿਨ ਬੁਲਾਏ ਹੀ ਮੈਂ ਭੋਜਨ ਕਮਰੇ ਵਿਚ ਜਾ ਵੜਿਆ। ਸ੍ਰੀ ਸਤਿਗੁਰੂ ਜੀ ਵਿਛੀ ਹੋਈ ਚੌਂਕੀ ਤੇ ਅਤੇ ਕਾਕਾ ਇੰਦਰ ਮੋਹਨ ਸਿੰਘ ਗਲੀਚੇ ਤੇ ਬੈਠੇ ਭੋਜਨ ਛਕ ਰਹੇ ਸਨ। ਮੈਂ ਆਪਣੀ ਗੁਸਤਾਖ਼ੀ ਨੂੰ ਇਨ੍ਹਾਂ ਸ਼ਬਦਾਂ ਨਾਲ ਗਲੇਫਿਆ: ਮੈਂ ਸੋਚਿਆ, ਅੱਜ ਆਪ ਜੀ ਪਾਸ ਬਹੁਤੇ ਜਣੇ ਨਹੀਂ ਪ੍ਰਸ਼ਾਦ ਛਕਣ ਸਮੇਂ, ਸੋ ਲੰਗਰ ਛੱਡ ਕੇ ਏਥੇ ਹੀ ਆ ਗਿਆਂ। ਸ੍ਰੀ ਸਤਿਗੁਰੂ ਜੀ ਵਲੋਂ ਤਾਂ ਪਰਵਾਨਗੀ ਸੀ ਹੀ। ਪ੍ਰਸ਼ਾਦ ਬੀਬੀ ਸੁਰਜੀਤ ਕੌਰ ਛਕਾ ਰਹੀ ਸੀ। ਸੇਠ ਧਰਮ ਸਿੰਘ ਹੱਥ ਜੋੜੀ ਪਾਸ ਬੈਠਾ ਹੋਇਆ ਸੀ ਅਤੇ ਉਸਦੀ ਭਰਜਾਈ ਬੀਬੀ ਚਰਨ (ਮਾਤਾ ਜੀ ਦੀ ਭਤੀਜੀ) ਬੱਚੇ ਨੂੰ ਕੁੱਛੜ ਲਈ ਧਿਆਨੇ ਲੱਗੀ ਹੋਈ ਸੀ।

ਸਤਿਗੁਰੂ ਜੀ ਨੇ ਮੈਨੂੰ ਪੁੱਛਿਆ: ਇਸ ਕਾਕੇ ਨੂੰ ਜਾਣਦੇ ਹੋ!

"ਜੀ, ਹਾਂ! ਇਹ ਪ੍ਰੇਮ ਸਿੰਘ ਸਵਰਗਵਾਸੀ ਦਾ ਬੇਟਾ ਹੈ।"

"ਕਹਿੰਦਾ ਹੈ, ਆਪ ਜੀ ਨੇ ਜ਼ਿੰਦਗੀ ਵਿਚ ਪਹਿਲਾ ਹਵਾਈ ਸਫ਼ਰ ਕਰਵਾਇਆ ਹੈ।"

"ਇਹ 'ਪਹਿਲੀ ਵਾਰ' ਤਾਂ ਆਪ ਨੇ ਅਨੇਕਾਂ ਹੋਰਨਾਂ ਨੂੰ ਵੀ ਕਰਵਾਈ ਹੈ!"

ਏਨੇ ਚਿਰ ਨੂੰ ਬੀਬੀ ਬਲਜੀਤ ਕੌਰ ਸੁਪਤਨੀ ਵਲਭ ਵਿਸ਼ੇਸ਼ਰ ਸਿੰਘ (ਮਹਾਰਾਜ ਨਿਹਾਲ ਸਿੰਘ ਜੀ ਦੀ ਨੂੰਹ) ਅਤੇ ਗੁੱਡੀ, ਸ. ਕਰਤਾਰ ਸਿੰਘ ਪੱਥਰਾਂ ਵਾਲੇ ਦੀ ਪੁੱਤਰੀ, ਆ ਗਈਆਂ। ਸ. ਨਰੈਣ ਸਿੰਘ ਦਾ ਲੜਕਾ ਇੰਦਰ ਸਿੰਘ ਗੁਜ਼ਰ ਚੁੱਕਾ ਸੀ, ਉਸ ਬਾਰੇ ਆਈਆਂ ਸਨ। ਸਬੱਬ ਨਾਲ ਸਤਿਗੁਰੂ ਜੀ ਦਾ ਪਤਾ ਕਰਨ ਵੀ ਆ ਗਈਆਂ।

ਬੀਬੀ ਸੁਰਜੀਤ ਕੌਰ ਸੁਪਤਨੀ ਸ. ਸੁਦਰਸ਼ਨ ਸਿੰਘ ਨੂੰ ਸਤਿਗੁਰੂ ਜੀ ਨੇ ਉਹਦੀ ਸੱਸ ਦੀ ਤਕਲੀਫ਼ ਬਾਰੇ ਪੁੱਛਿਆ। ਉਹ 3-4 ਦਿਨਾਂ ਦੀ ਬਰੇਨ ਹੈਮਰੇਜ ਨਾਲ ਗੁੜਗਾਉਂ ਹਸਪਤਾਲ ਵਿਚ ਪਈ ਹੈ।

## ਦਰਸ਼ਨ ਪ੍ਰੇਮੀ

ਸ. ਬਲਦੇਵ ਸਿੰਘ ਸਪੁੱਤਰ ਸੰਤ ਮਹਿੰਦਰ ਸਿੰਘ ਪਨਿਹਾਰੀ, ਸ. ਗੁਰਪਾਲ

ਸਿੰਘ ਸਪੁੱਤਰ ਸ. ਜੁਗਿੰਦਰ ਸਿੰਘ ਪਨਿਹਾਰੀ ਬਰਾਮਦੇ ਵਿਚ ਸ੍ਰੀ ਨਿਰੰਜਨ ਸਿੰਘ ਸਪੁੱਤਰ ਜਥੇਦਾਰ ਸੇਵਾ ਸਿੰਘ ਦਿੱਲੀ ਨਾਲ ਗੱਲਾਂ ਬਾਤਾਂ ਕਰਦੇ ਮਿਲੇ।

ਅਜੇ 12 ਨਹੀਂ ਸਨ ਵੱਜੇ। ਇਹ ਬੈਠੇ ਹੀ ਸਨ ਕਿ ਸੰਤ ਸੌਦਾਗਰ ਸਿੰਘ ਬਾਲੀ ਨਗਰ ਅਤੇ ਸ. ਵਿਸ਼ੇਸ਼ਰ ਸਿੰਘ ਵਲਭ ਵੀ ਪਹੁੰਚ ਗਏ। ਸਾਰੇ ਹੀ ਸਤਿਗੁਰੂ ਜੀ ਦੇ ਦਰਸ਼ਨਾਂ ਅਤੇ ਸਿਹਤ ਬਾਰੇ ਪਤਾ ਕਰਨ ਆਏ ਸਨ। 10 ਮਿੰਟ ਬਾਅਦ ਸ. ਜਸਵੰਤ ਸਿੰਘ ਕੱਲ੍ਹਾ ਆਣ ਮਿਲਿਆ। ਉਸ ਦੱਸਿਆ ਕਿ ਸਤਿਗੁਰੂ ਜੀ ਵਾਲੀ ਗੱਡੀ ਵਿਚ ਸ੍ਰੀ ਮਾਤਾ ਚੰਦ ਕੌਰ ਜੀ, ਨਿੱਜੀ ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਉਹ ਆਪ ਆਏ ਹਨ।

## ਸ. ਖੁਰਾਣਾ ਦੀ ਗੱਲ

ਬੰਬਈ ਵਿਚ ਕਾਰੋਬਾਰੀ ਸ. ਨਰਿੰਦਰ ਸਿੰਘ ਖੁਰਾਣਾ ਅਤੇ ਉਸਦੀ ਪਤਨੀ ਬੀਬੀ ਹਰਭਜਨ ਕੌਰ ਆ ਗਏ। ਸ. ਨਰਿੰਦਰ ਸਿੰਘ ਖੁਰਾਣਾ ਨੇ ਮੈਨੂੰ ਦੱਸਿਆ ਕਿ ਮੈਂ 'ਸਤਿਜੁਗ' ਜਾਂ 'ਵਰਿਆਮ' ਵਿਚ ਨਾਮਧਾਰੀਆਂ ਨੂੰ ਦਸਵੰਧ ਦੇਣ ਬਾਰੇ ਲਿਖਾਂ। ਅੱਜ ਨਾਮਧਾਰੀਆਂ ਤੇ ਸਤਿਗੁਰਾਂ ਦੀ ਬੇਓੜਕੀ ਕਿਰਪਾ ਹੈ, ਬਹੁਤ ਕਮਾਈ ਕਰਦੇ ਹਨ। ਉਹ ਠੀਕ ਦਸਵੰਧ ਕੱਢਣ ਤਾਂ ਨਾਮਧਾਰੀਆਂ ਦੇ ਅਨੇਕਾਂ ਕਾਰਜ ਹੋ ਸਕਦੇ ਹਨ।

ਸ. ਖੁਰਾਣਾ ਦਾ ਕਹਿਣਾ ਸੀ ਕਿ ਬੱਚਿਆਂ ਨੂੰ ਆਮ ਕਰਕੇ ਮਾਪੇ ਹੀ ਵਿਗਾੜਦੇ ਹਨ। ਮਾਂ-ਬਾਪ ਸ਼ੌਂਕ ਸ਼ੌਂਕ ਵਿਚ ਹੀ ਬੱਚਿਆਂ ਦਾ ਸਤਿਆਨਾਸ ਕਰ ਦਿੰਦੇ ਹਨ। ਉਸ ਨੇ ਦੱਸਿਆ: ਮੇਰੇ ਪਿਤਾ ਜੀ, ਮੈਨੂੰ ਸਿੱਧੀ ਪੱਗ ਦੀ ਪ੍ਰੇਰਨਾ ਦਿੰਦੇ ਰਹਿੰਦੇ ਸਨ; ਪਰ ਮੈਂ ਕਾਲਜ ਜਾਣ ਤੱਕ ਉਹਨਾਂ ਦੀ ਗੱਲ ਨਹੀਂ ਮੰਨੀ। ਮੇਰੇ ਪਿਤਾ ਸੰਤ ਗੁਰਬਖਸ਼ ਸਿੰਘ ਜੀ ਕਾਲਜ ਜਾਣ ਸਮੇਂ 30/= ਮਹੀਨਾ ਦਿੰਦੇ ਸਨ। ਮੇਰੀਆਂ ਰੰਗਦਾਰ ਪੱਗਾਂ ਉਨ੍ਹਾਂ ਅਨੇਕਾਂ ਵਾਰ ਸਾੜੀਆਂ। ਫਿਰ ਉਨ੍ਹਾਂ ਮੈਨੂੰ ਲਾਲਚ ਦਿਤਾ ਕਿ ਐਤਵਾਰ ਮੈਂ ਸਿੱਧੀ ਪੱਗ ਬੰਨ੍ਹਿਆ ਕਰਾਂ ਤੇ ਪ੍ਰਤੀ ਘੰਟਾ 2/= ਲੈ ਲਿਆ ਕਰਾਂ। ਇਹ ਲਾਲਚ ਮੈਨੂੰ ਬੜਾ ਰਾਸ ਆਇਆ। ਮੈਂ ਪੈਸੇ ਕਮਾ ਲਿਆ ਕਰਨੇ, ਪਿਤਾ ਜੀ ਨੂੰ ਮੇਰੇ ਵਿਚ ਮੋੜਾ ਪਿਆ ਲੱਭਣਾ। ਪਹਿਲੇ ਵਿਦਿਅਕ ਸੰਮੇਲਨ ਸਮੇਂ ਪਿਤਾ ਜੀ ਨੇ ਮੈਨੂੰ ਕਿਹਾ ਕਿ ਜੇ ਮੈਂ ਵਿਦਿਅਕ ਜਥੇ ਦਾ ਸਾਲਾਨਾ ਸਮਾਗਮ ਅਟੈਂਡ ਕਰ ਲਵਾਂ ਤਾਂ ਉਹ ਮੈਨੂੰ 1000/= ਦੇਣਗੇ, ਫਿਰ ਭਾਵੇਂ ਜਿਥੋਂ ਦੀ ਮਰਜ਼ੀ ਹੈ ਸੈਰ ਕਰ ਲਵਾਂ। ਏਧਰ ਸਤਿਗੁਰੂ ਜੀ ਨੇ ਕਿਰਪਾ ਕੀਤੀ। ਇਕ ਦਿਨ ਹਜ਼ੂਰ ਅੰਗੂਰ ਵਰਤਾ ਰਹੇ ਸਨ ਕਿ ਮੇਰੇ ਵੱਲ ਐਸੇ ਕਿਰਪਾ ਕਟਾਖਸ਼ ਕੀਤੇ ਕਿ ਮੈਂ ਦਿਨ ਪ੍ਰਤੀ ਦਿਨ ਹਜ਼ੂਰ ਦੇ ਪਿਆਰ ਅਤੇ ਧਿਆਨ ਵਿਚ ਮਸ਼ਰੂਰ ਹੁੰਦਾ ਗਿਆ। ਅੱਜ ਇਹ ਆਲਮ ਹੈ ਕਿ ਸਤਿਗੁਰੂ ਜੀ ਬਿਨਾਂ ਜਹਾਨ ਤੇ ਹੋਰ ਕੋਈ ਚੰਗਾ ਨਹੀਂ ਲਗਦਾ।



## ਸਤਿਗੁਰੂ ਜੀ ਦੇ ਉਪਰੇਸ਼ਨ ਬਾਰੇ

ਮੈਂ ਸੰਤ ਤਰਸੇਮ ਸਿੰਘ ਨੂੰ ਸਤਿਗੁਰੂ ਜੀ ਦੇ ਉਪਰੇਸ਼ਨ ਥੀਏਟਰ ਤੇ ਜਾਣ ਵਾਲੇ ਦਿਨ ਦੀ ਕੁਝ ਪੁੱਛਗਿੱਛ ਕੀਤੀ। ਉਸ ਅਨੁਸਾਰ ਉਪਰੇਸ਼ਨ ਥੀਏਟਰ ਵਿਚ ਸੱਚੇ ਪਾਤਸ਼ਾਹ 3 ਘੰਟੇ ਰਹੇ; ਪਰ ਉਪਰੇਸ਼ਨ ਨੂੰ ਡੇਢ ਘੰਟਾ ਹੀ ਲੱਗਾ। ਬਿਹੋਸ਼ੀ ਦੀ ਦਵਾ ਸੁੰਘਾਈ ਗਈ ਸੀ। ਜਦੋਂ ਸਤਿਗੁਰੂ ਜੀ ਨੂੰ ਕਮਰਾ ਨੰ: 312 ਵਿਚ ਲਿਆਂਦਾ ਗਿਆ-ਕਈ ਵਾਰ ਨੀਮ ਬਿਹੋਸ਼ੀ ਦਾ ਪ੍ਰਭਾਵ ਵੇਖਣ ਨੂੰ ਮਿਲਿਆ। ਪਹਿਲੀ ਰਾਤ ਕਾਫ਼ੀ ਬੇਚੈਨੀ ਦੀ ਸੀ। ਖ਼ਾਸ ਗੱਲ ਇਹ ਹੈ ਕਿ ਸਤਿਗੁਰੂ ਜੀ ਨੇ ਆਪਣੇ ਨਿਤਨੇਮ ਅਤੇ ਮਰਿਆਦਾ ਵਿਚ ਵਿਘਨ ਨਹੀਂ ਪੈਣ ਦਿਤਾ। ਪਿਸ਼ਾਬ ਵਾਰ ਵਾਰ ਆਉਂਦਾ। ਆਪ ਉੱਠਣ ਬੈਠਣ ਦੀ ਵਾਹ ਨਹੀਂ ਸੀ ਅਤੇ ਉਪਰੇਸ਼ਨ ਦੇ ਟਾਂਕਿਆਂ ਨੂੰ ਵੀ ਜ਼ੋਰ ਨਹੀਂ ਸੀ ਆਉਣ ਦੇਣਾ। ਸਤਿਗੁਰੂ ਜੀ 'ਜਲ ਵਰਤ' ਕੇ (ਪਿਸ਼ਾਬ ਕਰਕੇ) ਹੱਥ ਧੋਂਦੇ, ਕੁਰਲਾ ਕਰਦੇ, ਕਮਜ਼ੋਰੀ ਏਨੀ ਸੀ ਕਿ ਸੇਵਕਾਂ ਨੇ ਬਾਜੂ ਫੜ ਫੜ ਰੱਖਣੇ। ਪਹਿਲੀ ਰਾਤ ਦੀ ਖੇਚਲ ਤਾਂ ਮਹਾਰਾਜ ਬੀਰ ਸਿੰਘ ਜੀ ਨੇ ਗਵਾਰਾ ਕੀਤੀ। ਸਵੇਰ 3 ਵੱਜੇ ਤਾਂ ਉਨ੍ਹਾਂ ਦੀਆਂ ਅੱਖਾਂ ਵੀ ਗਲੇਡੂਆਂ ਨਾਲ ਭਰ ਗਈਆਂ ਕਿ ਇੰਨੀ ਮੁਸ਼ਕਲ ਵਿਚ ਵੀ ਸੱਚੇ ਪਾਤਸ਼ਾਹ ਜੀ ਨੇ ਨੇਮ ਨਹੀਂ ਤਿਆਗਿਆ!

ਇੰਜ ਹੀ ਸਤਿਗੁਰੂ ਜੀ ਨੇ ਖੱਬੇ ਪਾਸੇ ਦੀ ਉਪਰੇਸ਼ਨ ਵਾਲੀ ਜਗਹ ਨੂੰ ਸੁੱਕਿਆਂ ਰੱਖ ਕੇ ਨਿੱਤ ਇਸ਼ਨਾਨ ਕੀਤਾ ਅਤੇ ਨਿਤਨੇਮ ਭਜਨ ਬਾਣੀ ਕੀਤਾ। ਭਾਵੇਂ ਪਹਿਲਾ ਪਹਿਲ ਚੰਡੀ ਦੀ ਵਾਰ ਦੇ ਪਾਠ ਦੇ ਪਤਰੇ ਵੀ ਸੇਵਕ ਉਥੱਲਦੇ ਰਹੇ।

ਏਨੀ ਕਠਨ ਹਾਲਤ ਵਿਚ ਵੀ ਸ੍ਰੀ ਦੀਨ ਦਿਆਲ ਜੀ ਨੇ ਆਪਣੇ ਨੇਮ ਕਰਮ ਪੂਰੀ ਤਰਾਂ ਨਿਬਾਹੇ। ਇਸ ਗੱਲ ਦਾ ਪ੍ਰਭਾਵ ਦਯਾਨੰਦ ਹਸਪਤਾਲ ਵਾਲੇ ਡਾਕਟਰਾਂ ਉੱਪਰ ਵੀ ਪਿਆ। ਇਕ ਡਾਕਟਰ ਤਾਂ ਸਦਾ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਰਿਹਾ।

ਸੰਤ ਤਰਸੇਮ ਸਿੰਘ ਨੇ ਇਕ ਗੱਲ ਮੈਨੂੰ ਦੱਸ ਕੇ, ਮਾਣ ਨਾਲ ਮੇਰਾ ਸਿਰ ਵੀ ਉੱਚਾ ਕਰ ਦਿਤਾ। ਉਸ ਕਿਹਾ: ਕਵੀ ਜੀ, ਇਸ ਸਾਰੇ ਸਮੇਂ ਦੌਰਾਨ, ਇਕ ਤੁਸੀਂ ਹੀ ਸਾਉ, ਜਿਨ੍ਹਾਂ ਨੂੰ ਸੱਚੇ ਪਾਤਸ਼ਾਹ ਜੀ ਨੇ ਕਈ ਵਾਰ ਯਾਦ ਕੀਤਾ। ਕਹਿੰਦੇ ਸਨ, ਕਵੀ ਹੁਰਾਂ ਨੂੰ ਮਿਲਣ ਤੇ ਜੀਅ ਕਰਦਾ ਹੈ। ਦੂਜੇ ਮਿਲਣ ਵਾਲੇ ਆਪ ਤੋਂ ਆਪ ਚਲੇ ਆ ਰਹੇ ਹਨ। ਆਪ ਜੀ ਲਈ ਸਤਿਗੁਰੂ ਜੀ ਅੰਦਰ ਖ਼ਾਸ ਸਥਾਨ ਹੈ।

ਇਸ ਗੱਲ ਨੇ ਸਤਿਗੁਰੂ ਜੀ ਪ੍ਰਤੀ ਮੇਰੀ ਭਾਵਨਾ ਨੂੰ ਜ਼ਿੰਮੇਵਾਰੀ ਅਤੇ ਨਿਮਰਤਾ ਨਾਲ ਹੋਰ ਵੀ ਭਰਪੂਰ ਕਰ ਦਿਤਾ।

## ਸਤਿਗੁਰੂ ਜੀ ਬੰਗਲੌਰ ਨੂੰ

ਸੰਤ ਤਰਸੇਮ ਸਿੰਘ ਤੋਂ ਪਤਾ ਲੱਗਾ ਕਿ 6.7.84 ਦੇ ਜਹਾਜ਼ ਤੇ ਦੀਨ ਦਿਆਲ ਜੀ ਬੰਗਲੌਰ ਜਾ ਰਹੇ ਹਨ ਅਤੇ ਆਪ ਜੀ ਆਪਣੇ ਜਥੇ ਸਮੇਤ 15 ਦਿਨ ਨਾਮਧਾਰੀ

ਫਾਰਮ ਬੰਗਲੌਰ ਵਿਚ ਰਹਿਣਗੇ। ਬਾਕੀ ਦਾ ਜਥਾ ਕੱਲ੍ਹ ਰੇਲ ਤੇ ਸਵਾਰ ਹੋ ਕੇ ਜਾਵੇਗਾ।

### ਮੁਸੱਵਰ ਵਰਿਆਮ ਸਿੰਘ ਜੀ

ਏਥੇ ਮੈਨੂੰ ਬਿਰਧ ਕਲਾਕਾਰ ਮੁਸੱਵਰ ਵਰਿਆਮ ਸਿੰਘ ਜੀ (77) ਵੀ ਮਿਲੇ। ਉਹਨਾਂ ਦਾ ਸਰੀਰ ਕਮਜ਼ੋਰ ਤੇ ਬੋਲ ਮਲੂਕੜਾ ਸੀ। ਉਹਨਾਂ ਦੱਸਿਆ ਕਿ ਉਹ ਪਿਛਲੇ 20-25 ਦਿਨ ਤੋਂ ਦਿਲੀ ਵਿਚ ਰਹਿ ਕੇ ਸਤਿਗੁਰੂ ਰਾਮ ਸਿੰਘ ਜੀ ਦੀ ਇਕ ਤਸਵੀਰ ਤਿਆਰ ਕਰ ਰਹੇ ਹਨ। ਕੰਮ ਬੜਾ ਬਾਰੀਕ ਕੀਤਾ ਹੈ, ਪਰ ਸਿਹਤ ਹੁਣ ਕੰਮ ਦੇ ਯੋਗ ਨਹੀਂ ਰਹੀ, ਮੋਤੀਆ ਉਤਰ ਆਇਆ ਹੈ। ਪੈਰਾਂ ਭਾਰ ਬੈਠਿਆ ਵੀ ਨਹੀਂ ਜਾਂਦਾ। ਪਿਛਲੇ ਪੰਜਾਹ ਸਾਲ ਉਹਨਾਂ ਨਾਮਧਾਰੀ ਪੰਥ ਦੀ ਸੇਵਾ ਵਿਚ ਲਾਏ ਹਨ। ਨਾਮਧਾਰੀ ਇਤਿਹਾਸ ਨਾਲ ਸੰਬੰਧਤ ਸਭ ਤਸਵੀਰਾਂ ਸੰਤ ਵਰਿਆਮ ਸਿੰਘ ਜੀ ਦੀ ਦੇਣ ਹਨ।

ਉਂਜ ਅੱਜ ਕਲ੍ਹ ਮੁਸੱਵਰ ਜੀ, ਆਪਣੇ ਘਰ, ਜੀਵਨ ਨਗਰ ਹੀ ਰਹਿੰਦੇ ਹਨ। ਇਹਨਾਂ ਦੀ ਸੁਪਤਨੀ ਬੀਬੀ ਤੇਜ ਕੌਰ ਵੀ ਸਰੀਰ ਵਲੋਂ ਬੱਸ ਹੋਈ ਪਈ ਹੈ।

### ਨਾਮ ਸਿਮਰਨ ਕੀ ਬੇਲਾ

ਤੁਰਨ ਲਗਿਆਂ ਸੰਤ ਤਰਸੇਮ ਸਿੰਘ ਤੋਂ ਮਾਲੂਮ ਹੋਇਆ ਕਿ ਸਤਿਗੁਰੂ ਜੀ ਦੀਵਾਨ ਵਿਚ ਜਾਣ ਤੋਂ ਪਹਿਲਾਂ ਦੋ ਚਾਰ ਘਰੀਂ ਦਰਸ਼ਨ ਦੇਣ ਦੀ ਕਿਰਪਾ ਕਰਨਗੇ। ਪਹਿਲਾਂ ਤਾਂ ਕਰੋਲ ਬਾਗ਼ ਸ. ਸੁਹਿੰਦਰ ਸਿੰਘ ਡਾਲਟਨ ਗੰਜ ਵਾਲਿਆਂ ਦੇ ਘਰ ਜਾਣਾ ਹੈ। ਉਸਦੇ ਲੜਕੇ ਨਰਿੰਦਰ ਸਿੰਘ ਨੂੰ ਪੰਦਰਾਂ ਦਿਨ ਪਹਿਲਾਂ ਇਕ ਹਾਦਸਾ ਵਾਪਰ ਗਿਆ ਸੀ, ਉਹ ਸਕੂਟਰ ਤੇ ਜਾ ਰਿਹਾ ਸੀ ਕਿ ਬੱਸ ਨਾਲ ਸਕੂਟਰ ਟਕਰਾਅ ਗਿਆ। ਉਂਜ ਖ਼ੈਰ ਸੁਖ ਹੈ, ਸਰੀਰ ਦੀ ਖ਼ਾਸ ਟੁੱਟ-ਭੱਜ ਨਹੀਂ ਹੋਈ।

ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਸ਼ਾਮੀਂ 5 ਵਜੇ ਤੋਂ ਨਾਮ ਸਿਮਰਨ ਦੀ ਅਰਦਾਸ ਹੋ ਗਈ। ਏਥੇ ਹੋਲੇ ਵਾਸਤੇ ਨਿਰੰਤਰ ਵਰਨੀ ਜਾਰੀ ਹੈ। ਸਤਿਗੁਰੂ ਜੀ ਨੇ 10 ਮਿੰਟ ਘੱਟ 6 ਵਜੇ ਹੀ ਦਰਸ਼ਨ ਦਿਤੇ। ਸਾਧ ਸੰਗਤ ਨੇ ਉਪਰੇਸ਼ਨ ਮਗਰੋਂ ਪਹਿਲੀ ਵਾਰ ਦਰਸ਼ਨ ਕਰਨੇ ਸਨ। ਸੋ ਸੰਗਤ ਉਮੜ ਆਈ।

ਪੂਰਬੇ ਦੁਆਰਾ ਅਰਦਾਸ ਨਾਲ ਕੀਰਤਨ ਜਾਰੀ ਹੋ ਗਿਆ। ਅੱਜ ਜਥੇਦਾਰ ਗੁਰਦੀਪ ਸਿੰਘ ਨੂੰ ਹਜ਼ੂਰੀ ਵਿਚ ਕੀਰਤਨ ਕਰਨ ਦਾ ਅਵਸਰ ਮਿਲਿਆ ਸੀ। ਉਸਨੇ ਦਿੱਲੀ ਦੇ ਜਥੇ ਨਾਲ "ਹਰਿ ਕੋ ਨਾਮ ਸਦਾ ਸੁਖਦਾਈ" ਤੇ ਦੋ ਹੋਰ ਸ਼ਬਦ ਹੱਲੇ ਦੀ ਤਰਜ਼ ਤੇ ਹੀ ਪੜ੍ਹੇ। 6.40 ਤੇ ਸਮਾਪਤੀ ਹੋਣ ਤੇ ਸਤਿਗੁਰੂ ਜੀ ਕੋਠੀ ਪੂਸਾ ਰੋਡ ਪਧਾਰੇ।

ਦੀਵਾਨ ਸਮੇਂ ਸੂਬਾ ਧਰਮ ਸਿੰਘ ਜੀ ਮੁਕਤਾ, ਸੇਠ ਤਰਨ ਸਿੰਘ ਬੈਂਕਾਂਕ, ਸ. ਗੁਰ ਸਤਿਪਾਲ ਸਿੰਘ ਮਾਨ ਵਿਸ਼ੇਸ਼ ਆਏ ਜਾਪੇ। ਸੂਬਾ ਗੰਡਾ ਸਿੰਘ ਜੀ (90), ਕਮਜ਼ੋਰ ਸਿਹਤ ਹੋਣ ਦੇ ਬਾਵਜੂਦ ਦਰਸ਼ਨ ਕਰਨ ਆਏ।





## 5 ਜੁਲਾਈ 1984, ਵੀਰਵਾਰ

## ਨਵੀਂ ਦਿੱਲੀ

ਆਸਾ ਦੀ ਵਾਰ ਦਾ ਕੀਰਤਨ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਹੋਇਆ।

ਮੈਂ 9 ਵਜੇ ਤਕ 1-6/ਬੀ ਪੂਸਾ ਰੋਡ ਪਹੁੰਚ ਗਿਆ। ਕੋਠੀ ਵਿਚ ਆਮ ਕਰਕੇ ਖ਼ਾਮੋਸ਼ੀ ਸੀ। ਸਤਿਗੁਰੂ ਜੀ ਉੱਪਰ ਹੋਣ ਕਾਰਨ ਉੱਤੇ ਗਿਆ ਤਾਂ ਦਰਸ਼ਨਾਂ ਦੀ ਤਲਬ ਨਾਲ ਮਾਸਟਰ ਨਿਹਾਲ ਸਿੰਘ ਜੀ, ਪ੍ਰਧਾਨ ਨਾਮਧਾਰੀ ਦਰਬਾਰ, ਇਹਨਾਂ ਦੀ ਪਤਨੀ ਬੀਬੀ ਦਿਲਜੀਤ ਕੌਰ, ਇਹਨਾਂ ਦਾ ਸਪੁਤਰ ਸ. ਮਨਮੋਹਨ ਸਿੰਘ, ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਅਤੇ ਇਸਦੀ ਪਤਨੀ ਬੀਬੀ ਪਵਨਜੀਤ ਕੌਰ ਹੁਰੀਂ ਸੱਚੇ ਪਾਤਸ਼ਾਹ ਜੀ ਨੂੰ ਆਰਾਮ ਕਮਰੇ ਵਿਚ ਸਮਝ ਕਾਰੀਡੋਰ ਵਿਚ ਖਲੋਤੇ ਹੋਏ ਸਨ। ਸੰਤ ਮਹਿੰਦਰ ਸਿੰਘ ਪੂਰਬਾ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਤਾਂ ਬੈਠਕ ਕਮਰੇ ਵਿਚ ਹਨ। ਆਪ ਜੀ ਦੀ ਆਵਾਜ਼ ਵੀ ਕੁਝ ਕੰਨੀਂ ਪਈ।

### ਦਰਸ਼ਨ ਸ੍ਰੀ ਹਜ਼ੂਰ ਦੇ

ਅਸੀਂ ਸਾਰੇ ਹੀ ਬੈਠਕ ਕਮਰੇ ਵੱਲ ਲਪਕੇ। ਸੱਚੇ ਪਾਤਸ਼ਾਹ ਬਿਸਤਰ ਤੇ ਬਿਰਾਜੇ ਹੋਏ ਸਨ। ਪਾਸ ਬੈਠੇ ਸਨ ਸੰਤ ਦਲੀਪ ਸਿੰਘ 'ਨਿਰੀਖਿਅਕ' ਅਤੇ ਸ੍ਰੀ ਗੁਰਦੇਵ ਸਿੰਘ (ਲੁਧਿਆਣਾ)। ਦਰਸ਼ਨ ਕਰਕੇ ਨਮਸਕਾਰ ਕੀਤੀ ਤਾਂ ਸਤਿਗੁਰੂ ਜੀ ਉੱਠ ਕੇ ਬੈਠ ਗਏ। ਫਾਰੂਕ ਅਬਦੁਲਾ ਦੀ ਸਰਕਾਰ ਕਸ਼ਮੀਰ ਵਿਚ ਉਲਟਾਏ ਜਾਣ ਬਾਰੇ, 'ਪੰਜਾਬੀ ਟ੍ਰਿਬਿਊਨ' ਵਿਚ ਸੁਣ ਕੇ ਸ. ਸੇਵਾ ਸਿੰਘ ਨੇ ਡਾ. ਫਾਰੂਕ ਦੀ ਹਰਮਨ ਪਿਆਰਤਾ ਦੀ ਗੱਲ ਸੁਣਾਈ ਕਿ ਇਹ ਪਿਛਲੇ ਦਿਨੀਂ ਦੋਵੇਂ ਜੀ ਕਸ਼ਮੀਰ ਵਿਚ ਸਨ ਕਿ ਡੱਲ ਝੀਲ ਕਿਨਾਰੇ ਬੈਠਿਆਂ ਇਹ ਉਠ ਕੇ ਇਕ ਚੌਕ ਪਾਸ ਅੱਪੜੇ ਤਾਂ ਸ਼ੇਖ਼ ਫ਼ਾਰੂਕ ਵੀ, ਆਪ ਜੀਪ ਚਲਾਂਦੇ ਹੋਏ, ਇਹਨਾਂ ਪਾਸ ਆਏ। ਉਤਰ ਕੇ ਬਾਲ ਬੱਚੇ ਦਾ ਹਾਲ, ਕਸ਼ਮੀਰ ਵਿਚ ਕੋਈ ਤਕਲੀਫ਼ ਤਾਂ ਨਹੀਂ, ਆਦਿ ਪੁੱਛਿਆ। ਕਸ਼ਮੀਰ, ਸ੍ਰੀ ਨਗਰ ਦੁਆਲੇ ਤਾਂ ਸੌ ਫ਼ੀ ਸਦੀ ਲੋਕ ਫ਼ਾਰੂਕ ਪੱਖੀ ਹਨ। ਸੱਚੇ ਪਾਤਸ਼ਾਹ ਇਹ ਸੁਣ ਕੇ ਬੋਲੇ: ਇਹ ਗੁਣ ਬਹੁਤ ਵਧੀਆ ਹੈ ਲੋਕਾਂ ਵਿਚ ਨਾਂ ਥਾਂ ਬਣਾਣ ਦਾ, ਪਰ ਜੇ ਇਸ ਦੀ ਵਰਤੋਂ ਦੇਸ਼-ਹਿੱਤੂ ਪਾਰਟੀਆਂ ਦੇ ਵਿਰੋਧ ਵਿਚ ਹੀ ਹੋਵੇ ਤਾਂ ਕੀ ਲਾਭ! ਅੱਜ ਦੇਸ਼ ਨੂੰ ਭਾਰਤੀ ਲੋਕਾਂ ਤੇ ਪਾਰਟੀਆਂ ਦੀ ਇਕਜੁਟਤਾ ਦੀ ਬਹੁਤ ਲੋੜ ਹੈ। ਵਿਖੰਡਨਕਾਰੀ ਤਾਕਤਾਂ ਦੇਸ਼ ਦੀ ਸ਼ਕਤੀ ਕਮਜ਼ੋਰ ਕਰਦੀਆਂ ਹਨ।

## ਲਾਕਡ ਬੂਹੇ

ਸਬੱਬ ਅਜਿਹਾ ਬਣਿਆ ਕਿ ਜਦੋਂ ਅਖ਼ਬਾਰ ਪੜ੍ਹਨ ਲਈ ਸ੍ਰੀ ਸਤਿਗੁਰੂ ਜੀ ਨੇ ਐਨਕ ਮੰਗਵਾਈ ਤਾਂ ਐਨਕ ਲਿਆਉਣ ਵਾਲੇ ਨੇ ਬਹੁਤ ਦੇਰ ਕਰ ਦਿਤੀ। ਸਤਿਗੁਰੂ ਜੀ ਨੇ ਸ੍ਰੀ ਦਲੀਪ ਸਿੰਘ ਨਿਰੀਖਿਅਕ ਨੂੰ ਭੇਜਿਆ। ਉਸ ਆ ਕੇ ਦੱਸਿਆ: ਆਪ ਜੀ ਦੇ ਕਮਰੇ ਦੇ ਸਾਰੇ ਬੂਹੇ ਹੀ ਲਾਕਡ ਹਨ ਅਤੇ ਚਾਬੀ ਕਿਸੇ ਨੂੰ ਮਿਲ ਨਹੀਂ ਰਹੀ। ਸ੍ਰੀ ਮਾਤਾ ਜੀ ਵੱਲ ਬੰਦਾ ਭੇਜਿਆ ਗਿਆ। ਤਿੰਨ ਕੁ ਮਿੰਟ ਪਿਛੋਂ ਸ੍ਰੀ ਮਾਤਾ ਜੀ ਐਨਕ ਹੱਥ ਵਿਚ ਫੜੀ ਆ ਗਏ। ਸਤਿਗੁਰੂ ਜੀ ਤੁਰਤ ਨੋਟਿਸ ਲਿਆ। ਤੁਸਾਂ ਤਾਂ ਬਲਦੇਵ ਨੂੰ ਕਿਹਾ ਸੀ, ਐਨਕ ਹੈ ਨਹੀਂ, ਇਹ ਕਿਵੇਂ? "ਇਹ ਮੈਂ ਪੂਰਬੇ ਤੋਂ ਰਾਖਵੀਂ ਲੈ ਕੇ ਆਈ ਹਾਂ।"

ਐਨਕ ਅਸਲੋਂ ਨਵੀਂ ਸੀ ਪਰ 1.50 ਨੰਬਰ ਦੀ। ਸਤਿਗੁਰੂ ਜੀ ਦੀ ਨਜ਼ਰ 2.50 ਨੰਬਰ ਦੀ ਐਨਕ ਮੰਗਦੀ ਸੀ। ਏਨੇ ਚਿਰ ਨੂੰ ਬੂਹਾ ਖੁਲ੍ਹ ਗਿਆ ਜਾਂ ਕਿਵੇਂ, ਪੂਰਬਾ ਦੂਜੀ ਐਨਕ ਲੈ ਕੇ ਪੇਸ਼ ਹੋਇਆ। ਇਹ 2.50 ਨੰਬਰ ਦੀ ਸੀ। ਸੱਚੇ ਪਾਤਸ਼ਾਹ ਅਖ਼ਬਾਰ ਪੜ੍ਹਨ ਲਗ ਪਏ, ਟਿੱਪਣੀਆਂ ਦਿੰਦੇ ਰਹੇ।

## ਕੁਝ ਜ਼ਰੂਰੀ ਗੱਲਾਂ

9.30 ਵਜੇ ਤਕ ਇਹ ਸਾਰੇ ਉਠੇ ਤਾਂ ਮੈਂ ਚੇਤਾ ਕਰਵਾਇਆ: ਭੈਣੀ ਸਾਹਿਬ ਵਿਖੇ ਆਪ ਜੀ ਨੇ ਕੁਝ ਗੱਲਾਂ ਮੇਰੇ ਨਾਲ ਕਰਨ ਲਈ ਕਿਸੇ ਮੌਕੇ ਮਿਲ ਬੈਠਣ ਲਈ ਕਿਹਾ ਸੀ: ਕਹਿਣ ਲੱਗੇ: ਠੀਕ ਹੈ। ਹੁਣੇ ਹੀ ਕਰਦੇ ਹਾਂ। ਸੇਵਕ ਮਹਿੰਦਰ ਸਿੰਘ ਪੂਰਬਾ ਉਠ ਗਿਆ। ਬੂਹਾ ਖੁੱਲ੍ਹਾ ਰਹਿਣ ਦਿਤਾ ਗਿਆ ਅਤੇ ਮੈਂ ਹਜ਼ੂਰ ਦੇ ਨੇੜੇ ਹੋ ਕੇ ਬੈਠ ਗਿਆ।

ਸਤਿਗੁਰੂ ਜੀ ਨੇ ਮੈਨੂੰ ਕੁਝ ਗੱਲਾਂ ਮਹਾਰਾਜ ਬੀਰ ਸਿੰਘ ਜੀ ਦੇ ਵਤੀਰੇ ਬਾਰੇ ਦੱਸੀਆਂ। ਸਤਿਗੁਰੂ ਜੀ ਦਾ ਕਥਨ ਸੀ ਕਿ ਅਸੀਂ ਮਹਾਰਾਜ ਜੀ ਨਾਲ ਕਿਸੇ ਤਰ੍ਹਾਂ ਦੀ ਪੁੱਛਗਿੱਛ ਸਿੱਧੀ ਨਹੀਂ ਕਰਦੇ ਤਾਂ ਕਿ ਤਲਖ਼ੀ ਵਿਚ ਕਿਸੇ ਤਰ੍ਹਾਂ ਦਾ ਵਾਧਾ ਨਾ ਹੋਵੇ। ਮਹਾਰਾਜ ਜੀ ਨੇ ਉਹਨਾਂ ਦੇ ਬੰਦਿਆਂ ਨਾਲ ਚਲਦੀ ਗੱਲਬਾਤ ਬਾਰੇ ਅਵਤਾਰ ਸਿੰਘ ਅਮ੍ਰਿਤਸਰ ਕਲਾਂ ਬਾਰੇ ਗੱਲਾਂ ਚੋਰੀ ਸੁਣਨ ਦਾ ਇਲਜ਼ਾਮ ਲਾਇਆ। ਮੈਂ ਘੋਖਵੀਂ ਤਫ਼ਤੀਸ਼ ਕੀਤੀ। ਅਜੇ ਮੈਂ ਮਹਾਰਾਜ ਜੀ ਨਾਲ ਗੱਲ ਕਰਨੀ ਹੀ ਸੀ ਕਿ ਆਪ ਨੇ ਆਖਿਆ: ਅਵਤਾਰ ਤਾਰੀ ਜੀਵਨ ਨਗਰ ਜਾਂ ਮਸਤਾਨ ਗੜ੍ਹ ਆਇਆ ਨ ਕਰੇ ਅਤੇ ਇਸੇ ਤਰ੍ਹਾਂ ਦੀਆਂ 3-4 ਹੋਰ ਗੱਲਾਂ।

## ਡਾ. ਅਮਰ ਭਾਰਤੀ

ਏਨੇ ਚਿਰ ਨੂੰ ਸੰਤ ਮਹਿੰਦਰ ਸਿੰਘ ਪੂਰਬੇ ਨੇ ਆ ਅਰਜ਼ ਗੁਜ਼ਾਰੀ। ਸੱਚੇ





ਪਾਤਸ਼ਾਹ, ਬਾਹਰ ਭਾਰਤੀ ਜੀ ਆਏ ਹਨ। "ਅੰਦਰ ਭੇਜ ਦਿਓ" ਸਤਿਗੁਰੂ ਜੀ ਬਚਨ ਕੀਤਾ, "ਸਿਖ ਧਰਮ ਅਤੇ ਮਾਸ" ਆਲਿਮ ਜੀ ਦੀ ਲਿਖੀ ਹੋਈ ਪੁਸਤਕ ਤੇ ਭੂਮਿਕਾ ਲਿਖਵਾਣੀ ਹੈ। ਦਰਬਾਰ ਇਸ ਪੁਸਤਕ ਨੂੰ 22 ਸਾਲ ਮਗਰੋਂ ਦੁਬਾਰਾ ਛਾਪ ਰਿਹਾ ਹੈ।

ਡਾ. ਅਮਰ ਭਾਰਤੀ ਨੇ ਸ੍ਰੀ ਚਰਨਾਂ ਨੂੰ ਹੱਥ ਛੁਹ ਨਮਸਕਾਰ ਕੀਤੀ। ਸਤਿਗੁਰੂ ਜੀ ਨੂੰ ਸਿਹਤ ਬਾਰੇ ਪੁੱਛਿਆ। ਸਤਿਗੁਰੂ ਜੀ ਨੇ 15-16 ਸਾਲ ਪੁਰਾਣੀ 'ਹਰਨੀਆਂ' ਦੀ ਤਕਲੀਫ਼ ਤੇ ਹੁਣ ਸ. ਗੁਰਚੈਨ ਸਿੰਘ ਫਲੋਰਾ ਦੁਆਰਾ ਉਪਰੇਸ਼ਨ ਦੀ ਸਲਾਹ, ਲੁਧਿਆਣੇ ਦੇ ਡਾ. ਗਿੱਲ ਰਾਹੀਂ ਦਇਆਨੰਦ ਹਸਪਤਾਲ ਵਿਚ ਕਰਵਾਣ ਲਈ ਆਖਿਆ ਸੀ ਅਤੇ ਸਤਿਗੁਰੂ ਜੀ ਨੇ ਸਾਨੂੰ ਪ੍ਰਸ਼ਾਦ ਛਕਣ ਵਾਲੇ ਕਮਰੇ ਵਿਚ ਭੇਜ ਦਿਤਾ।

ਆਪ ਜੀ ਇਸ਼ਨਾਨ ਕਰਕੇ ਆਏ ਤਾਂ ਭਾਰਤੀ ਹੁਰਾਂ ਨੂੰ ਆਪ ਜੀ ਨੇ ਦੱਸਿਆ: ਉਪਰੇਸ਼ਨ ਦੇ ਜ਼ਖ਼ਮ ਠੀਕ ਹੋਣ ਤੇ ਟਾਂਕੇ ਖੁੱਲ੍ਹਣ ਤਕ ਮੈਂ ਅੰਨ ਨਹੀਂ ਮੂੰਹ ਵਿਚ ਪਾਇਆ। ਕਿਉਂਕਿ ਇਸ਼ਨਾਨ ਭਾਵੇਂ ਮੈਂ ਰੋਜ਼ ਕਰਦਾ ਸਾਂ ਪਰ ਉਪਰੇਸ਼ਨ ਸਮੇਂ ਲਗੇ ਟਾਂਕਿਆਂ ਨੂੰ ਸੁੱਕੇ ਰੱਖਣ ਦੀ ਮਜਬੂਰੀ ਸੀ। ਸੁ ਏਨੇ ਦਿਨ ਬਿਨਾਂ ਅੰਨ ਤੋਂ ਹੀ ਗੁਜ਼ਾਰਾ ਕੀਤਾ। ਦਸਵੇਂ ਦਿਨ ਜਦੋਂ ਮੈਂ ਸਰੀਰ ਦੀ ਤਿਲ ਭਰ ਥਾਂ ਵੀ ਸੁੱਕੀ ਨਹੀਂ ਰਹਿਣ ਦਿਤੀ, ਐਸਾ ਇਸ਼ਨਾਨ ਕਰਕੇ ਹੀ ਪ੍ਰਸ਼ਾਦ ਛਕਿਆ।

ਸਤਿਗੁਰੂ ਜੀ ਦੇ ਕੋਲ ਬੈਠ ਕੇ ਸਾਨੂੰ ਭੋਜਨ ਪਾਨ ਦਾ ਅਵਸਰ ਮਿਲਿਆ।

ਸਤਿਗੁਰੂ ਜੀ ਬਾਹਰ ਆਏ ਤਾਂ ਦਰਸ਼ਨ ਪ੍ਰੇਮੀਆਂ ਨੂੰ ਦਰਸ਼ਨ ਦਿਤੇ। ਇਹਨਾਂ ਵਿਚ ਸੇਠੀ ਵਜਿੰਦਰ ਸਿੰਘ ਦੀ ਪਤਨੀ, ਸ. ਸੁਰਿੰਦਰ ਸਿੰਘ ਡਾਲਟਨ ਗੰਜ ਦੀ ਪਤਨੀ ਤੇ ਬੀਬੀ ਕ੍ਰਿਸ਼ਨਾ ਸੁਪਤਨੀ ਸ. ਜਵਾਹਰ ਸਿੰਘ ਵੀ ਸੀ।

ਸਵੇਰ ਦੇ 10.40 ਵੱਜੇ ਸਨ ਕਿ ਦੀਨ ਦਿਆਲ ਜੀ ਹੇਠਲੇ ਹਾਲ ਵਿਚ ਆਏ। ਏਥੇ ਬਨਾਰਸ ਘਰਾਣੇ ਦੇ ਪੰਡਤ ਹਨੂਮਾਨ ਪ੍ਰਸ਼ਾਦ ਮਿਸ਼ਰਾ ਅਤੇ ਨਾਲ ਹੀ ਇਹਨਾਂ ਦੇ ਪੋਤਰੇ ਸ੍ਰੀ ਰਾਜਨ ਸਾਜਨ ਅਤੇ ਮੋਹਣ ਸੁਖਦੇਵ ਹੁਰੀਂ ਵੀ ਸਨ। ਦਰਸ਼ਨ ਕਰ ਨਿਹਾਲ ਹੋਏ।

ਮੈਂ ਅਤੇ ਭਾਰਤੀ ਜੀ ਸਤਿਗੁਰੂ ਜੀ ਦੇ ਸਾਬਕਾ ਸਕੱਤਰ ਸ੍ਰੀ ਗੁਰਭਜਨ ਸਿੰਘ ਵਲ ਚਲੇ ਗਏ।

## ਮਾਤਾ ਜੀ ਦੇ ਕਮਰੇ ਵਿਚ

ਦੁਬਾਰਾ ਕੋਠੀ ਮੈਂ 1.30 ਵਜੇ ਦੁਪਹਿਰੇ ਹੀ ਆਇਆ। ਸਤਿਗੁਰੂ ਜੀ ਕੁਝ ਸਿਖਾਂ ਵਿਚ ਘਿਰੇ ਸ੍ਰੀ ਮਾਤਾ ਜੀ ਦੇ ਕਮਰੇ ਵਿਚ ਸਨ। ਇਥੇ ਬਹੁਤ ਸਾਰੇ ਇਸਤਰੀ ਅਤੇ ਬੱਚਿਆਂ ਨੇ ਨਮਸਕਾਰ ਕੀਤੀ। ਏਧਰ ਸ. ਸੁਰਿੰਦਰ ਸਿੰਘ ਮਨਚੰਦਾ ਤੇ ਸ. ਹਰਵਿੰਦਰ ਸਿੰਘ ਹੰਸਪਾਲ ਵੀ ਆਪ ਜੀ ਦੇ ਆਰਮ ਕਮਰੇ ਨੂੰ ਲੰਘੇ। ਸ੍ਰੀ ਸਤਿਗੁਰੂ ਜੀ ਆਏ ਤਾਂ ਸ੍ਰੀ ਗੁਰਭਜਨ ਸਿੰਘ ਨੂੰ ਵੀ ਸੱਦ ਬੁਲਾਇਆ ਗਿਆ। ਇਹ ਮੇਰੇ ਨਾਲ

ਹੀ ਆਇਆ ਸੀ। ਬੈਠਕ ਕਮਰੇ ਵਿਚ ਕੈਪਟਨ ਰਣਜੀਤ ਸਿੰਘ ਮਾਨ ਨੂੰ ਤਕ ਕੇ ਮੈਨੂੰ ਅਨੁਭਵ ਹੋਇਆ ਜਿਵੇਂ ਸ਼੍ਰੀ ਗੁਰਭਜਨ ਸਿੰਘ ਨਾਲ ਇਸ ਦੇ ਸਾਂਝੇ ਕਾਰੋਬਾਰ ਦੀ ਇਤਿ ਸ੍ਰੀ ਹੋਣੀ ਹੋਵੇ। ਇਹ ਗੱਲਬਾਤ 3.10 ਤਕ ਚੱਲੀ। ਫਿਰ ਸਤਿਗੁਰੂ ਜੀ ਥੋੜ੍ਹਾ ਆਰਾਮ ਕਰਨ ਚਲੇ ਗਏ।

## ਸਿਹਤ ਸਤਿਗੁਰੂ ਜੀ ਦੀ

ਅੱਜਕਲ੍ਹ ਸਤਿਗੁਰੂ ਜੀ ਦਾ ਚੇਹਰਾ ਲਾਲ-ਸਵਸਥ ਹੈ ਪਰ ਡਾਕਟਰਾਂ ਦੀ ਸਲਾਹ ਮੁਤਾਬਕ ਜਾਂ ਸਰੀਰਕ ਕਮਜ਼ੋਰੀ ਦੇ ਕਾਰਨ ਸਤਿਗੁਰੂ ਜੀ ਹੌਲੀ ਹੌਲੀ ਤੇ ਛੋਟੇ ਛੋਟੇ ਕਦਮ ਪੁਟ ਕੇ ਚੱਲਦੇ ਹਨ। ਇਹ ਚਾਲ ਢਾਲ ਸਤਿਗੁਰੂ ਜੀ ਦੇ ਸੁਭਾਅ ਦਾ ਹਿੱਸਾ ਨਹੀਂ। ਮੈਂ ਇਕ ਸਮੇਂ ਪੁੱਛ ਹੀ ਲਿਆ। ਆਪ ਜੀ ਨੇ ਦੱਸਿਆ: ਡਾਕਟਰਾਂ ਜ਼ੋਰ ਦੇ ਕੇ ਮੈਨੂੰ ਆਖਿਆ ਹੈ ਕਿ ਮੈਂ ਆਪਣੀ ਚਾਲ ਵਿਚੋਂ 'ਤੇਜ਼ੀ' ਨੂੰ ਕੱਢ ਦਿਆਂ। ਕਿੰਨਾ ਚਿਰ ਇਸ ਤਰ੍ਹਾਂ ਚੱਲ ਸਕਾਂਗਾ, ਇਹ ਤਾਂ ਸਮਾਂ ਹੀ ਦੱਸੇਗਾ।

## ਦੀਵਾਨ ਸ਼ਹੀਦ ਬਿਸ਼ਨ ਸਿੰਘ ਸਕੂਲ ਵਿਚ

ਕੱਲ੍ਹ ਸ਼ਾਮੀਂ ਦੀਵਾਨ ਵਿਚ ਦੱਸ ਦਿਤਾ ਗਿਆ ਸੀ ਕਿ ਅੱਜ ਸ਼ਾਮ ਦਾ ਦੀਵਾਨ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨ ਸਰੋਵਰ ਗਾਰਡਨ ਦੀ ਨਵੀਂ ਬਿਲਡਿੰਗ ਵਿਚ ਲਗੇਗਾ। ਮੈਨੂੰ ਵੀ ਸ. ਹਰਵਿੰਦਰ ਸਿੰਘ ਹੰਸਪਾਲ ਨੇ ਵਿਸ਼ੇਸ਼ ਤੌਰ ਤੇ ਪੁੱਜਣ ਅਤੇ ਕੁਝ ਬੋਲਣ ਲਈ ਵੀ ਕਿਹਾ ਹੋਇਆ ਸੀ। ਜਦੋਂ ਮੈਂ ਸਤਿਗੁਰੂ ਜੀ ਦੀ ਕਾਰ ਦੇ ਪਿਛਲੇ ਪਾਸੇ ਆਉਂਦੀ ਕਾਰ 'ਚੋਂ ਉਤਰਿਆ ਤਾ ਮਾਹੌਲ ਮੇਲੇ ਵਰਗਾ ਸੀ। ਕੋਈ ਡੇਢ ਹਜ਼ਾਰ ਦੇ ਨੇੜੇ ਤੇੜੇ ਦੇ ਕਰੀਬ ਨਰ-ਨਾਰ ਸਕੂਲ ਦੇ ਇਸ ਨਵੇਂ ਸਥਾਨ ਵਿਚ ਉਪਸਥਿਤ ਸਨ। ਸਾਧ ਸੰਗਤ 5 ਵਜੇ ਹੀ ਨਾਮ ਸਿਮਰਨ ਦੀ ਇੰਤਜ਼ਾਰ ਵਿਚ ਸੀ। ਸਤਿਗੁਰੂ ਜੀ ਉਪਰੇਸ਼ਨ ਦੀ ਤਕਲੀਫ਼ ਕਾਰਨ 6 ਵੱਜਣ ਵਿਚ 10 ਮਿੰਟ ਰਹਿੰਦਿਆਂ ਹੀ ਆਏ।

ਸਕੂਲ ਦੇ ਬਾਹਰਵਾਰ ਨਾਮ ਦੇ ਬੈਨਰ ਤੋਂ ਹੀ ਅੰਦਰਲੀ ਤਿਆਰੀ ਦਾ ਪਤਾ ਲਗਦਾ ਸੀ। ਸਾਰੇ ਕਮਰੇ ਡੈਕੋਰੇਟਿਡ ਤੇ ਪ੍ਰਬੰਧਕਾ ਬੀਬੀ ਬਿਅੰਤ ਕੌਰ ਦੀ ਅਗਵਾਈ ਅਤੇ ਸਟਾਫ਼ ਦੀ ਮਿਹਨਤ ਦੀ ਕਹਾਣੀ ਸੁਣਾ ਰਹੇ ਸਨ। ਸਕੂਲ ਕਮੇਟੀ ਨੇ ਬਿਲਡਿੰਗ ਖੜ੍ਹੀ ਕਰਕੇ ਦੇ ਦਿਤੀ ਸੀ ਅਤੇ ਬੀਬੀਆਂ ਨੇ ਇਸ ਨੂੰ ਚਮਕਾ ਦਿਤਾ ਸੀ।

ਬੱਚਿਆਂ ਦਾ ਨਵਾਂ ਸਾਲ 2.7.1984 ਤੋਂ ਹੀ ਸ਼ੁਰੂ ਸੀ ਤੇ ਇਹ ਆਰੰਭ ਵੀ ਏਸੇ ਬਿਲਡਿੰਗ ਤੋਂ ਸ਼ੁਰੂ ਹੋਇਆ ਸੀ, ਪਰ ਸਤਿਗੁਰੂ ਜੀ ਦੇ ਸ਼੍ਰੀ ਚਰਨਾਂ ਬਿਨਾਂ ਕਾਹਦਾ ਉਦਘਾਟਨ ? ਸੋ ਇਸ ਤਰ੍ਹਾਂ ਅੱਜ ਹੀ ਇਸਦਾ ਸ਼ੁਭ ਮਹੂਰਤ ਸੀ।

ਸ਼੍ਰੀ ਸਤਿਗੁਰੂ ਜੀ ਦੇ ਆਸਣ ਸੁਸ਼ੋਭਿਤ ਹੋਣ ਨਾਲ ਦਰਸ਼ਨਾਰਥੀ ਨਮਸਕਾਰਾਂ ਤੇ ਭੇਟਾ ਧਰ ਧਰ ਮੱਥਾ ਟੇਕਣ ਲਈ ਉਮਡ ਆਏ। ਦਰਸ਼ਨ ਕਰਨ ਵਾਲਿਆਂ ਵਿਚ





ਸ. ਮਹਾਂ ਸਿੰਘ ਮਾਨ ਸਰੋਵਰ ਗਾਰਡਨ ਵਾਲੇ ਵੀ ਲਾਲ ਪਗੜੀ ਸਜਾਈ ਅੱਗੇ ਹੋ ਕੇ ਬੈਠੇ ਹੋਏ ਸਨ। ਇਸ ਸੱਜਣ ਨੇ ਹੀ ਇਸ ਸਕੂਲ ਬਿਲਡਿੰਗ ਦਾ ਪਲਾਟ ਬਹੁਤ ਸਸਤੀ ਕੀਮਤ ਤੇ ਸੰਗਤ ਦੇ ਹਵਾਲੇ ਕੀਤਾ ਸੀ । ਸਤਿਗੁਰੂ ਜੀ ਦੇ ਖੱਬੇ ਹੱਥ ਵਰਾਂਡੇ ਵਿਚ ਮੁਸੱਵਰ ਵਰਿਆਮ ਸਿੰਘ ਜੀ ਦੀ ਬਣਾਈ ਸ਼ਹੀਦ ਬਿਸ਼ਨ ਸਿੰਘ ਦੀ 12 ਸਾਲਾ ਉਮਰ ਦੀ ਸੁੰਦਰ ਤਸਵੀਰ ਲਗੀ ਹੋਈ ਸੀ।

ਅਰਦਾਸ ਹੋਣ ਉਪਰੰਤ ਮੋਹਣ ਸਿੰਘ-ਸੁਖਦੇਵ ਸਿੰਘ ਨੇ ਕੀਰਤਨ ਕੀਤਾ। ਫਿਰ ਜਥੇਦਾਰ ਸੇਵਾ ਸਿੰਘ ਦਿੱਲੀ ਨੇ 'ਕਲਿਜੁਗ ਮੇਂ ਸਤਿਜੁਗ ਕਰ ਦੀਨਾ' ਦੀ ਵਿਆਖਿਆ ਕਰਦਿਆਂ ਦੱਸਿਆ ਕਿ ਇਹ ਸਕੂਲ ਸਾਡੇ ਕਲਿਜੁਗੀ ਵਾਤਾਵਰਣ ਵਿਚ 'ਸਤਿਜੁਗ' ਸਥਾਪਤ ਕਰੇਗਾ। ਫਿਰ ਉਨ੍ਹਾਂ ਸ. ਹੰਸਪਾਲ ਦੇ ਕਹਿਣ ਤੇ ਮੈਨੂੰ ਵੀ ਸੰਗਤ ਵਿਚ ਬੋਲਣ ਦੀ ਆਗਿਆ ਕੀਤੀ। ਮੈਂ ਵੀ 15-20 ਮਿੰਟ ਬੋਲਿਆ। ਫਿਰ ਸ. ਹਰਵਿੰਦਰ ਸਿੰਘ ਬੋਲਿਆ। ਤੱਤ ਸਾਰ ਇਹ ਹੈ :

-ਸਤਿਗੁਰੂ ਜੀ ਦੀ ਰੀਝ ਹੈ ਸਾਡੇ ਸਮਾਜ ਵਿਚ ਯੂਨੀਵਰਸਿਟੀਆਂ ਬਣਨ, ਇਸ ਦੇ ਮੁਕਾਬਲੇ ਸਾਡਾ ਇਹ ਪ੍ਰਾਇਮਰੀ ਯਤਨ ਕਿੰਨਾ ਛੋਟਾ ਹੈ।

-ਸ. ਮਹਾਂ ਸਿੰਘ ਬਾਰੇ ਸ਼ਲਾਘਾ ਦੇ ਸ਼ਬਦ ਕਹਿੰਦਿਆਂ ਸ੍ਰੀ ਜੀ ਨੇ ਦੱਸਿਆ ਕਿ ਅਸਾਂ 250/=, ਗਜ਼ ਦੀ ਥਾਂ 2000 ਗ਼ਜ਼ ਜਗਹ ਪ੍ਰਾਪਤ ਕੀਤੀ। ਰੁਪਈਆ 5 ਲੱਖ ਲੋੜੀਂਦਾ ਸੀ, ਪਰ ਅਸਾਂ ਸ. ਮਹਾਂ ਸਿੰਘ ਦੀ ਉਦਾਰਤਾ ਨਾਲ ਥੋੜ੍ਹੀ ਜਿਹੀ ਰਕਮ ਦੇ ਕੇ ਕਬਜ਼ਾ ਲੈ ਲਿਆ ਹੈ। ਅਜੇ ਵੀ 1.50 ਲੱਖ ਰੁਪਈਆ ਦੇਣਾ ਹੈ। ਸ. ਮਹਾਂ ਸਿੰਘ ਨੂੰ ਅਰਜ਼ ਕਰਕੇ ਸੰਗਤ ਨੂੰ ਦਰਸ਼ਨ ਕਰਵਾਏ।

-ਇਸ ਸਕੂਲ ਵਿਚ ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਥਾਈਲੈਂਡ ਦੇ ਸੇਠ ਜਸਪਾਲ ਸਿੰਘ ਮੋਹੇ ਵਾਲਾ ਨੇ 50, 000/= ਆਣ ਕੇ ਦਿਤਾ।

-ਸਕੂਲ ਦੇ ਪੱਖਿਆਂ ਦੀ ਸੇਵਾ ਸ. ਸੁਰਿੰਦਰ ਸਿੰਘ ਮਨਚੰਦਾ ਤੇ ਇਕ ਗ਼ੈਰ-ਨਾਮਧਾਰੀ ਨੇ ਕੀਤੀ ਹੈ।

-ਸ. ਨਰਿੰਦਰ ਸਿੰਘ ਖੁਰਾਣਾ ਨੇ ਸਕੂਲ ਦੀ ਵਰਦੀ ਲਈ ਸਾਨੂੰ ਬੰਬਈ ਤੋਂ ਸਸਤਾ ਕਪੜਾ ਲੈ ਕੇ ਦਿਤਾ ਹੈ।

-ਬੀਬੀ ਬੇਅੰਤ ਕੌਰ ਨੇ ਆਪਣੇ ਤਾਲੀਮੀ ਸੈਂਟਰ ਦੀ ਪ੍ਰਿੰਸੀਪਲ ਦੀ ਡਿਊਟੀ ਤੋਂ ਛੁੱਟੀ ਲੈ ਕੇ, ਸਤਿਗੁਰੂ ਜੀ ਦੀ ਇੱਛਾ ਨੂੰ ਮੁਖ ਰੱਖ ਕੇ, ਇਸ ਸਕੂਲ ਦੀ ਪ੍ਰਿੰਸੀਪਲੀ ਸੰਭਾਲ ਲਈ ਹੈ।

-ਸਕੂਲ ਦੇ ਕੰਮ ਵਿਚ ਮੁਸ਼ਕਲਾਂ ਤਾਂ ਆਈਆਂ, ਪਰ ਰੋਕ ਕੋਈ ਨਹੀਂ ਪਈ, ਸਾਰਿਆਂ ਹੀ ਸਹਿਯੋਗ ਦਿਤਾ ਹੈ, ਹੋਰ ਵੀ ਸਹਿਯੋਗ ਦਿਓ।

ਸ. ਹੰਸਪਾਲ ਸਕੂਲ ਕਮੇਟੀ ਦਾ ਚੇਅਰਮੈਨ ਹੈ ਅਤੇ ਸਕੂਲ ਬਾਰੇ ਸਾਰੇ

ਵੇਰਵੇ ਜਾਣਦਾ ਹੈ। ਤਕਰੀਰ ਖ਼ਤਮ ਕਰਦਿਆਂ ਉਸਨੇ ਸਤਿਗੁਰੂ ਜੀ ਨੂੰ ਅਰਜ਼ ਕੀਤੀ ਆਪ ਜੀ ਆਸ਼ੀਰਵਾਦ ਦੇਣ।

ਇਸ ਸਮੇਂ ਸ. ਮਹਾਂ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੁਆਰਾ, ਇਕ ਅਠੋਤਰੀ ਮਾਲਾ, ਗੁਟਕਾ ਤੇ ਹੋਰ ਪੁਸਤਕਾਂ ਆਦਿ ਦੇ ਕੇ ਨਿਵਾਜਿਆ ਗਿਆ।

ਸਤਿਗੁਰੂ ਜੀ ਤਾਂ ਘਾਲ ਦਾ ਤਿਲ ਵੀ ਭੰਨਣ ਵਾਲੇ ਨਹੀਂ, ਪਰ ਏਥੇ ਤਾਂ ਸਾਧ ਸੰਗਤ ਦੇ ਉੱਦਮ ਨਾਲ ਇਕ ਬਿਲਡਿੰਗ ਉਸਰੀ ਖੜੀ ਸੀ। ਸੱਚੇ ਪਾਤਸ਼ਾਹ ਇਸ ਉਸਾਰੀ ਤੇ ਬੜੇ ਪ੍ਰਸੰਨ ਸਨ। ਆਪ ਜੀ ਨੇ ਆਸ਼ੀਰਵਾਦ ਦਾ ਆਰੰਭ ਕੀਤਾ।

*ਸੰਖੇਪ:*

–ਸਕੂਲ ਕਾਲਜ ਬੜੇ ਹਨ, ਸਾਥੋਂ ਵਧੀਆ ਵੀ ਬਣਾਏ ਗਏ ਹਨ, ਪਰ ਸਾਡਾ ਮਨੋਰਥ ਹੈ ਕਿ ਬੱਚੇ ਸਾਡੇ ਸਕੂਲ 'ਚੋਂ ਵਧੀਆ ਬਣ ਕੇ ਨਿਕਲਣ। ਜੋ ਜੀਵਨ ਨਗਰ ਸਕੂਲ ਸੀ ਉਸਦੇ ਕਰਕੇ ਹੀ ਸਾਡੇ ਹਾਕੀ ਖਿਡਾਰੀ ਬੱਚੇ, ਐਥਲੈਟਿਕ ਬੱਚੇ, ਜਿਨ੍ਹਾਂ 'ਚੋਂ ਕੁਝ ਬੱਚੇ ਨੈਸ਼ਨਲ ਪੱਧਰ ਤੱਕ ਵੀ ਗਏ। ਉਹ ਕਛਹਿਰੇ, ਪੱਗਾਂ ਨਾਲ, ਨਾਮ ਸਿਮਰਨ ਤੇ ਰਹਿਤ ਮਰਿਆਦਾ ਰਖ ਕੇ ਹੀ ਅੱਗੇ ਵਧੇ।

–ਅਸਾਂ ਹਾਕੀ ਖੇਡਣੀ ਹੈ, ਰਾਗ ਕਰਨਾ ਹੈ ਜਾਂ ਜ਼ਿੰਦਗੀ ਦੇ ਕਿਸੇ ਹੋਰ ਪਿੜ ਵੱਲ ਜਾਣਾ ਹੈ ਜਦੋਂ ਅਸੀਂ ਆਪਣੇ ਪਹਿਰਾਵੇ ਤੇ ਮਰਿਯਾਦਾ ਵਿਚ ਰਹਿ ਕੇ ਅੱਗੇ ਵਧਦੇ ਹਾਂ ਤਾਂ ਸਿੱਖੀ ਸਾਨੂੰ ਪਿਆਰੀ ਹੋਵੇਗੀ। ਜਿਹੜੇ ਸਿੱਖੀ ਨੂੰ ਪਿਆਰ ਕਰਦੇ ਹਨ, ਉਹ ਸਾਨੂੰ ਵੇਖ ਕੇ ਜ਼ਰੂਰ ਕਹਿਣਗੇ: ਇਹਨਾਂ ਬੱਚਿਆਂ ਸਿੱਖੀ ਦਾ ਪ੍ਰਗਟਾਵਾ ਕੀਤਾ ਹੈ ਅਤੇ ਦੂਜੇ ਵੀ ਕਹਿਣਗੇ ਕਿ ਇਹ ਮੁੰਡੇ ਕੈਸੇ ਹਨ ਜਿਨ੍ਹਾਂ ਹਿੰਦੁਸਤਾਨੀ ਸਭਿਆਚਾਰ ਅਜੇ ਵੀ ਸਾਂਭ ਰਖਿਆ ਹੋਇਆ ਹੈ।

–ਇਹ ਗੱਲ ਤਾਂ ਹੋ ਸਕਦੀ ਹੈ ਜੇ ਮਾਪੇ ਵੀ ਇਸ ਪਾਸੇ ਦਿਲਚਸਪੀ ਲੈਣ। ਪਰ, ਹੁਣ ਇਹ ਗੱਲ ਭੁੱਲਦੀ ਜਾ ਰਹੀ ਹੈ।

–ਦੂਸਰੀ ਚੀਜ਼, ਜਦੋਂ ਅਸੀਂ ਨਾਮ ਜਪਣ ਲੱਗਦੇ ਹਾਂ ਤਾਂ ਸਾਨੂੰ ਯਾਦ ਆ ਜਾਣਾ ਚਾਹੀਦਾ ਹੈ:

*ਰਾਜ ਨ ਚਾਹਉ; ਮੁਕਤਿ ਨ ਚਾਹਉ*
*ਮਨ ਪ੍ਰੀਤਿ ਚਰਨ ਕਵਲਾ ਰੇ*

ਇਸ ਗੱਲ ਦਾ ਆਧਾਰ ਹੈ: **ਸਤਿਗੁਰੂ ਕੈ ਚਰਨਿ ਹਿਰਦੇ ਵਸਾਏ।। ਮਨ ਇਛਤ ਸੇਈ ਫਲ ਪਾਏ॥** ਪਰ ਇਸ ਬਾਣੀ ਬਾਰੇ ਦੂਜੇ ਸਕੂਲਾਂ ਵਿਚ ਕਿੰਨਿਆਂ ਕੁ ਬੱਚਿਆਂ ਨੂੰ ਗਿਆਨ ਕਰਵਾਇਆ ਜਾਂਦਾ ਹੈ। ਉਹ ਸਵੇਰੇ ਕਿੰਨੇ ਕੁ ਵਜੇ ਉੱਠਦੇ ਹਨ। ਜੇ ਇਹ ਚੀਜ਼ਾਂ ਬਚਪਨ ਵਿਚ ਹੀ ਬੱਚਿਆਂ ਦੇ ਮਨ ਵਿਚ ਵਸਾਈਆਂ ਜਾਣਗੀਆਂ ਤਾਂ ਹੀ ਵੱਡੇ ਹੋ ਕੇ ਨਾਲ ਚਲਣਗੀਆਂ। ਸਾਡੇ ਬੱਚੇ ਸਿੱਖੀ ਦੀ ਵਿਰਾਸਤ ਨੂੰ ਨਾਲ ਲੈ ਕੇ ਜਾਣਗੇ।

–ਬਿਸ਼ਨ ਸਿੰਘ ਨੇ 12 ਸਾਲ ਦੀ ਉਮਰੇ ਆਪਣਾ ਸਰੀਰ ਤਾਂ ਦੇ ਦਿਤਾ ਪਰ ਸਿੱਖੀ ਦਾ ਤਿਆਗ ਨਹੀਂ ਕੀਤਾ। ਛੋਟੇ ਜਿਹੇ ਬੱਚੇ ਨੇ ਵੱਡੇ ਸਾਰੇ ਅੰਗਰੇਜ਼ ਅਫ਼ਸਰ ਕਾਵਨ ਦੀ ਦਾਹੜੀ ਨੂੰ ਹੱਥ ਜਾ ਪਾਇਆ ਜਿਸ ਨੇ ਉਸਦੇ ਸਤਿਗੁਰੂ ਦੀ ਨਿੰਦਾ ਵਾਲੀ ਗੱਲ ਕੀਤੀ ਸੀ। ਇਹ ਘਟਨਾ ਸਾਨੂੰ ਯਾਦ ਰਹਿਣੀ ਚਾਹੀਦੀ ਹੈ।

–ਮੇਰਾ ਜੀ ਕਰਦਾ ਏ ਲੋਕ ਭਲਾਈ ਦੇ ਕੰਮ ਸਾਡੇ ਧਿਆਨ ਵਿਚ ਰਹਿਣੇ ਚਾਹੀਦੇ ਹਨ ਤੇ ਜਿਥੇ ਵੀ ਸਾਡੀ ਸੇਵਾ ਦੀ ਲੋੜ ਹੋਵੇ, ਬਿਨਾ ਅਹਿਸਾਨ ਦੇ ਹਾਜ਼ਰ ਹੋਈਏ।

–ਦਿੱਲੀ ਵਾਲਿਆਂ ਬੜਾ ਉੱਦਮ ਕੀਤਾ ਹੈ, ਪਹਿਲਾਂ ਵੀ ਬੜਾ ਕੁਝ ਕੀਤਾ ਹੈ ਅਤੇ ਹੁਣ ਵੀ ਉਹ ਕਰਨਗੇ ਹੀ।

ਹਰ ਚਿਹਰੇ ਤੇ ਉਤਸ਼ਾਹ ਦੀ ਇਕ ਝਲਕ ਦਿਸਦੀ ਸੀ। ਦਿੱਲੀ ਵਾਲਿਆਂ ਨੂੰ ਆਪਣੀ ਹੱਥੀਂ ਕੰਮ ਕਰਨ ਦਾ ਮਾਣ ਸੀ। ਅੱਜ ਸਤਿਗੁਰੂ ਜੀ ਨੇ ਉਸ ਉਤੇ ਮੋਹਰ ਲਾ ਦਿਤੀ ਸੀ।

ਸਤਿਗੁਰੂ ਜੀ ਨੇ ਸਭਾ ਸਮਾਪਤ ਕਰਕੇ ਪ੍ਰਿੰਸੀਪਲ ਬੇਅੰਤ ਕੌਰ ਨਾਲ ਕੁਝ ਮਿੰਟ ਬਿਤਾਏ ਅਤੇ ਅਗਲੇ 5–7 ਮਿੰਟ ਵਿਚ ਇਹ ਮੇਲਾ ਸਮਾਪਤ ਹੋ ਗਿਆ।

ਕੱਲ੍ਹ ਸਵੇਰੇ ਸਤਿਗੁਰੂ ਜੀ, ਸ੍ਰੀ ਮਾਤਾ ਜੀ, ਸੰਤ ਮਹਿੰਦਰ ਸਿੰਘ ਪੂਰਬਾ ਅਤੇ ਸੇਵਕ ਬਲਦੇਵ ਸਿੰਘ ਨਾਲ ਬੰਗਲੌਰ ਨੂੰ ਉਹ ਜਾਣਗੇ।

## 8 ਜੁਲਾਈ 1984, ਸ਼ਨੀਵਾਰ

## ਨਵੀਂ ਦਿੱਲੀ

### ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ

ਮੈਨੂੰ ਸਵੇਰੇ ਸਵੇਰੇ ਬੀਬੀ ਸੁਰਜੀਤ ਕੌਰ, ਸੰਤ ਸੁਖਦਰਸ਼ਨ ਸਿੰਘ ਨਾਲ ਕੰਮ ਸੀ। ਮੈਂ ਮਾਨ ਸਰੋਵਰ ਗਾਰਡਨ ਉਨ੍ਹਾਂ ਦੇ ਘਰ ਗਿਆ। ਬੀਬੀ ਤਾਂ ਆਪਣੀ ਮਾਂ ਦਾ ਪਤਾ ਕਰਨ ਗੁੜਗਾਉਂ ਗਈ ਹੋਈ ਸੀ, ਮੈਨੂੰ ਸੰਤ ਸੁਖਦਰਸ਼ਨ ਸਿੰਘ ਆਰਚੀਟੈਕਟ ਮਿਲੇ। ਉਹਨਾਂ ਪਰਸੋਂ ਦੇ ਸਕੂਲ ਫੰਕਸ਼ਨ ਦੀ ਸਫਲਤਾ ਦੱਸਦਿਆਂ ਹੋਇਆਂ ਉਨ੍ਹਾਂ ਕਿਹਾ: ਏਨੀ ਸਰਬਪੱਖੀ ਪਹੁੰਚ ਕਿਸੇ ਵਿਚ ਨਹੀਂ ਹੁੰਦੀ, ਮੇਰੀ ਰਾਇ ਵਿਚ ਗਵਰਨਿੰਗ ਬਾਡੀ ਬਿਨਾਂ ਗੱਲ ਨਹੀਂ ਚਲਣੀ।

ਵਾਪਸੀ ਤੇ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਨੂੰ ਵੇਖਣ ਦਾ ਮਨ ਬਣਾ ਕੇ ਅੰਦਰ ਲੰਘ ਗਿਆ। ਬੀਬੀ ਬੇਅੰਤ ਕੌਰ ਪ੍ਰਿੰਸੀਪਲ ਨੂੰ ਮਿਲਿਆ। ਉਹ

ਸਫ਼ੈਦ ਨਾਮਧਾਰੀ ਬਸਤਰਾਂ ਵਿਚ ਸਜੀ ਬੈਠੀ ਸੀ। ਉਸਨੇ ਦੱਸਿਆ: ਮੈਨੂੰ ਰੁਪਏ ਦਾ ਨੁਕਸਾਨ ਤਾਂ ਹੋਵੇਗਾ ਹੀ, ਪਰ ਸ੍ਰੀ ਸਤਿਗੁਰੂ ਜੀ ਦਾ ਆਗ੍ਰਹਿ ਮੈਨੂੰ ਆਪਣੀ ਥਾਏਂ ਕੰਮ ਨਹੀਂ ਸੀ ਕਰਨ ਦੇ ਰਿਹਾ। ਮੈਂ ਪੂਰੀ ਦ੍ਰਿੜ੍ਹਤਾ, ਧਿਆਨ ਅਤੇ ਉਤਸ਼ਾਹ ਨਾਲ ਕੰਮ ਕਰਾਂਗੀ। ਤੁਸੀਂ ਮੇਰੇ ਨਾਲ ਚੱਲ ਕੇ ਕਮਰਿਆਂ ਵੱਲ ਵੇਖੋ ਕਿਵੇਂ ਸਜਾਏ, ਫਬਾਏ ਗਏ ਹਨ। ਅਤੇ ਬੱਚੇ ਕੰਮ ਕਿਵੇਂ ਕਰ ਰਹੇ ਹਨ।

ਅਸੀਂ ਕਮਰੇ ਵੇਖਣ ਤੁਰੇ ਤਾਂ ਮੈਂ ਦਾਖ਼ਲ ਹੁੰਦਿਆਂ ਹੀ ਬੱਚਿਆਂ ਦੀ ਗਿਣਤੀ ਪੁੱਛੀ। ਉਸ ਦੇਖਿਆ: ਇਸ ਵੇਲੇ ਢਾਈ ਸੌ ਬੱਚੇ ਹਨ। ਅਤੇ ਇਸ ਜਗਹ ਦੀ ਅਜੇ ਤਾਂ ਬਸ ਏਨੀ ਕੁ ਹੀ ਕੈਪੈਸਟੀ ਹੈ। ਦੋ ਕਮਰੇ ਅਸਲੋਂ ਛੋਟੇ ਬੱਚਿਆਂ ਅਰਥਾਤ ਲੋਅਰ ਕੇ.ਜੀ. ਵਾਲਿਆਂ ਨਾਲ ਭਰਪੂਰ ਸਨ। ਹੇਠਾਂ ਗ਼ਲੀਚੇ, ਉਪਰ ਛੋਟੇ ਡੈਕਸ, ਨਿੱਕੇ ਨਿੱਕੇ ਨਿਆਣੇ ਸਫ਼ੈਦ ਬਸਤਰਾਂ ਵਿਚ ਤਕ ਬਲਿਹਾਰ ਹੋ ਰਹੇ ਸੀ।

ਬੀਬੀ ਜੀ ਪ੍ਰਿੰਸੀਪਲ, ਸੁਪਤਨੀ ਸ. ਸੰਤ ਸਿੰਘ ਮੈਨੇਜਰ ਭਾਰਤ ਹੈਵੀ ਇਲੈਕਟ੍ਰੀਕਲ, ਦਾ ਜੀ ਕਰਦਾ ਸੀ ਕਿ ਸਕੂਲ ਦੀ ਰਿਪੋਰਟ ਮੈਂ ਲਿਖਾਂ। ਮੈਂ ਕਿਹਾ: ਤੁਹਾਥੋਂ ਵੱਧ ਸੋਹਣਾ ਕੌਣ ਲਿਖੇਗਾ?

### ਕਾਰ-ਸੇਵਾ ਹਿਤ ਤਾਰ

ਮੇਰੇ ਬੇਟੇ ਸੁਖਬੀਰ ਸਿੰਘ ਸੰਧੂ ਨੇ 'ਪੰਜਾਬੀ ਟ੍ਰਿਬਿਊਨ' ਚੰਡੀਗੜ੍ਹ ਦੇ ਪੰਨਾ ਦੋ ਤੇ ਛਪੀ ਇਕ ਕਟਿੰਗ (6.7.84) ਮੈਨੂੰ ਦਿਤੀ ਜਿਸ ਅਨੁਸਾਰ ਨਾਮਧਾਰੀ ਦਰਬਾਰ ਦੇ ਜਨਰਲ ਸਕੱਤਰ ਅਤੇ ਮੈਂਬਰ ਰਾਜ ਸਭਾ ਸ. ਹਰਵਿੰਦਰ ਸਿੰਘ ਹੰਸਪਾਲ ਨੇ ਅਕਾਲੀ ਆਗੂ ਬਾਬਾ ਖੜਕ ਸਿੰਘ ਨੂੰ ਤਾਰ ਦਿਤੀ ਕਿ ਉਹ ਸ੍ਰੀ ਹਰਿਮੰਦਰ ਸਾਹਿਬ ਦੇ ਸਰੋਵਰ ਦੀ ਕਾਰ-ਸੇਵਾ ਕਰਨ ਤੇ ਕਰਵਾਉਣ। ਨਾਮਧਾਰੀ ਸੰਗਤ ਵੀ ਵਧ ਚੜ੍ਹ ਕੇ ਇਸ ਵਿਚ ਭਾਗ ਲਵੇਗੀ।

## 12 ਜੁਲਾਈ 1984, ਵੀਰਵਾਰ

## ਨਵੀਂ ਦਿੱਲੀ

### ਦਰਸ਼ਨਾਂ ਨੂੰ ਆਏ

ਕੱਲ੍ਹ ਮੈਨੂੰ ਸੰਤ ਹਰਬੰਸ ਸਿੰਘ ਟੇਲਰ ਮਾਸਟਰ ਦੇ ਅੱਡੇ ਕਰੋਲ ਬਾਗ ਤੇ, ਸੰਤ ਜੋਗਾ ਸਿੰਘ ਸ਼ਾਦੀ ਪੁਰ ਮਿਲਿਆ। ਉਸਨੇ ਦੱਸਿਆ ਕਿ 5 ਜੁਲਾਈ ਦੀ ਰਾਤੀਂ ਸ. ਦਿਲਬਾਗ ਸਿੰਘ ਏਅਰ ਮਾਰਸ਼ਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਨੂੰ ਨਹੀਂ ਆ ਸਕਿਆ ਕਿਉਂਕਿ ਉਸਨੂੰ ਇੰਡੀਅਨ ਏਅਰ ਲਾਈਨਜ਼ ਦੇ ਕਸ਼ਮੀਰੋਂ ਦਿੱਲੀ ਆਉਂਦੇ ਹਵਾਈ ਜਹਾਜ਼ ਦੀ ਹਾਈ ਜੈਕਿੰਗ ਦੀ ਖ਼ਬਰ ਮਿਲ ਚੁਕੀ ਸੀ, ਪਰ ਉਸ ਦੀ ਸੁਪਤਨੀ ਜ਼ਰੂਰ ਹਜ਼ੂਰ ਦੇ ਦਰਸ਼ਨਾਂ ਨੂੰ ਆਈ।

### ਸ. ਸਾਧੂ ਸਿੰਘ ਜਲੰਧਰ ਪਰਵਾਰ ਬਾਰੇ

ਅੱਜ ਮੈਂ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦੇ ਘਰ, ਕ੍ਰਿਸ਼ਨਾ ਨਗਰ, ਉਸਦੇ ਨੂੰਹ-ਪੁੱਤ (ਵੀਣਾ-ਸੰਤੋਖ ਸਿੰਘ) ਦਾ ਸਿੰਘਾਪੁਰ ਤੋਂ ਆਉਣਾ ਸੁਣ ਕੇ ਗਿਆ। ਸਬੱਬ ਨਾਲ ਨਾਮਧਾਰੀ ਦਰਬਾਰ ਦੇ ਪ੍ਰਧਾਨ ਮਾ: ਨਿਹਾਲ ਸਿੰਘ ਵੀ ਏਥੇ ਮਿਲ ਪਏ। ਸੇਵਾ ਸਿੰਘ ਹੋਰਾਂ ਦਾ ਬੈਂਕਾਂਕ ਵਾਲਾ ਭਾਈ ਵੀ ਏਥੇ ਸੀ। ਉਹ ਸਤਿਗੁਰੂ ਜੀ ਦੇ ਉਪਰੇਸ਼ਨ ਵਾਲੇ ਦਿਨਾਂ ਵਿਚ ਸ੍ਰੀ ਭੈਣੀ ਸਾਹਿਬ ਦੇ ਪ੍ਰਸਿੱਧ ਸੰਤ ਪੂਰਨ ਸਿੰਘ ਦੀ ਦੋਹਤੀ, ਸਪੁਤਰੀ ਸੰਤ ਜੁਗਿੰਦਰ ਸਿੰਘ ਨੂੰ ਨੂੰਹ ਰੂਪ ਵਿਚ ਵਿਆਹ ਕੇ ਲਿਆਇਆ ਸੀ।

ਨਾਸ਼ਤੇ ਦੀ ਟੇਬਲ ਤੇ ਬੈਠਿਆਂ ਸ. ਸੇਵਾ ਸਿੰਘ ਨਾਲ ਜਦੋਂ ਮੈਂ ਸ. ਸਾਧੂ ਸਿੰਘ ਜੜ੍ਹਾਂਵਾਲੀਏ ਦੇ ਮੁੰਡੇ ਸ. ਜਤਿੰਦਰ ਸਿੰਘ ਦੀ ਸਤਿਗੁਰੂ ਜੀ ਵੱਲ ਪਹੁੰਚ ਬਾਰੇ ਗੱਲਬਾਤ ਕੀਤੀ ਤਾਂ ਸੇਵਾ ਸਿੰਘ ਹੁਰਾਂ ਕਿਹਾ: ਕਵੀ ਜੀ, ਤੁਹਾਨੂੰ ਸ਼ਾਇਦ ਨਹੀਂ ਪਤਾ, ਮੇਰੇ ਸਹੁਰੇ ਵੀ ਜੜ੍ਹਾਂ ਵਾਲੇ (ਪਾਕਿਸਤਾਨ) ਸਨ, ਮੇਰੀ ਪਤਨੀ ਪਵਨਜੀਤ ਦੇ ਪਿਤਾ ਸੰਤ ਹਰਨਾਮ ਸਿੰਘ ਅਤੇ ਸਾਧੂ ਸਿੰਘ ਹੁਰਾਂ ਦੇ ਪਿਤਾ, ਇਹ ਦੋਵੇਂ ਘਰ ਹੀ ਜੜ੍ਹਾਂ ਵਾਲੇ ਵਿਚ ਨਾਮਧਾਰੀਆਂ ਦੇ ਸਨ। ਮੇਰੀ ਪਤਨੀ ਤੇ ਸ. ਸਾਧੂ ਸਿੰਘ ਹਮ ਉਮਰ ਵੀ ਹਨ। ਇਹ ਭੈਣੀ-ਭਰਾਵੀਂ ਖੇਡਦੇ ਵੀ ਰਹੇ ਹਨ। ਇਹਨਾਂ ਦਾ ਪਰਸਪਰ ਪ੍ਰੇਮ ਵੀ ਬੜਾ ਸੀ।

ਇਕ ਵਾਰ, ਏਧਰ ਆਇਆਂ, ਮੈਂ ਅਤੇ ਪਵਨਜੀਤ ਕੌਰ ਜਲੰਧਰ ਸ. ਸਾਧੂ ਸਿੰਘ ਦੇ ਰਾਤ ਰਹੇ। ਮੈਂ ਉਨ੍ਹਾਂ ਨੂੰ ਪੁੱਛਿਆ: ਜੜ੍ਹਾਂ ਵਾਲੇ ਉਨ੍ਹਾਂ ਦੇ ਕਾਰਖ਼ਾਨੇ ਨੂੰ 'ਭੂਤਨੀਆਂ ਵਾਲਾ' ਕਾਰਖ਼ਾਨਾ ਕਿਉਂ ਕਹਿੰਦੇ ਸਨ? ਤੇ ਸਾਧੂ ਸਿੰਘ ਨੇ ਦੱਸਿਆ: ਸਾਡੇ ਪਿਤਾ ਜੀ ਨੇ ਕਾਰਖ਼ਾਨਾ ਲਗਾਣਾ ਸੀ, ਉਹਦੇ ਲਈ ਜਗਹ ਤਲਾਸ਼ ਕਰਦਿਆਂ ਇਕ ਐਸੀ ਥਾਂ ਤੇ ਪਹੁੰਚੇ ਜਿੱਥੇ ਕੋਈ ਪ੍ਰੇਤ ਆਤਮਾ ਰਹਿੰਦੀ ਸੀ, ਉਥੇ ਇਕ ਰੁੱਖ ਸੀ, ਜਿਸ ਦੇ ਹੇਠ ਕਿਸੇ ਨੂੰ ਬੈਠਣ ਨਹੀਂ ਸੀ ਦਿਤਾ ਜਾਂਦਾ, ਜੋ ਬੈਠ ਜਾਂਦਾ, ਉਸ ਨੂੰ ਗੁੱਝੀ ਮਾਰ ਪੈਂਦੀ ਜਾਂ ਅਜਿਹੇ 'ਦਰਸ਼ਨ' ਹੁੰਦੇ ਕਿ ਬੈਠਣ ਵਾਲੇ ਨੂੰ ਤਾਪ ਚੜ੍ਹ ਜਾਂਦਾ। ਉਸ ਦਾ ਡਰ ਨਹੀਂ ਸੀ ਦੂਰ ਹੁੰਦਾ। ਪਰ ਸਾਡੇ ਪਿਤਾ ਜੀ ਭਜਨ ਬੰਦਗੀ ਵਾਲੇ ਅਤੇ ਨਿਡਰ ਵਿਅਕਤੀ ਸਨ। ਜਗਹ ਲੈਣ ਲੱਗਿਆਂ ਮਾਲਕ ਨੇ ਉਹ ਪ੍ਰੇਤ ਆਤਮਾ ਵਾਲੀ ਥਾਂ ਮੁਫ਼ਤ ਦੇ ਦਿੱਤੀ। ਸਾਡੇ ਪਿਤਾ ਜੀ ਨੇ ਸਾਰੀ ਥਾਂ ਕਬਜ਼ੇ ਕਰਕੇ ਢਲਾਈ ਦਾ ਕੰਮ ਸ਼ੁਰੂ ਕਰ ਦਿਤਾ ਤਾਂ ਲੋਕਾਂ ਨੇ ਪਹਿਲਾਂ ਦੇ ਭੂਤ ਵਾਸ ਹੁੰਦਿਆਂ, ਉਸ ਨੂੰ ਭੂਤਨੀਆਂ ਵਾਲਾ ਕਾਰਖ਼ਾਨਾ ਕਹਿਣਾ ਸ਼ੁਰੂ ਕਰ ਦਿਤਾ। ਜਿਸ ਸਾਲ ਇਹ

ਕਾਰਖ਼ਾਨਾ ਬਣਿਆ, ਓਸੇ ਸਾਲ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਹੋਣ ਕਰਕੇ, ਸਾਡੇ ਪਿਤਾ ਜੀ ਨੇ ਦੋ ਦਿਨਾਂ ਮੇਲਾ ਕਰਵਾ ਦਿਤਾ ਅਤੇ ਦੀਵਾਨ ਦਾ ਪ੍ਰਬੰਧ ਵੀ ਵਰਕਸ਼ਾਪ ਵਿਚ ਕੀਤਾ ਗਿਆ। ਸਵੇਰੇ ਆਸਾ ਦੀ ਵਾਰ, ਦੁਪਹਿਰੇ ਹੱਲੇ ਦੇ ਦੀਵਾਨ ਅਤੇ ਸ਼ਾਮ ਨੂੰ ਰਾਗੀਆਂ ਦੇ ਦੀਵਾਨ ਲੱਗੇ।

ਸ. ਸਾਧੂ ਸਿੰਘ ਨੇ ਅੱਗੇ ਦੱਸਿਆ: ਇਕ ਦਿਨ ਵਰਕਸ਼ਾਪ ਵਿਚ ਅੰਦਰੋਂ ਤਾਲਾ ਲਾ ਕੇ ਕੋਈ ਘਰੋਗੀ ਮੀਟਿੰਗ ਚੱਲ ਰਹੀ ਸੀ ਕਿ 4 ਕੁ ਫੁੱਟ ਦਾ ਇਕ ਬ੍ਰਾਹਮਣ ਲਗਦਾ ਵਿਅਕਤੀ ਅੰਦਰ ਆ ਗਿਆ। ਘਰ ਵਾਲੇ ਹੈਰਾਨ ਕਿ ਬੂਹੇ ਤੇ ਤਾਲਾ ਲੱਗਣ ਦੇ ਬਾਵਜੂਦ ਇਹ ਅੰਦਰ ਕਿਵੇਂ ਆ ਗਿਆ। ਪਰ ਇਸ ਮਧਰੇ ਕੱਦ ਵਾਲੇ ਆਦਮੀ ਨੇ ਇਨ੍ਹਾਂ ਨੂੰ ਧੀਰਜ ਦਿਤੀ ਕਿ ਇਹ ਕੋਈ ਹੋਰ ਓਪਰਾ ਜਣਾ ਨਹੀਂ ਸਗੋਂ ਇਸੇ ਧਰਤੀ ਦਾ ਮਾਲਕ ਹੈ। ਇਹ ਇਕ ਹਜ਼ਾਰ ਸਾਲ ਤੋਂ ਏਥੇ ਰਹਿੰਦਾ ਆਇਆ ਹੈ। ਫਿਰ ਉਸ ਨੇ ਹੱਥ ਜੋੜ ਕੇ ਆਖਿਆ: ਤੁਸਾਂ ਬੜੀ ਕਿਰਪਾ ਕੀਤੀ ਹੈ ਕਿ ਮੈਨੂੰ ਵੀ ਅਕਾਲ ਪੁਰਖ ਦੇ ਦਰਸ਼ਨ ਕਰਵਾ ਦਿਤੇ ਹਨ। ਇਹ ਦੋ ਦਿਨਾਂ ਦਾ ਸਤਿ ਸੰਗਤ ਮੇਰੇ ਲੰਮੇਰੇ ਜੀਵਨ ਵਿਚ ਅਨੰਦ ਭਰਿਆ ਸਮਾਂ ਹੈ। ਦੀਵਾਨ ਆਦਿ ਦੀ ਪ੍ਰਸੰਸਾ ਕਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁੰਦਰ ਦਰਸ਼ਨਾਂ ਦੀ ਚਰਚਾ ਕਰ, ਬ੍ਰਾਹਮਣ ਨੇ ਆਖਿਆ: ਤੁਹਾਨੂੰ ਜਦੋਂ ਵੀ ਮੇਰੀ ਲੋੜ ਪਵੇ, ਮੈਂ ਹਾਜ਼ਰ ਹੋਵਾਂਗਾ। ਜੋ ਕਹੋਗੇ, ਸੋ ਕਰਾਂਗਾ।

ਅਤੇ ਸ. ਸਾਧੂ ਸਿੰਘ ਨੇ ਪਵਨਜੀਤ ਕੌਰ ਅਤੇ ਸ. ਸੇਵਾ ਸਿੰਘ ਨੂੰ ਦੱਸਿਆ: ਹੁਣ ਜਦੋਂ ਪਾਕਿਸਤਾਨ ਬਣ ਗਿਆ ਅਤੇ ਸਾਨੂੰ ਹਿੰਦੁਸਤਾਨ ਆ ਕੇ ਵੱਸਣ ਦੀ ਮਜਬੂਰੀ ਪਈ, ਕਿਉਂਕਿ ਸਾਡੇ ਪਾਸ 5-6 ਕਿਲੋ ਸੋਨਾ ਵੀ ਸੀ, ਸੋ ਅਸਾਂ ਆਪਣੇ ਵਰਕਸ਼ਾਪ ਵਿਚ ਹੀ ਭੰਡਾਰ ਕੀਤੇ ਹੋਏ ਕੋਲੇ ਦੇ ਹੇਠ ਵਾਰ, ਧਰਤੀ ਵਿਚ ਦੱਬ ਦਿਤਾ। ਇੰਜ ਨਹੀਂ ਸੀ ਪਤਾ ਕਿ ਅਸਾਂ ਫਿਰ ਏਧਰ ਆ ਹੀ ਨਹੀਂ ਸੀ ਸਕਣਾ। ਸਾਡਾ ਆਪਣਾ ਦੇਸ਼ ਹੀ ਸਾਡੇ ਲਈ ਓਪਰਾ ਹੋ ਜਾਣਾ ਹੈ। ਜਦੋਂ ਠੰਡ ਠੰਢਾਰਾ ਹੋ ਗਿਆ ਤੇ ਆਪਣਾ ਸਾਮਾਨ ਢੂੰਡ ਲਿਆਉਣ ਦੀ ਆਗਿਆ ਹੋਈ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਤੇ ਸਹਾਇਤਾ ਨਾਲ ਅਸੀਂ ਪੁਲਿਸ ਪਾਰਟੀ ਨਾਲ ਲੈ ਕੇ ਆਪਣਾ ਸਾਮਾਨ ਲੈਣ-ਲੱਭਣ ਗਏ। ਅਸੀਂ ਹੈਰਾਨ ਰਹਿ ਗਏ ਕਿ ਸਾਡੀ ਵਰਕਸ਼ਾਪ ਕਿਸੇ ਮੁਸਲਮਾਨ ਨੇ ਅਜੇ ਕਦਮ ਨਹੀਂ ਸੀ ਰੱਖਿਆ। ਵਰਕਸ਼ਾਪ ਦੇ ਗੇਟ ਖੁੱਲ੍ਹੇ ਪਰ ਅੰਦਰ ਵਰਕਸ਼ਾਪ ਜਿਉਂ ਕੀ ਤਿਉਂ, ਕੋਲਿਆਂ ਦਾ ਢੇਰ ਵੀ ਜਿਉਂ ਕਾ ਤਿਉਂ। ਲੋਕਾਂ ਤੋਂ ਇਸ ਸੁਰੱਖਿਆ ਦਾ ਕਾਰਨ ਪਤਾ ਲੱਗਾ ਕਿ ਅੰਦਰ ਵੜਦਿਆਂ ਹੀ ਗੁੱਝੀ ਮਾਰ ਪੈਣ ਲੱਗ ਜਾਂਦੀ। ਸੋ ਕੋਈ ਵੀ ਅੰਦਰ ਲੰਘਣ ਦੀ ਦਲੇਰੀ ਨਹੀਂ ਕਰ ਸਕਿਆ।





ਸ. ਸਾਧੂ ਸਿੰਘ ਪਰਵਾਰ ਆਪਣਾ ਸੋਨਾ ਜਿਉਂ ਕਾ ਤਿਉਂ ਕੱਢ ਲਿਆਏ। ਇਸ ਗੱਲ ਬਾਰੇ ਇਕ ਵਾਰ ਲੇਖਕ ਨਾਲ ਸ. ਸਾਧੂ ਸਿੰਘ ਦੇ ਵੱਡਿਓਂ ਛੋਟੇ ਭਾਈ ਸ. ਅਮਰ ਸਿੰਘ ਨੇ ਵੀ ਇਹ ਗੱਲ ਮੈਨੂੰ ਸੁਣਾਈ ਸੀ। ਉਨ੍ਹਾਂ ਨੇ ਕਿਹਾ: ਹੁਣ ਵੀ ਕਦੇ ਨਾ ਕਦੇ ਉਸ ਸੱਜਣ ਦੇ ਮੇਲ ਹੋ ਜਾਂਦੇ ਹਨ, ਪਰ ਅਸਾਂ ਕਦੇ ਕੋਈ ਖੇਚਲ ਉਸ ਨੂੰ ਨਹੀਂ ਪਾਈ।

ਸ. ਸੇਵਾ ਸਿੰਘ ਪਾਸੋਂ ਉੱਠ ਮਾ: ਨਿਹਾਲ ਸਿੰਘ ਜੀ ਨਾਲ ਉਨ੍ਹਾਂ ਦੇ ਘਰ ਗਿਆ। ਮਾਸਟਰ ਜੀ ਨੇ ਇੱਛਾ ਦੱਸੀ ਕਿ ਸਤਿਗੁਰੂ ਜਗਜੀਤ ਸਿੰਘ ਜੀ ਬਾਰੇ ਜੋ ਛੋਟੇ ਛੋਟੇ ਸੰਗ੍ਰਹਿ ਉਨ੍ਹਾਂ ਨੇ ਛਪਵਾਏ ਹਨ, ਉਨ੍ਹਾਂ ਦੀ ਇਕੋ ਜਿਲਦ ਛਪਵਾਣੀ ਚਾਹੁੰਦੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਰਚਨਾਵਾਂ ਨੂੰ ਇਕੋ ਥਾਂ ਸੰਗ੍ਰਹਿ ਛਪਵਾਣਾ ਹੈ।

## 14 ਜੁਲਾਈ 1984, ਸ਼ਨੀਵਾਰ

## ਨਵੀਂ ਦਿੱਲੀ

ਅੱਜ ਸ਼੍ਰੀ ਸਤਿਗੁਰੂ ਜੀ ਬਾਰੇ ਪਤਾ ਕਰਨ ਮੈਂ ਸ. ਹਰਵਿੰਦਰ ਸਿੰਘ ਹੰਸਪਾਲ ਵੱਲ ਗਿਆ। ਉਸ ਨੇ ਦੱਸਿਆ ਕਿ ਸਤਿਗੁਰੂ ਜੀ 22 ਜਾਂ 23 ਜੁਲਾਈ ਨੂੰ ਸ਼ਾਮ ਦੇ ਕਿਸੇ ਵਕਤ ਦਿੱਲੀ ਦਰਸ਼ਨ ਦੇਣਗੇ। ਸ. ਹੰਸਪਾਲ ਤੋਂ ਇਹ ਵੀ ਮਾਲੂਮ ਹੋਇਆ ਕਿ ਸੱਚੇ ਪਾਤਸ਼ਾਹ ਦਾ ਬੈਂਕਾਂਕ ਜਾਣ ਦਾ ਪ੍ਰੋਗਰਾਮ 25.7.84 ਦੀ ਥਾਂ 5.8.84 ਹੋ ਗਿਆ ਹੈ।

### ਪਰਵਾਸੀ ਪੰਜਾਬੀਆਂ ਦੀ ਚਿੰਤਾ

'ਪੰਜਾਬੀ ਟ੍ਰਿਬਿਊਨ' ਚੰਡੀਗੜ੍ਹ ਵਿਚ 14.7.84 ਦੇ ਸੰਪਾਦਕੀ ਪੇਜ ਤੇ 7-8 ਕਾਲਮ ਵਿਚ "ਪਰਵਾਸੀ ਪੰਜਾਬੀਆਂ ਦੀ ਚਿੰਤਾ" ਨਾਂ ਦੇ 'ਵਿਦੇਸ਼ ਡਾਇਰੀ' ਕਾਲਮ ਹੇਠ ਸ਼੍ਰੀ ਜੇ. ਐਸ. ਚੌਹਾਨ, ਬਰਮਿੰਘਮ ਵਾਲੇ ਅੰਮ੍ਰਿਤਸਰ ਹਰਿਮੰਦਰ ਕਾਂਡ ਦਾ ਇੰਗਲੈਂਡ ਵਿਚ ਪ੍ਰਭਾਵ ਦੱਸਦਿਆਂ ਲਿਖਿਆ ਹੈ: "ਕਾਂਗਰਸ ਵਿਚਾਰਧਾਰਾ ਵਾਲੇ ਅਤੇ ਅਕਾਲੀ ਵਿਚਾਰਧਾਰਾ ਵਾਲੇ ਸਿੱਖਾਂ ਵਿਚਕਾਰ ਤਾਂ ਗਰਮੀ ਹੋਣੀ ਹੀ ਸੀ, ਸਗੋਂ ਇਸ ਪਾਸੇ ਤਾਂ ਹਿੰਦੂ ਸਿੱਖਾਂ ਵਿਚਕਾਰ ਨਫ਼ਰਤ ਕਾਫ਼ੀ ਹੱਦ ਤਕ ਵਧ ਗਈ ਹੈ। ਦੂਜੇ ਕੱਟੜ ਸਿੱਖ ਵੀ ਅਖੌਤੀ ਆਗੂਆਂ ਦੀਆਂ ਗੱਲਾਂ ਵਿਚ ਆ ਕੇ, ਇਕ ਦੂਜੇ ਦੇ ਲਹੂ ਦੇ ਪਿਆਸੇ ਹੋ ਗਏ ਜਾਪਦੇ ਹਨ। ਸੰਤ ਲੌਂਗੋਂਵਾਲ ਦੇ ਧੜੇ ਵਾਲਿਆਂ ਨੂੰ ਗਰਮ ਧੜੇ ਵਾਲੇ ਕਿਧਰੇ ਖਲੋਣ ਨਹੀਂ ਦਿੰਦੇ। ਰਵਿਦਾਸੀ, ਨਿਰੰਕਾਰੀ, ਨਾਮਧਾਰੀ ਅਤੇ ਰਾਮਗੜ੍ਹੀਆ ਬਰਾਦਰੀ ਵਾਲਿਆਂ ਨੂੰ ਦਲ ਖਾਲਸਾ ਅਤੇ ਦੂਜੇ 'ਗਰਮ ਖ਼ਿਆਲੀਏ'

ਗੱਦਾਰ ਆਖ ਰਹੇ ਹਨ।"

ਅਸਾਂ ਇਸ ਸੰਬੰਧ ਵਿਚ ਹੋਰ ਕੁਝ ਨਹੀਂ ਕਹਿਣਾ, ਏਨਾ ਹੀ ਆਖਣਾ ਹੈ ਕਿ ਨਿਰੰਕਾਰੀਆਂ ਵਾਲਾ ਬਵੰਡਰ ਪਹਿਲਾਂ ਨਾਮਧਾਰੀਆਂ ਤੋਂ ਹੀ ਸ਼ੁਰੂ ਹੋਣ ਵਾਲਾ ਸੀ। ਇਸ ਵਿਚ ਸਾਡੇ ਸਤਿਗੁਰੂ ਜੀ ਦੀ ਦੂਰ ਦਰਸ਼ਤਾ ਅਤੇ ਸ. ਗੁਰਚਰਨ ਸਿੰਘ ਟੌਹੜਾ, ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪ੍ਰੰਬਧਕ ਕਮੇਟੀ, ਅੰਮ੍ਰਿਤਸਰ ਦੀ ਸਿਆਣਪ ਨੇ ਸਿੱਧੇ ਟਕਰਾਓ ਨੂੰ ਟਾਲਿਆ। ਅਜਿਹੀਆਂ ਨੀਤੀਆਂ ਜੋ ਸਿਖਾਂ ਨੂੰ ਹੀ ਇੱਕ ਦੂਜੇ ਦਾ ਦੁਸ਼ਮਣ ਬਣਾ ਦੇਣ, ਸਾਡੇ ਸਹਿਯੋਗ ਦੀਆਂ ਕਿਵੇਂ ਅਧਿਕਾਰੀ ਹੋ ਸਕਦੀਆਂ ਹਨ।

ਦੂਸਰੇ ਅਸੀਂ ਦੇਸ਼-ਹਿੱਤ ਨੂੰ ਸਰਵੋਪਰ ਮੰਨਦੇ ਹਾਂ। ਧਰਮ ਸਾਡਾ ਨਿੱਜੀ ਮਾਮਲਾ ਹੈ। ਮਸਾਂ ਮਸਾਂ ਪ੍ਰਾਪਤ ਕੀਤੀ ਆਜ਼ਾਦੀ ਨੂੰ ਅੰਗਰੇਜ਼ਾਂ, ਅਮਰੀਕਨਾਂ ਅਤੇ ਪਾਕਿਸਤਾਨੀਆਂ ਦੀ ਸ਼ਹਿ ਨਾਲ ਅਸੀਂ ਜੂਏ ਤੇ ਨਹੀਂ ਲਾਉਣਾ ਚਾਹੁੰਦੇ ਅਤੇ ਅਜਿਹੀ ਨੀਤੀ ਜੋ ਸਿੱਖਾਂ ਨੂੰ ਵੀ ਕਤਲ ਕਰਨ ਤੇ ਤੁਲੀ ਹੋਵੇ, ਉਸ ਨੂੰ ਹਵਾ ਦੇਣ ਵਿਚ ਅਸੀਂ ਤਾਂ ਉੱਕਾ ਹੀ ਭਾਈਵਾਲ ਨਹੀਂ ਬਣ ਸਕਦੇ।

ਪਤਾ ਲਗਾ ਹੈ ਕਿ ਸ਼੍ਰੀ ਸਤਿਗੁਰੂ ਜੀ ਦਾ ਵੀਡੀਓ ਇੰਜਨੀਅਰ ਸੰਤ ਗੁਰਮੁਖ ਸਿੰਘ ਲੁਹਾਰਾਂ ਦਾ ਪਿਤਾ ਸੰਤ ਬਲਵੰਤ ਸਿੰਘ ਛੱਡ ਤੋਂ ਡਿੱਗ ਕੇ (29.5.84 ਨੂੰ) ਸਰੀਰ ਤਿਆਗ ਗਿਆ ਹੈ। ਸੰਤ ਬਲਵੰਤ ਸਿੰਘ ਉੱਚੇ ਆਦਰਸ਼ ਵਾਲਾ ਕਿਰਤੀ ਸਾਧੂ ਸੀ। ਸ੍ਰੀ ਭੈਣੀ ਸਾਹਿਬ ਵਿਚ ਬਹੁਤ ਸਾਰੀ ਭਵਨ-ਉਸਾਰੀ ਬਲਵੰਤ ਸਿੰਘ ਜੀ ਦੇ ਹੱਥਾਂ ਦੁਆਰਾ ਹੀ ਹੋਈ ਹੋਈ ਹੈ।

## 16 ਜੁਲਾਈ 1984, ਸੋਮਵਾਰ

## ਨਵੀਂ ਦਿੱਲੀ

### ਸੰਤ ਆਤਮਾ ਸਿੰਘ ਪੰਨਵ ਪੂਰੇ

ਜਦੋਂ ਅਸੀਂ ਘਰ ਪਰਤੇ ਤਾਂ ਮੇਰਾ ਵੱਡਾ ਲੜਕਾ ਮਨਧੀਰ ਸਿੰਘ ਸੰਧੂ ਅੰਦਰ ਆ ਕੇ ਦੱਸ ਗਿਆ: ਤੁਸੀਂ ਜਾਣਦੇ ਹੀ ਹੋਵੋਗੇ, ਰਮੇਸ਼ ਨਗਰ ਨਾਮਧਾਰੀ ਕਾਲੋਨੀ ਦੇ ਸੰਤ ਆਤਮਾ ਸਿੰਘ ਜੀ ਕੱਲ੍ਹ 11 ਵਜੇ ਦੇ ਪੂਰੇ ਹੋ ਗਏ ਹਨ ਅਤੇ ਸ. ਜੁਗਿੰਦਰ ਸਿੰਘ ਜੈਸਨ ਵਾਲਿਆਂ ਦਾ ਪਿਤਾ ਵੀ ਹਸਪਤਾਲ ਵਿਚ ਸ਼ਾਇਦ ਅੰਤਿਮ ਸਮੇਂ ਦੀ ਇੰਤਜ਼ਾਰ ਕਰ ਰਿਹਾ ਹੈ।

ਮੈਂ ਪੰਨਵਾਂ ਵਾਲਿਆਂ ਦੇ ਘਰ ਗਿਆ। ਨਾਮਧਾਰੀ ਕਾਲੋਨੀ, ਇਸ ਘੜੀ 15-20 ਸਰੀਰ ਸੰਤ ਆਤਮਾ ਸਿੰਘ ਦੇ ਵੱਡੇ ਸਪੁੱਤਰ ਸੰਤ ਦਲੀਪ ਸਿੰਘ, ਛੋਟਾ ਭਰਾ ਅਤੇ ਸੰਤ ਮੱਖਣ ਸਿੰਘ ਨਾਰਾਇਣਾ (ਦਾਮਾਦ) ਪਾਸ ਬੈਠੇ ਦੁਖ-ਸੁਖ ਦੀਆਂ





ਗੱਲਾਂ ਕਰ ਰਹੇ ਸਨ। ਮੇਰੇ ਪੁੱਛਣ ਤੇ ਸੰਤ ਦਲੀਪ ਸਿੰਘ ਨੇ ਦੱਸਿਆ: ਪਿਤਾ ਜੀ 84-85 ਸਾਲ ਦੇ ਸਨ। ਏਥੇ ਧਰਮਸ਼ਾਲਾ ਵਿਚ ਹੋਲੇ ਦੇ ਸੰਬੰਧ ਵਿਚ ਜਾਰੀ ਵਰਨੀ ਵਿਚ ਉਹ ਵੀ ਸ਼ਾਮਲ ਸਨ। ਐਤਵਾਰ ਲੌਢੇ ਵੇਲੇ ਇਸ਼ਨਾਨ ਕੀਤਾ ਕਿ ਅਧਰੰਗ ਦਾ ਹਮਲਾ ਹੋ ਗਿਆ। ਕਛਹਿਰਾ ਬਦਲਦੇ ਡਿਗ ਪਏ। ਖੱਬਾ ਪਾਸਾ ਸੁੰਨ ਹੋ ਗਿਆ ਤਾਂ ਅਸੀਂ ਵਲਿੰਗਡਨ ਹਸਪਤਾਲ ਲੈ ਗਏ। ਦੱਸਿਆ ਗਿਆ ਕਿ ਦਿਮਾਗ ਦੀ ਨਾਲੀ ਫਟ ਗਈ। ਇਲਾਜ ਵਗ਼ੈਰਾ ਚਲਦਾ ਰਿਹਾ ਪਰ ਇਹ ਤਾਂ ਦਰਗਾਹੀ ਸੱਦਿਆਂ ਦਾ ਬਹਾਨਾ ਸੀ। ਸੋ ਕੱਲ੍ਹ ਐਤਵਾਰ 11 ਵਜੇ ਚਲਾਣਾ ਕਰ ਗਏ।

ਸੰਤ ਆਤਮਾ ਸਿੰਘ ਮੇਰਾ ਬਚਪਨ ਦਾ ਜਾਣੂੰ ਸੀ। ਮੈਂ ਭੈਣੀ ਸਾਹਿਬ ਵਿਚ ਵਿਦਿਆਰਥੀ ਸਾਂ, ਇਹ ਭੈਣੀ ਸਾਹਿਬ ਸੇਵਾ ਕਰਨ ਆਇਆ ਕਰਦਾ ਸੀ। ਸ. ਆਤਮਾ ਸਿੰਘ ਅੰਮ੍ਰਿਤਸਰ ਵਾਲੇ ਸ਼ਹੀਦਾਂ ਵਿਚੋਂ ਸ. ਲਹਿਣਾ ਸਿੰਘ ਦੇ ਪੋਤਰੇ ਸਨ। ਗੁਰੂ ਘਰ ਨਾਲ ਆਪ ਦੀ ਸੰਘਣੀ ਪ੍ਰੀਤ ਬਣੀ ਰਹੀ। ਸਾਲ 1985 ਦਾ ਹੋਲਾ ਦਿੱਲੀ ਵਿਚ ਹੁੰਦਾ ਵੇਖਣ ਦੀ ਇਨ੍ਹਾਂ ਦੀ ਰੀਝ ਸੀ, ਪਰ ਹੋਣੀ ਨੂੰ ਕੁਝ ਹੋਰ ਹੀ ਮਨਜ਼ੂਰ ਸੀ।

### ਇਕ ਹੋਰ ਬੀਬੀ ਗੁਜ਼ਰ ਗਈ

ਗੁਰਦੇਵ ਸਿੰਘ ਸਰੋਦ ਦੇ ਘਰ ਆਇਆ ਤਾਂ ਉਸਦੀ ਪਤਨੀ ਗੁਰਮੀਤ ਕੌਰ ਨੇ ਦੱਸਿਆ: ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਦੀ ਮਾਤਾ ਤੇਜ ਕੌਰ ਸੁਪਤਨੀ ਸ. ਸਰੂਪ ਸਿੰਘ ਮਲ੍ਹੋਤਰਾ ਗੁਜ਼ਰ ਗਈ ਹੈ। ਮੈਨੂੰ ਬੀਬੀ ਦੀ ਸੱਸ ਬੇਬੇ ਇੰਦਰ ਕੌਰ ਦੱਸ ਗਈ ਹੈ। ਬੀਬੀ ਤੇਜ ਕੌਰ ਦਿਮਾਗ ਦੀ ਨਾੜੀ ਫਟ ਜਾਣ ਕਾਰਨ 10 ਦਿਨ ਬਿਮਾਰ ਰਹਿ ਕੇ ਸ਼ਾਮੀਂ 7.07 ਤੇ 10.7.84 ਨੂੰ ਗੁੜਗਾਵਾਂ ਵਿਖੇ ਪੂਰੀ ਹੋ ਗਈ। ਉਹ 65 ਸਾਲਾਂ ਦੀ ਸੀ।

## 20 ਜੁਲਾਈ 1984, ਸ਼ੁਕਰਵਾਰ

## ਨਵੀਂ ਦਿੱਲੀ

ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਪੂਰਬੇ ਦੁਆਰਾ ਸੁਨੇਹਾ ਮਿਲਿਆ, 22.7.84 ਨੂੰ ਦਿੱਲੀ ਆ ਰਹੇ ਹਨ ਅਤੇ 25 ਨੂੰ ਦੋ ਦਿਨਾਂ ਲਈ ਜੀਵਨ ਨਗਰ ਜਾਣਗੇ। ਫਿਰ ਸ੍ਰੀ ਭੈਣੀ ਸਾਹਿਬ ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਮਿਲਣ ਉਨ੍ਹਾਂ ਦੇ ਘਰ ਗਿਆ ਤਾਂ ਅੱਗੇ ਮੇਰੇ ਹਮਦਰਦ ਮਿੱਤਰ ਸ. ਅਵਤਾਰ ਸਿੰਘ ਆਜ਼ਾਦ ਦਾ ਵੱਡਾ ਲੜਕਾ ਸ਼੍ਰੀ ਅਵਿਨਾਸ਼ ਆਜ਼ਾਦ, ਸੰਪਾਦਕ 'ਸੰਦੇਸ਼' ਇੰਟਰ ਨੈਸ਼ਨਲ ਸਾਊਥਾਲ, ਲੰਡਨੋਂ ਆਇਆ ਬੈਠਾ ਸੀ। ਹੰਸਪਾਲ ਉਸ ਨਾਲ ਰੁੱਝਾ ਹੋਇਆ ਸੀ ਕਿ ਮੇਰੀ ਮੁਦਾਖ਼ਲਤ ਪਰਵਾਨ ਕਰ ਲਈ ਗਈ। ਦੱਸਿਆ ਗਿਆ ਕਿ ਸ਼੍ਰੀ ਅਵਿਨਾਸ਼ ਹਫ਼ਤੇ

ਭਰ ਤੋਂ ਇਥੇ ਆਇਆ ਹੋਇਆ ਹੈ ਅਤੇ ਇਹ ਸਤਿਗੁਰੂ ਜੀ ਦੀ ਫਾਇਲ ਪ੍ਰਿੰਟਿੰਗ ਤਸਵੀਰ ਦੀਆਂ ਦੋ ਹਜ਼ਾਰ ਕਾਪੀਆਂ ਲੈ ਕੇ ਆਇਆ ਹੋਇਆ ਹੈ। ਤਸਵੀਰਾਂ ਦੇ ਵਜ਼ਨ ਦਾ ਖ਼ਰਚ ਤਾਂ ਸੀ ਹੀ, ਅੱਗੋਂ 35,000/= ਇਸ ਨੂੰ ਕਸਟਮ ਡਿਊਟੀ ਵੀ ਲਗ ਗਈ ਹੈ। ਇਹ ਬੜਾ ਖ਼ਰਚਾ ਹੈ। ਕੋਈ ਨਾ ਕੋਈ ਰਾਜਸੀ ਦਬਾਉ ਪਾ ਕੇ ਹੀ ਇਸ ਖ਼ਰਚੇ ਤੋਂ ਮੁਕਤੀ ਮਿਲੇਗੀ। ਅਵਿਨਾਸ਼ ਦੇ ਦੱਸਣ ਅਨੁਸਾਰ ਪ੍ਰਤੀ ਫੋਟੋ 4 ਪੌਂਡ (64/=) ਤਾਂ ਇਸ ਤੇ ਖ਼ਰਚ ਵੀ ਆ ਗਿਆ ਹੈ। ਏਥੇ ਇਸ ਬਾਰੇ ਪ੍ਰਤੀ ਕਾਪੀ 100/=ਤਜਵੀਜ਼ ਹੋਈ ਤਾਂ ਕਿ ਲੋਕ ਖ਼ਰਚ ਵੀ ਕਰ ਸਕਣ ਅਤੇ ਇਸ ਦੀ ਵੰਡ ਵੰਡਾ ਕੇ ਕੀਮਤ ਵੀ ਨਿਕਲ ਆਵੇ।

## 22 ਜੁਲਾਈ 1984, ਐਤਵਾਰ
## ਨਵੀਂ ਦਿੱਲੀ

ਅੱਜ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਮਦ ਦਾ ਦਿਹਾੜਾ ਹੈ। ਆਪ ਜੀ ਦਾ ਜਹਾਜ਼ ਸ਼ਾਮੀਂ 8 ਵਜੇ ਹੀ ਆਉਣਾ ਹੈ। ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਖੇ ਹੋਵੇਗਾ।

ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਘਰ ਕ੍ਰਿਸ਼ਨਾਂ ਨਗਰ ਗਿਆ। ਜਦੋਂ ਤੋਂ ਸ. ਸੰਤੋਖ ਸਿੰਘ-ਵੀਣਾ ਥਾਈਲੈਂਡ ਤੋਂ ਹੋ ਕੇ ਆਏ ਹਨ, ਮੈਨੂੰ ਮਿਲਣ ਦਾ ਅਵਸਰ ਨਹੀਂ ਸੀ ਪ੍ਰਾਪਤ ਹੋਇਆ। ਵੀਣਾ ਕੋਲੋਂ ਮੈਨੂੰ ਇਹ ਪਤਾ ਲਗਾ ਕਿ ਵੀਣਾ ਦੇ ਪਿਤਾ ਸ. ਨਰਿੰਦਰ ਸਿੰਘ ਦੇ ਨਾਨਾ ਪਰਵਾਰ 'ਚੋਂ ਸੰਤ ਕਿਸ਼ਨ ਸਿੰਘ ਨਾਮਧਾਰੀ ਦੇ ਸਪੁੱਤਰ ਸ. ਕੁੰਦਨ ਸਿੰਘ ਜੇਤੂ ਨੰਗਲ (ਅੰਮ੍ਰਿਤਸਰ) 4-5 ਦਿਨ ਦੇ ਸਵਰਗਵਾਸ ਹੋ ਗਏ ਹਨ। 'ਸਤਿਜੁਗ' ਅਖ਼ਬਾਰ ਦੇ ਸਾਬਕਾ ਮੈਨੇਜਰ ਸੰਤ ਰਣਜੀਤ ਸਿੰਘ ਸੰਤ ਨਗਰ ਦੀ ਸੁਪਤਨੀ ਬੀਬੀ ਮਹਿੰਦਰ ਕੌਰ ਦਾ ਇਹ ਵੱਡਿਓਂ ਛੋਟਾ ਭਾਈ ਸੀ। ਇਹ ਸਾਰੇ ਪਰਵਾਰ ਸਤਿਗੁਰੂ ਜੀ ਦੇ ਚਰਨਾਂ ਨਾਲ ਭਰਪੂਰ ਸਨੇਹ ਰੱਖਦੇ ਹਨ।

## 23 ਜੁਲਾਈ 1984, ਸੋਮਵਾਰ
## ਨਵੀਂ ਦਿੱਲੀ

ਇਹ ਪਤਾ ਸੀ ਕਿ ਸਵੇਰੇ ਸ਼੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਵਿਚ ਹੋਣਾ ਹੈ, ਸੋ ਸਵੇਰੇ





ਸਾਡੇ ਘਰੋਂ 6 ਜਣੇ ਦਰਸ਼ਨ ਕਰਨ ਗਏ- ਅਵਿਨਾਸ਼ ਤੇ ਜਸਕਿਰਨ ਪੁਤਰੀਆਂ ਮਨਧੀਰ, ਸੁਖਬੀਰ ਸਪੁੱਤਰ, ਪ੍ਰਤਿਭਾ ਪੋਤਰੀ ਅਤੇ ਅਮਰਜੀਤ ਪੋਤਰਾ।

### ਅਵਿਨਾਸ਼ ਆਜ਼ਾਦ ਵੱਲ ਪਹੁੰਚ

ਪਰ ਮੇਰੀ ਪਹੁੰਚ ਗੁਰੂ ਚਰਨਾਂ ਵਿਚ 10 ਵਜੇ ਹੀ ਹੋਈ। ਸਤਿਗੁਰੂ ਜੀ ਸ਼੍ਰੀ ਹਰੀ ਪ੍ਰਤਾਪ ਨਿਵਾਸ ਦੇ ਹੇਠਲੇ ਹਾਲ ਵਿਚ ਤਿਆਰ ਹੁੰਦੀ ਜਗਹ ਦੀ ਉਡੀਕ ਵਿਚ ਖਲੋਤੇ ਹੋਏ ਸਨ। ਕੋਲ ਸਨ ਸੇਵਕ ਬਲਦੇਵ ਸਿੰਘ ਅਤੇ ਅਵਿਨਾਸ਼ ਆਜ਼ਾਦ। ਮੇਰੀ ਨਮਸਕਾਰ ਪਰਵਾਨ ਕਰ ਆਪ ਜੀ ਨੇ ਬਚਨ ਕੀਤਾ: ਸਵੇਰੇ ਆਸਾ ਦੀ ਵਾਰ ਵਿਚ ਤੁਹਾਡੇ ਲੜਕੇ ਲੜਕੀਆਂ ਵੇਖੇ। ਇਕ ਬੱਚੀ ਨੂੰ ਮੈਂ ਪਛਾਣਿਆ ਨਹੀਂ। ਹੰਸਪਾਲ ਜੀ ਨੂੰ ਪੁੱਛਿਆ ਸੀ, ਕਵੀ ਜੀ ਕਿੱਥੇ ਨੇ ? ਉਨ੍ਹਾਂ ਦੱਸਿਆ ਕਿ ਦਿੱਲੀ ਹੀ ਨੇ ਅਤੇ ਹੁਣ ਤੁਹਾਨੂੰ ਸਾਹਵੇਂ ਵੇਖ ਰਿਹਾ ਹਾਂ।

ਜਦੋਂ ਸਤਿਗੁਰੂ ਜੀ ਆਸਣ ਤੇ ਬੈਠੇ ਤਾਂ ਅਸੀਂ ਵੀ ਬੈਠ ਗਏ। ਸੱਚੇ ਪਾਤਸ਼ਾਹ ਜੀ ਨੇ ਮੈਨੂੰ ਅਵਿਨਾਸ਼ ਬਾਰੇ ਦੱਸਿਆ ਕਿ ਉਨ੍ਹਾਂ ਨੇ ਪਹਿਲਾਂ ਤਾਂ ਸਪੈਸ਼ਲ ਮਿਹਨਤ ਕਰਕੇ ਫਾਇਲ ਪ੍ਰਿੰਟਿੰਗ ਕਰਵਾ ਕੇ ਫੋਟੋ ਛਪਵਾਈਆਂ, ਫਿਰ ਏਥੇ ਲੈ ਕੇ ਆਏ।

ਅਤੇ ਸ਼੍ਰੀ ਅਵਿਨਾਸ਼ ਆਜ਼ਾਦ ਵੱਲ ਪਿਆਰ ਨਿਗਾਹਾਂ ਨਾਲ ਤੱਕਦੇ ਮੈਨੂੰ ਬੋਲੇ: ਮੈਂ ਤਾਂ ਅਨਪੜ੍ਹ ਹੀ ਹਾਂ; ਪਰ ਇਹ ਸਿਆਣੇ ਤੇ ਪੜ੍ਹੇ ਲਿਖੇ ਆਦਮੀ ਬਹੁਤਾ ਹੀ ਧਿਆਨ ਰੱਖਦੇ ਹਨ। ਜਦੋਂ ਭਾਰਤ ਆਵੇ, ਮਿਲਣ ਦੀ ਤਾਂਘ ਰੱਖਦਾ ਹੈ। ਛੇਤੀ ਛੇਤੀ ਪੰਜਾਬ ਵਲੋਂ ਮੁੜ ਕੇ ਵੀ ਆ ਗਿਆ ਹੈ ਅਤੇ ਅਵਿਨਾਸ਼ ਨੇ ਹਾਰਦਿਕ ਪ੍ਰਸੰਨਤਾ ਮਹਿਸੂਸ ਕਰਦਿਆਂ ਸਤਿਗੁਰੂ ਜੀ ਵੱਲ ਵਿਨਿਮਰ ਵੇਖਿਆ।

### ਦਰਸ਼ਨ ਸਿੰਘ ਧਾਲੀਵਾਲ ਅਤੇ ਪਾਰਟੀ

ਏਨੇ ਚਿਰ ਨੂੰ ਸ. ਹਰਵਿੰਦਰ ਸਿੰਘ ਹੰਸਪਾਲ ਵੀ ਆ ਗਿਆ। ਉਸ ਨੇ ਵੀ ਅਵਿਨਾਸ਼ ਆਜ਼ਾਦ ਦੀ ਮਿਹਨਤ ਦੀ ਪ੍ਰਸ਼ੰਸਾ ਕੀਤੀ ਅਤੇ ਸਤਿਗੁਰੂ ਜੀ ਨੇ ਘੜੀ ਵੇਖ ਕੇ ਬਚਨ ਕੀਤਾ: ਦਰਸ਼ਨ ਸਿੰਘ ਧਾਲੀਵਾਲ ਨੇ ਆਉਣਾ ਸੀ। ਕਹਿੰਦੇ ਸਨ 9.30 ਵਜੇ ਤੱਕ ਆ ਜਾਵੇਗਾ। ਹੁਣ 10.00 ਵਜ ਗਏ ਹਨ।

ਤਦੇ ਖ਼ਬਰ, ਸੇਵਕ ਬਲਦੇਵ ਸਿੰਘ ਨੇ ਪੱਛਮੀ ਪਰਦੇ ਨੂੰ ਉਠਾ ਕੇ, ਵੇਖ, ਅਰਜ਼ ਕੀਤੀ: ਉਹ ਆ ਗਏ ਹਨ ਜੀ, ਅਤੇ ਇਕ ਮਿੰਟ ਪਿਛੋਂ ਸ. ਸੁਰਿੰਦਰ ਸਿੰਘ ਮਨਚੰਦਾ ਨਾਲ, ਸ. ਦਰਸ਼ਨ ਸਿੰਘ ਧਾਲੀਵਾਲ, ਮਿਲਵਾਕੀ, ਸ. ਲਖਵੰਤ ਸਿੰਘ ਸ਼ਿਕਾਗੋ, ਸ. ਗੁਰਮੀਤ ਸਿੰਘ ਸੰਧੂ (ਸਾਹਨੇਵਾਲ) ਸ਼ਿਕਾਗੋ, ਸ. ਕਮਲਜੀਤ ਸਿੰਘ ਰਖੜਾ ਅਤੇ ਸ. ਤਲਵਿੰਦਰ ਸਿੰਘ ਪਟਿਆਲਾ ਆ ਗਏ। ਪਹਿਲੇ ਦੋਹਾਂ ਨੋਟ ਰੱਖ ਕੇ ਮੱਥਾ ਟੇਕਿਆ। ਦੂਜਿਆਂ ਨੇ ਵੀ ਸ਼ਰਧਾ ਸੰਯੁਕਤ ਭੇਟਾ ਧਰ ਕੇ ਨਮਸਕਾਰ ਕੀਤੀ ਅਤੇ ਸਾਹਵੇਂ ਬੈਠ ਗਏ।

ਅਮਰੀਕਾ ਤੋਂ ਆ ਕੇ ਪਹਿਲੇ ਤਿੰਨਾਂ ਨੇ ਪਹਿਲਾਂ ਸਾਰਾ ਪੰਜਾਬ ਘੁੰਮ ਕੇ ਅੰਮ੍ਰਿਤਸਰ ਜਾ ਕੇ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਨੇ ਹਾਲ ਚਾਲ ਪੁੱਛਿਆ ਤਾਂ ਵਿਨੋਦੀ ਸੁਭਾਅ ਵਾਲੇ ਲਖਵੰਤ ਸਿੰਘ ਨੇ ਦੱਸਿਆ ਕਿ ਪੰਜਾਬ ਵਿਚ ਜਿੱਥੇ ਕਿਤੇ ਵੀ ਸਿੱਖ ਜਵਾਨ ਨਜ਼ਰ ਪੈ ਜਾਂਦਾ ਹੈ ਫੌਜ ਉਸਦੀ ਪੜਤਾਲ ਕਰਦੀ ਹੈ। ਟੈਲੀਵਿਯਨ ਵਿਚ ਜੋ ਕੁਝ ਵਿਖਾਇਆ ਜਾਂਦਾ ਹੈ, ਉਸ ਦੇ ਪਿੱਛੇ ਸੱਚਾਈ ਘੱਟ ਹੁੰਦੀ ਹੈ। ਬਾਬਾ ਸੰਤਾ ਸਿੰਘ ਦੁਆਰਾ ਹੁਕਮਨਾਮੇ ਨੂੰ ਉਲੰਘ ਕੇ ਕੀਤੀ ਸੇਵਾ ਨੂੰ ਸਰਕਾਰ-ਸੇਵਾ ਦੱਸਿਆ ਜਾਂਦਾ ਹੈ।

ਸ੍ਰੀ ਅਵਿਨਾਸ਼ ਨੇ ਕਦੇ ਕਦੇ ਇਸ ਚਾਲੂ ਟ੍ਰੈਂਡ ਨੂੰ ਟੋਕਿਆ ਅਤੇ ਵਾਕਿਆਤ ਦੀ ਜਸਟੀਫੀਕੇਸ਼ਨ ਦਿਤੀ। ਸ. ਹੰਸਪਾਲ ਵੀ ਸਹਿੰਦਾ ਸਹਿੰਦਾ ਬੋਲਿਆ। ਸਤਿਗੁਰੂ ਜੀ ਦੇ ਗੱਲ ਕਰਨ ਦੇ ਅੰਦਾਜ਼ ਵਿਚ ਸਾਰੀਆਂ ਜ਼ਿੰਮੇਵਾਰੀਆਂ ਪਹਿਲੀਆਂ ਘਟਨਾਵਾਂ ਤੇ ਕੇਂਦਰਿਤ ਸਨ। ਪਰ ਸ. ਤਲਵਿੰਦਰ ਸਿੰਘ ਹਮੇਸ਼ਾ ਹੀ ਜ਼ੋਰ ਨਾਲ ਕਹਿਣ ਵਾਲਿਆਂ 'ਚੋਂ ਸੀ ਕਿ ਬਹੁਤ ਜ਼ਿਆਦਤੀ ਹੋਈ ਹੈ ਸਿੰਘਾਂ ਨਾਲ।

ਸਤਿਗੁਰੂ ਜੀ ਸ. ਲਖਵੰਤ ਸਿੰਘ ਦੇ ਕਥਨ ਢੰਗ ਨੂੰ, ਵਿਨੋਦੀ ਹੋਣ ਕਰਕੇ ਬੜਾ ਪਸੰਦ ਕਰਦੇ ਹਨ। ਸੁਖਵੰਤ ਸਿੰਘ ਨੇ ਸਾਰੇ ਪਾਸਿਓਂ ਚੁੱਪ ਵੇਖ ਕੇ ਕਿਹਾ: ਸੱਚੇ ਪਾਤਸ਼ਾਹ! ਬੜੀ ਮਿਹਰ ਹੋਈ, ਆਪ ਜੀ ਦੇ ਦਰਸ਼ਨ ਹੋ ਗਏ। ਬੜਾ ਮਨ ਲੋਚਦਾ ਸੀ। ਸਤਿਗੁਰੂ ਜੀ ਨੇ ਇਹਨਾਂ ਦੇ ਸਾਥੀ ਮਹਿੰਦਰ ਸਿੰਘ ਦੀ ਸੁੱਖ ਸਾਂਦ ਪੁੱਛੀ।

ਗੱਲਬਾਤ ਕਰਦਿਆਂ ਅੱਧਾ ਘੰਟਾ ਹੋ ਗਿਆ ਤਾਂ ਦੀਨ ਦਿਆਲ ਜੀ ਨੇ ਉਨ੍ਹਾਂ ਦੇ ਛਕਣ ਛਕਾਣ ਬਾਰੇ ਪੁੱਛਿਆ। ਇਸ ਦਾ ਭਾਵ ਇਹ ਵੀ ਸੀ ਕਿ ਹੁਣ ਉੱਠਿਆ ਜਾਵੇ। ਰਮਜ਼ ਸਮਝ ਸ. ਦਰਸ਼ਨ ਸਿੰਘ ਧਾਲੀਵਾਲ ਨੇ ਬਿਨੈ ਕੀਤੀ ਆਪ ਜੀ ਸਾਨੂੰ ਅਮਰੀਕਾ ਕਦੋਂ ਦਰਸ਼ਨ ਦੇ ਰਹੇ ਹੋ। ਸਤਿਗੁਰੂ ਜੀ ਉੱਤਰ ਦਿਤਾ: ਮੈਂ ਸੋਚਦਾ ਹਾਂ ਤੁਹਾਡੇ ਕੋਲ ਜਾਵਾਂ, ਪਰ ਜੋ ਕੁਝ ਮੈਂ ਕਹਿਣਾ ਹੈ, ਤੁਸਾਂ ਉਹ ਮੰਨਣਾ ਤਾਂ ਹੈ ਨਹੀਂ। ਜੇ ਮੰਨਣਾ ਨਹੀਂ ਤਾਂ ਜ਼ਰਾ ਠਹਿਰ ਕੇ ਹੀ ਜਾਵਾਂਗਾ। ਐਸ ਸਾਲ ਤਾਂ ਬਾਹਰ ਜਾਣ ਦਾ ਵਿਚਾਰ ਨਹੀਂ। ਅਗਲੇ ਸਾਲ ਵੇਖੋ, ਸ਼ਾਇਦ ਆ ਹੀ ਜਾਵਾਂ। ਕੈਨੇਡਾ ਤੋਂ ਵੀ ਬਹੁਤ ਸੁਨੇਹੇ ਆਏ ਹਨ। ਪਰ ਮੈਂ ਅਜੇ ਬਾਹਰ ਨਹੀਂ ਜਾ ਰਿਹਾ।

ਸ. ਦਰਸ਼ਨ ਸਿੰਘ ਧਾਲੀਵਾਲ ਬੋਲਿਆ: ਮੈਂ ਠਾਕੁਰ ਜੀ ਵਾਸਤੇ ਉਲੰਪਿਕ ਖੇਡਾਂ ਵਿਖਾਣ ਦਾ ਪ੍ਰਬੰਧ ਕੀਤਾ ਹੋਇਆ ਹੈ, ਉਨ੍ਹਾਂ ਨੂੰ ਭੇਜਣ ਦੀ ਕਿਰਪਾ ਕਰੋ।

ਸਤਿਗੁਰੂ ਜੀ: ਛੋਟਾ ਤਾਂ ਨਹੀਂ, ਵੱਡਾ ਸ਼ਾਇਦ ਆ ਜਾਵੇ। ਮੇਰੇ ਜੀਵਨ ਨਗਰ ਗਿਆਂ ਹੀ ਪਤਾ ਲਗੇਗਾ ਕਿ ਪ੍ਰੋਗਰਾਮ ਬਣਦਾ ਹੈ ਜਾਂ ਨਹੀਂ।

ਅਤੇ ਅਗਲੇ 10 ਮਿੰਟ ਦੇ ਅੰਦਰ, ਆਏ ਹੋਏ ਸਿੰਘ ਚਰਨੀਂ ਹੱਥ ਲਾ ਵਿਦਾ ਹੋ ਗਏ। ਸ਼ਾਇਦ ਉਨ੍ਹਾਂ ਅਮਰੀਕਨ ਐਂਬੈਸੀ ਜਾਣਾ ਸੀ।



## ਦਰਸ਼ਨਾਰਥੀ ਸੰਗਤਾਂ

ਇਹ ਸੱਜਣ ਗਏ ਤਾਂ ਹੇਠਲੇ ਹਾਲ ਵਿਚ ਬਹੁਤ ਸਾਰੀ ਸੰਗਤ ਨੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸੇ। ਇਕ ਗਰੁਪ ਡੇਰਾ ਬਸੀ ਪਰਵਾਰ ਦਾ ਸੀ। ਸੰਤ ਬਖਸ਼ੀਸ਼ ਸਿੰਘ, ਬੀਬੀ ਜਗਦੀਸ਼ ਕੌਰ, ਸ. ਹਰਚਰਨ ਸਿੰਘ ਅਤੇ ਸ੍ਰੀ ਅਨਿਲ ਕੁਮਾਰ ਪੈਟਰੋਲ ਪੰਪ ਵਾਲੇ। ਇਹਨਾਂ ਦੇ ਨਾਲ ਹੀ ਜੰਮੂ ਵਾਲੇ ਸ. ਕੁਲਦੀਪ ਸਿੰਘ, ਮੰਡੀ ਵਾਲੀ ਬੀਬੀ ਸਿਮਰਜੀਤ ਕੌਰ ਅਤੇ ਬੱਚੇ। ਸ. ਮਹਿੰਦਰ ਸਿੰਘ ਡੁਬਈ, ਗਵਾਲੀਅਰੋਂ ਸੂਬਾ ਰਤਨ ਸਿੰਘ ਜੀ ਦਾ ਲੜਕਾ ਪਰਮਜੀਤ ਸਿੰਘ, ਸ. ਨਰਿੰਦਰ ਸਿੰਘ ਖੁਰਾਣਾ ਤੇ ਪਰਵਾਰ, ਬੰਬਈ ਤੋਂ ਸ. ਪ੍ਰੀਤਮ ਸਿੰਘ ਮੰਡੀ ਪਰਵਾਰ, ਸ. ਪ੍ਰੇਮ ਸਿੰਘ ਪਰਵਾਰ ਅਤੇ ਸ. ਨੰਦ ਕਿਸ਼ੋਰ ਜੀ ਮੱਥਾ ਟੇਕ ਥਾਂ ਸਿਰ ਬੈਠ ਜਾਂਦੇ ਰਹੇ। ਸ. ਸੁਰਿੰਦਰ ਸਿੰਘ ਡਾਲਟਨ ਗੰਜ, ਤੇ ਉਸਦੀ ਪਤਨੀ ਬੀਬੀ ਮਨਜੀਤ। ਇਹਨਾਂ ਦਾ ਹਿਰਦਾ ਵੀ ਕਾਫ਼ੀ ਦੁਖੀ ਸੀ। ਕਿਉਂਕਿ ਪੋਤਰਾ (10 ਮਹੀਨੇ) ਭਾਵੇਂ ਪਿਤਾ ਨੂੰ ਤਾਂ ਹਾਦਸੇ ਸਮੇਂ ਬਚਾਅ ਨਿਕਲਿਆ, ਪਰ ਉਹ 12.7.84 ਨੂੰ ਅਕਾਲ ਚਲਾਣਾ ਕਰ ਗਿਆ। ਸੁੰਦਰ ਤੇ ਸਿਹਤਮੰਦ ਬੱਚਾ ਨਾ ਮਾਂ ਬਾਪ ਤੇ ਨਾ ਦਾਦੇ-ਦਾਦੀ ਦੇ ਦਿਮਾਗ਼ 'ਚੋਂ ਨਿਕਲ ਰਿਹਾ ਹੈ। ਬੀਬੀ ਮਨਜੀਤ ਕਹਿੰਦੀ ਸੀ: ਜੇ ਸਤਿਗੁਰੂ ਨੇ ਸਾਨੂੰ ਪਹਿਲੇ ਪੋਤਰੇ ਦਾ ਸੁਖ ਦਿਤਾ, ਤਾਂ ਉਹਨੂੰ ਵਾਪਸ ਤਾਂ ਨਾ ਲੈਂਦਾ। ਜੇ ਲੈ ਹੀ ਲਿਆ ਤਾਂ ਹੋਰ ਪੋਤਰੇ ਦੀ ਕਿਰਪਾ ਕਰਨ।

ਏਨੇ ਚਿਰ ਨੂੰ ਬੀਬੀ ਸੁਰਜੀਤ ਕੌਰ ਪਤਨੀ ਸ. ਸੁਦਰਸ਼ਨ ਸਿੰਘ ਆਰਚੀਟੈਕਟ ਦੇ ਪਿਤਾ ਸੰਤ ਸਰੂਪ ਸਿੰਘ ਜੀ ਨਮਸਕਾਰ ਕਰ ਕੇ ਕੋਲ ਬੈਠ ਗਿਆ। ਥੋੜ੍ਹੇ ਦਿਨ ਪਹਿਲਾਂ ਹੀ ਇਸਨੂੰ ਪਤਨੀ ਦਾ ਵਿਗੋਚਾ ਪੈ ਗਿਆ ਹੈ। ਇਹਨਾਂ ਦੀ ਕੁਸੰਗਣ ਨੂੰਹ ਨੇ ਕੁਝ ਪ੍ਰੋਗਰਾਮ ਘਰ ਗੁੜਗਾਓਂ ਕਰਵਾ ਕੇ ਭੋਗ ਪੁਆ ਲਿਆ ਸੀ। ਇਹਨਾਂ ਦੇ ਸਣੇ ਸੁਰਜੀਤ-ਪਰਵਾਰ ਨੇ ਕੱਲ੍ਹ ਰਮੇਸ਼ ਨਗਰ ਭੋਗ ਪੁਆਉਣਾ ਹੈ।

ਸ੍ਰੀ ਨੰਦ ਕਿਸ਼ੋਰ ਨੂੰ ਸੰਗਤ ਵਿਚ ਬੈਠਿਆਂ ਵੇਖ ਮੈਨੂੰ ਉਹਦੇ ਬਾਰੇ ਗੱਲ ਕਰਨੀ ਯਾਦ ਆ ਗਈ; ਪਰ ਮੈਂ ਡਾਕਟਰ ਨੰਦ ਕਿਸ਼ੋਰ ਲਈ 1000/= ਦੀ ਅਰਜ਼ ਕਰ ਦਿਤੀ। ਹੁਕਮ ਹੋਇਆ: 3-4 ਦਿਨ ਅਜੇ ਏਥੇ ਹੀ ਹਾਂ, ਤੂੰ ਮੈਨੂੰ ਕਹਿੰਦਾ ਰਹੀਂ, ਮਿਲ ਜਾਣਗੇ। ਅਜੇ ਹੋਰ ਵੀ ਕਿੰਨਾ ਕੁਝ ਅਦਾ ਕਰਨਾ ਹੈ। ਮੈਨੂੰ ਤਰਸੇਮ ਸਿੰਘ (ਨਿੱਜੀ ਸਕੱਤਰ) ਸਦਾ ਕਹਿੰਦਾ ਰਹਿੰਦਾ ਹੈ ਕਿ ਮੈਂ ਅਜਿਹੇ ਇਕਰਾਰ ਨਾ ਕਰਿਆ ਕਰਾਂ; ਪਰ 'ਨਾਂਹ' ਕਰਨੀ ਮੇਰੇ ਲਈ ਬਹੁਤ ਮੁਸ਼ਕਲ ਹੈ।

## ਸਤਿਗੁਰੂ ਜੀ ਦੀ ਸਿਹਤ ਬਾਰੇ

ਜਦੋਂ ਮੈਂ ਸ਼ੁਰੂ ਵਿਚ ਆਇਆ ਤਾਂ ਦੀਨ ਦਿਆਲ ਜੀ ਤੋਂ ਸਿਹਤ ਦਾ ਹਾਲ ਪੁੱਛਿਆ। ਆਪ ਜੀ ਨੇ ਬਚਨ ਕੀਤਾ: ਉਪਰੇਸ਼ਨ ਤੋਂ ਪਿਛੋਂ ਮੈਂ ਪੇਟੀ ਨਹੀਂ ਲਾਈ।



(Beetey diyan Parain)
Proofs 3nd

ਪਰ ਜੇ ਲੰਮਾ ਪੈ ਜਾਵਾਂ ਤਾਂ ਪ੍ਰਤੀਤ ਹੁੰਦਾ ਹੈ ਕਿ ਬੈਠਣ ਤੋਂ ਸੌਖਾ ਹਾਂ। ਇਸ ਦਾ ਕਾਰਨ ਵੀ ਡਾਕਟਰਾਂ ਤੋਂ ਪਤਾ ਕਰਨਾ ਹੈ ਤੇ ਇਹ ਕਸਰ ਵੀ ਦੂਰ ਕਰਨੀ ਹੈ। ਉਂਜ ਵੀ ਜਿੱਥੇ ਤੋਪੇ ਲੱਗੇ ਸਨ, ਉਥੇ ਕੁਝ ਦਰਦ ਹੁੰਦੀ ਹੈ। ਪਹਿਲਾਂ ਨਾਲੋਂ ਪੀੜ ਬਹੁਤ ਘਟ ਗਈ ਹੈ। ਡਾ. ਗਿੱਲ ਕਹਿੰਦਾ ਸੀ, ਮਹੀਨੇ ਪਿਛੋਂ ਪਤਾ ਕਰਾਂਗੇ, ਤਦ ਤਕ ਬਹੁਤ ਫ਼ਰਕ ਪੈ ਜਾਵੇਗਾ। ਫ਼ਰਕ ਪਿਆ ਵੀ ਹੈ ਤੇ ਕਾਫ਼ੀ ਪਿਆ ਹੈ ਤਾਂ ਵੀ ਏਨੀ ਕੁ ਰੜਕ ਅਜੇ ਹੈ।

## ਮੇਰੀ ਦੀਨ-ਦਿਆਲ ਜੀ ਨੂੰ ਚਿੱਠੀ

ਫਿਰ ਮੈਂ ਠਾਕੁਰ ਉਦੈ ਸਿੰਘ ਜੀ ਬਾਰੇ ਅਤੇ ਆਪਣੀ ਚਿੱਠੀ ਦੀ ਪਹੁੰਚ ਬਾਰੇ ਪੁੱਛਿਆ। ਸ੍ਰੀ ਸਤਿਗੁਰੂ ਜੀ ਮੁਦ੍ਰਿਤ ਸੁਰ ਵਿਚ ਬੋਲੇ: ਤਰਸੇਮ ਸਿੰਘ ਕਹਿਣ ਲੱਗਾ, ਕਵੀ ਹੁਰਾਂ ਦੀ ਚਿੱਠੀ ਜ਼ਰੂਰ ਪੜ੍ਹੋ, ਪੜ੍ਹਨਯੋਗ ਹੈ, ਮੈਂ ਪੜ੍ਹੀ: 'ਮੀਂਹ' ਦੀ ਭਿੱਜੀ ਹੋਈ ਸੀ। ਨਿੱਕੇ ਨਿੱਕੇ ਤੇ ਸੁਹਣੇ ਸੁਹਣੇ ਅੱਖਰ, ਵਿਚ ਪਿਆਰ ਭਿੱਜੀਆਂ ਗੱਲਾਂ। ਮੈਂ ਚਾਹੁੰਦਾ ਤਾਂ ਸਾਂ ਨਿੱਕਾ ਕਾਕਾ ਤੁਹਾਡੀ ਚਿੱਠੀ ਪੜ੍ਹੇ, ਫਿਰ ਮੈਂ ਉਸ ਨੂੰ ਤੁਹਾਡੀ ਚਿੱਠੀ ਦੇ ਭਾਵ ਹੀ ਦੱਸ ਦਿਤੇ।

## ਠਾਕੁਰ ਉਦੈ ਸਿੰਘ ਜੀ ਦੀ ਪ੍ਰਸ਼ੰਸਾ

ਠਾਕੁਰ ਉਦੈ ਸਿੰਘ ਜੀ ਬਾਰੇ ਸਤਿਗੁਰੂ ਜੀ ਨੇ ਫ਼ਰਮਾਇਆ: ਛੋਟੇ ਕਾਕੇ ਨੇ ਬੰਗਲੌਰ ਫਾਰਮ ਤੇ ਬੜਾ ਕੰਮ ਕੀਤਾ ਹੈ। ਏਨੀ ਮਿਹਤਨ ਕੀਤੀ ਹੈ ਕਿ ਹਾਰਟੀਕਲਚਰ ਨਾਲ ਸੰਬੰਧਿਤ ਲੋਕ ਵੇਖ ਕੇ ਹੈਰਾਨ ਹੋ ਜਾਂਦੇ ਹਨ। ਇਕ ਡਾਕਟਰ ਕੋਹਲੀ ਨੇ ਕੇਲਾ, ਪਪੀਤਾ ਤੇ ਅੰਬ ਸਪੈਸ਼ਲਿਸਟ ਨੂੰ ਛੋਟੇ ਕਾਕੇ ਕੋਲ ਬੰਦਾ ਭੇਜ ਕੇ ਉਚੇਚਾ ਬੁਲਵਾਇਆ। ਉਹ ਨਾਲ ਦੇ ਡਾਕਟਰ ਨੂੰ ਕਹਿਣ ਲੱਗਾ: ਅੰਗੂਰਾਂ ਤੇ ਐਵੇਂ ਹੀ ਜ਼ੋਰ ਲਗਾ ਰਹੇ ਹਨ। ਅੰਗੂਰ ਏਥੇ ਕਾਮਯਾਬ ਨਹੀਂ ਹੋਣੇ। ਇਹ ਜਗਹ ਕੇਲੇ ਲਈ ਬੜੀ ਸੂਟੇਬਲ ਹੋਣੀ ਸੀ, ਪਰ ਜਦੋਂ ਡਾ. ਕੋਹਲੀ ਨੇ ਆਪ ਆ ਕੇ ਅੰਗੂਰਾਂ ਦੀ ਗ੍ਰੋਥ ਵੇਖੀ ਤਾਂ ਆਪ ਹੀ ਕਹਿਣ ਲੱਗੇ, ਅੰਗੂਰਾਂ ਵਿਚ ਕੋਈ ਕਸਰ ਨਹੀਂ ਅਤੇ ਉਹ ਚਕ੍ਰਿਤ ਸਨ ਕਿ ਏਨੇ ਥੋੜ੍ਹੇ ਸਮੇਂ ਵਿਚ ਏਨੀ ਵਧੀਆ ਤਿਆਰੀ ਕਿਵੇਂ ਹੋ ਗਈ। ਉਨ੍ਹਾਂ ਆਪਣੀਆਂ ਡਾਇਰੀਆਂ ਵਿਚ ਕਾਕੇ ਦੇ ਤਜਰਬਿਆਂ ਨੂੰ ਨੋਟ ਕੀਤਾ।

"ਅੰਗੂਰਾਂ ਦੇ ਖੇਤ ਹੁਣ ਪੰਜ ਹੋ ਗਏ ਹਨ।" ਸਤਿਗੁਰੂ ਜੀ ਨੇ ਦੱਸਿਆ ਅਤੇ ਹਜ਼ੂਰ ਨੇ ਕਰਨਾਟਕ ਦੇ ਡਾ. ਗੋਪਾਲ ਦਾ ਜ਼ਿਕਰ ਵੀ ਕੀਤਾ ਜੋ ਅੰਗੂਰਾਂ ਦਾ ਲਾਜਵਾਬ ਉਪਜਾਊ ਹੈ। ਉਹ ਭਾਵੇਂ ਡਿਗਰੀਧਾਰੀ ਤਾਂ ਨਹੀਂ; ਪਰ ਉਸ ਨੇ ਅੰਗੂਰਾਂ ਤੇ ਅਮਲੀ ਕੰਮ ਏਨਾ ਕੀਤਾ ਹੈ ਕਿ ਉਸ ਨੂੰ ਅੰਗੂਰਾਂ ਬਾਰੇ ਰਗ ਰਗ ਦੀ ਪਛਾਣ ਹੈ। ਉਹ ਵੀ ਛੋਟੇ ਕਾਕੇ ਦੀ ਅੰਗੂਰਾਂ ਦੀ ਗ੍ਰੋਥ ਵੇਖ ਕੇ ਦੰਗ ਰਹਿ ਗਿਆ।



## ਸਤਿਗੁਰੂ ਜੀ ਨੂੰ ਚਿੱਠੀਆਂ ਵਿਖਾਈਆਂ

ਇਸ ਮੌਕੇ ਮੈਂ ਸ੍ਰੀ ਹਰਭਜਨ ਸਿੰਘ ਸਿਤਾਰ ਅਤੇ ਗੁਰਦੇਵ ਸਿੰਘ ਸਰੋਦ ਦੀਆਂ ਵਲਾਇਤ ਤੋਂ ਲਿਖੀਆਂ, ਮੇਰੇ ਨਾਮ ਤੇ ਚਿੱਠੀਆਂ, ਗੁਰੂ ਚਰਨਾਂ ਵਿਚ ਰੱਖੀਆਂ। ਡਾ. ਪ੍ਰਤਾਪ ਸਿੰਘ (86) ਦੀ ਪੀਰ ਕੋਟੀ, ਸੋਲਨ ਤੋਂ ਮੇਰੇ ਨਾਂ ਲਿਖੀ ਚਿੱਠੀ ਹਜ਼ੂਰ ਦੇ ਧਿਆਨ ਵਿਚ ਲਿਆਂਦੀ, ਉਹ ਵੀ ਪੇਸ਼ ਕੀਤੀ। ਇਹ ਚਿੱਠੀਆਂ ਵੇਖ ਕੇ ਆਪ ਜੀ ਨੂੰ ਇਸ ਤੋਂ ਪਹਿਲੋਂ ਮਿਲੀਆਂ ਚਿੱਠੀਆਂ ਦੀ ਯਾਦ ਆਈ। ਸੇਵਕ ਬਲਦੇਵ ਸਿੰਘ ਨੂੰ ਕਹਿ ਕੇ ਉਹ ਚਿੱਠੀਆਂ ਮੰਗਵਾਈਆਂ। ਮੇਰੇ ਪਾਸੋਂ ਖੁਲ੍ਹਵਾਈਆਂ। ਚਿੱਠੀਆਂ ਦੋਵੇਂ ਹੀ ਥਾਈਲੈਂਡ ਤੋਂ ਸਨ। ਮੈਨੂੰ ਜਾਪਿਆ ਜਿਵੇਂ ਇਕ ਚਿੱਠੀ (ਸੂਬਾ) ਕਿਰਪਾਲ ਸਿੰਘ ਜੀ ਜਾਂ ਇਹਨਾਂ ਦੇ ਭਾਈ ਇਕਬਾਲ ਸਿੰਘ ਦੀ ਹੋਵੇ। ਦੂਜੀ ਸੇਠ ਤਿਰਲੋਕ ਸਿੰਘ ਦੀ ਸੀ। ਇਹ ਦੋਵੇਂ ਚਿੱਠੀਆਂ ਆਪ ਨੇ ਵਾਚੀਆਂ ਅਤੇ ਸੰਭਾਲ ਲਈਆਂ।

## ਗੱਲ ਮਿਲਵਾਕੀ ਵਾਲਿਆਂ ਦੀ

ਜਦੋਂ ਸ. ਦਰਸ਼ਨ ਸਿੰਘ ਧਾਲੀਵਾਲ ਦਾ ਜਥਾ ਦਰਸ਼ਨਾਂ ਨੂੰ ਆਇਆ, ਇੱਕ ਗੱਲ ਓਦੋਂ ਦੀ। ਸ. ਦਰਸ਼ਨ ਸਿੰਘ ਨੇ ਚੌਥੀ ਵਿਸ਼ਵ ਪੰਜਾਬੀ ਕਾਨਫ਼ਰੰਸ ਕਰਨ ਦਾ ਮਨ ਬਦਾਇਆ ਸੀ। ਇਸ ਬਾਰੇ ਸ. ਲਖਵੰਤ ਸਿੰਘ ਨੇ ਸਤਿਗੁਰੂ ਜੀ ਨੂੰ ਦੱਸਿਆ ਕਿ ਸ. ਧਾਲੀਵਾਲ ਨੇ ਬੜਾ ਜਤਨ ਕਰਕੇ ਕਾਨਫਰੰਸ ਲਈ ਪ੍ਰਬੰਧ ਕਮੇਟੀਆਂ ਬਣਵਾਈਆਂ। ਕੋਈ ਕੇਵਲ ਸਵਾਗਤੀ ਸੀ, ਦੂਜੀ ਸਿਰਫ਼ ਜਲ ਪ੍ਰਸ਼ਾਦ ਛਕਾਣ ਲਈ, ਤੀਜੀ ਆਵਾਜਾਈ ਦੇ ਪ੍ਰਬੰਧ ਵਾਸਤੇ, ਚੌਥੀ ਰਿਹਾਇਸ਼ੀ ਪ੍ਰਬੰਧ ਕਰਨ ਲਈ, ਪੰਜਵੀਂ ਕਾਨਫ੍ਰੰਸ ਦੇ ਹਾਲਾਂ ਦੀ ਬੁਕਿੰਗ ਲਈ। ਪਰ ਉਸ ਨੂੰ ਇਹ ਸਭ ਪ੍ਰਬੰਧ ਠੱਪਣਾ ਪਿਆ ਜਦੋਂ ਪੰਜਾਬ ਦੇ ਹਾਲਾਤ ਵਿਗੜ ਗਏ।

ਜਦੋਂ ਸਤਿਗੁਰੂ ਜੀ ਮਿਲਵਾਕੀ ਵਾਲੇ ਜਥੇ ਤੇ ਨਾਮਧਾਰੀ ਸੰਗਤ ਨਾਲ ਬਚਨ ਬਿਲਾਸ ਕਰ ਕੇ, ਵਿਹਲੇ ਹੋ, ਉਪਰ ਇਸ਼ਨਾਨ ਪਾਣੀ ਕਰਨ ਹਿਤ ਪਧਾਰੇ ਤਾਂ 4-5 ਸਿੰਘਾਂ ਦਾ ਗਰੁੱਪ ਜਗਾਧਰੀ-ਜਮਨਾ ਨਗਰ ਤੋਂ ਆ ਗਿਆ। ਇਹ ਸਨ ਸ. ਦਲੀਪ ਸਿੰਘ, ਸੰਤ ਅਮਰ ਸਿੰਘ, ਸੰਤ ਬਲਵੰਤ ਸਿੰਘ, ਸੰਤ ਗੁਰਬਚਨ ਸਿੰਘ ਆਦਿਕ ਕੁਝ ਹੋਰ ਵੀ ਸਿੰਘ ਸਨ, ਸਭ ਦਰਸ਼ਨ ਕਰਨ ਆਏ ਸਨ। ਇਹਨਾਂ ਨੂੰ ਨਿਵਾਜ਼, ਇਸ਼ਨਾਨ ਆਦਿਕ ਕਰ, ਪ੍ਰਸ਼ਾਦ ਛਕ ਕੇ ਆਪ ਜੀ 12.30 ਤੱਕ ਵਿਰਾਜ ਗਏ।

## ਟਾਲਣ ਦੀ ਨੀਤੀ

ਮੈਂ ਦੂਜੀ ਵਾਰ 1.30 ਵਜੇ ਉੱਪਰ ਗਿਆ। ਬੈਠਣ ਕਮਰੇ ਵਿਚ ਮੰਡੀ ਹਿਮਾਂਚਲ ਦੇ ਸੰਤ ਮੋਹਣ ਸਿੰਘ ਅਤੇ ਸ. ਕੁਲਤਾਰ ਸਿੰਘ ਸਮੇਤ ਆਪਣੀ ਪਤਨੀ ਤੇ

ਪੁਤਰੀ ਦੇ, ਬੈਠੇ ਸਨ। ਇਹ ਸਤਿਗੁਰੂ ਜੀ ਦੇ ਦਰਸ਼ਨਾਂ ਦੇ ਤਲਬਗਾਰ ਸਨ। ਥੋੜ੍ਹੇ ਸਮੇਂ ਪਿਛੋਂ ਮੈਂ ਬਾਹਰ ਨਿਕਲਿਆ ਅਤੇ ਵੇਖਿਆ ਕਿ ਸਤਿਗੁਰੂ ਜੀ ਆਪਣੇ ਬਰਾਮਦੇ ਵਿਚ ਰੱਖੇ ਉੱਚੇ ਲੰਮੇ, ਪਤਲੇ ਬੈਂਚ ਨਾਲ ਢਾਸਣਾ ਲਾਈ, ਹੱਥ ਜੋੜੀ ਖੜੇ ਸੰਤ ਦਲੀਪ ਸਿੰਘ ਨਿਰੀਖਿਅਕ, ਕੁੰਜਵੀਂ ਦਾੜ੍ਹੀ ਵਾਲੇ ਸ੍ਰੀ ਗੁਰਭਜਨ ਸਿੰਘ, ਮੋਹਣ ਸਿੰਘ ਤੇ ਸ. ਕੁਲਤਾਰ ਸਿੰਘ ਨਾਲ ਬਚਨ ਕਰ ਰਹੇ ਸਨ। ਜਗਾਧਰੀ ਵਾਲੇ ਵੀ ਲੰਘ ਆਏ। ਮੋਹਣ ਸਿੰਘ ਮੰਡੀ ਨੇ ਹੱਥ ਜੋੜ ਕੇ ਪੁੱਛਿਆ: ਦੀਨ ਦਿਆਲ, ਮੰਡੀ ਵਿਖੇ ਕਦੋਂ ਦਰਸ਼ਨ ਦੇ ਰਹੇ ਹੋ? ਸਤਿਗੁਰੂ ਜੀ ਨੇ ਵਿਨੋਦ ਵਿਚ ਕਿਹਾ: ਸਤਿ ਬਚਨ ਜੀ, ਮੋਹਨ ਸਿੰਘ ਦੀ ਕੋਸ਼ਿਸ਼ ਸੀ, ਕੋਈ ਦਿਨ-ਵਾਰ ਮਿਲੇ। ਪਰ ਸਤਿਗੁਰੂ ਜੀ ਨੇ ਕੋਈ ਲੜ ਨਾ ਫੜਾਇਆ।

## ਸਥਿੱਤੀ ਥਾਈਲੈਂਡ ਦੀ

ਸ਼੍ਰੀ ਸਤਿਗੁਰੂ ਜੀ ਨੇ ਮੈਨੂੰ ਵੇਖ ਥਾਈਲੈਂਡ ਦੀ ਗੱਲ ਛੇੜੀ : ਥਾਈਲੈਂਡ ਵਿਚ ਕਾਗਜ਼ਾਂ ਅੰਦਰ ਪ੍ਰਧਾਨ ਜਸਪਾਲ ਸਿੰਘ ਨੇ ਇਕ ਮੁਕੱਦਮਾ ਜਿੱਤ ਲਿਆ ਹੈ। ਉਸ ਨੇ ਦੂਜੀ ਧਿਰ ਨੂੰ ਕਿਹਾ ਹੈ; ਪਹਿਲਾਂ ਮੈਨੂੰ ਪ੍ਰਧਾਨ ਮੰਨ ਤਾਂ ਧਰਮਸ਼ਾਲਾ ਦੀ ਚੋਣ ਕਰਵਾਵਾਂਗਾ। ਉਹਨਾਂ ਨੇ ਉਹਦੀ ਪ੍ਰਧਾਨਗੀ ਤਸਲੀਮ ਕਰ ਲਈ ਹੈ। ਦੂਜੀ ਗੱਲ ਉਸ ਨੇ ਇਹ ਕੀਤੀ ਕਿ ਉਹ ਚੋਣ ਸਮੇਂ ਜਾਂ ਬੈਠਕਾਂ ਵਿਚ ਬੈਠਣਗੇ ਅਤੇ ਮੁਖ਼ਾਲਫ਼ਤ ਕਰਨ ਦਾ ਉਸ ਨੂੰ ਅਧਿਕਾਰ ਹੋਵੇਗਾ। ਇਹ ਗੱਲ ਵੀ ਦੂਜੀ ਧਿਰ ਨੇ ਤਸਲੀਮ ਕਰ ਲਈ ਹੈ।

ਸਤਿਗੁਰੂ ਜੀ ਮੈਨੂੰ ਏਨੇ ਅਭਿੱਜ ਦਿਸ ਰਹੇ ਸਨ ਜਿਵੇਂ ਬੈਂਕਾਂਕ ਦੀ ਸੰਗਤ ਦੇ ਦੋਹਾਂ ਗਰੁੱਪਾਂ, ਜੋ ਵਰਤ-ਵਿਹਾਰ ਤੇ ਕਾਰੋਬਾਰਾਂ ਲਈ ਇਕ ਹਨ, ਦਾ ਤਮਾਸ਼ਾ ਹੀ ਵੇਖ ਰਹੇ ਹੋਣ।

## ਬਜ਼ੁਰਗ ਕਦ ਬਣਨਾ ਏ

ਪੂਰਬਾ ਮਹਿੰਦਰ ਸਿੰਘ ਨੂੰ ਹੁਕਮ ਹੋਇਆ ਕਿ ਉਹ ਸੰਗੀਤਕਾਰ ਬੱਚਿਆਂ ਨੂੰ ਬੁਲਾਵੇ ਅਤੇ ਹੇਠਲੇ ਹਾਲ ਵਿਚ ਗਾਉਣ-ਵਜਾਉਣ ਦਾ ਪ੍ਰਬੰਧ ਕਰੇ ਅਤੇ ਆਪ ਉੱਠ ਕੇ ਬੈਠਣ-ਕਮਰੇ ਵਿਚ ਪਧਾਰੇ। ਏਥੇ ਸਾਉਦੀ ਅਰਬ ਵਿਚ ਇੰਜਨੀਅਰਿੰਗ ਕਰਦੇ ਸ. ਸੁਜਾਨ ਸਿੰਘ ਸਾਲੂਜਾ ਦਰਸ਼ਨਾਂ ਦਾ ਤਲਬਗਾਰ ਸੀ। ਸਤਿਗੁਰੂ ਜੀ ਨੇ ਉਸ ਦੀ ਦਾੜ੍ਹੀ ਰੰਗੀ ਹੋਈ ਵੇਖ ਕੇ ਪੁੱਛਿਆ: ਹੁਣ ਬਜ਼ੁਰਗ ਕਦੋਂ ਬਣਨਾ ਹੈ?

"ਬੱਸ ਜੀ, ਮੈਂ ਸਾਊਦੀ ਅਰਬ ਚਲਿਆ ਹੀ ਹਾਂ ਜੀ!" ਕਹਿ ਥੋੜ੍ਹਾ ਝੇਂਪ ਜ਼ਰਾ ਪਿਛਾਂਹ ਹਟਿਆ ਅਤੇ ਨਾਲ ਹੀ ਉਸ ਨੇ ਦੱਸਿਆ ਕਿ ਉਸ ਦੇ ਪਿਤਾ ਸ. ਸੁੰਦਰ ਸਿੰਘ, ਉਸ ਦੇ ਚਾਚਾ ਸੰਤ ਮੰਗਲ ਸਿੰਘ ਤੇ ਚਾਚੀ ਜੀ ਹਰਬੰਸ ਕੌਰ ਚੰਡੀਗੜ੍ਹ 12.7.84 ਦੇ ਅਮਰੀਕਾ ਦੀ ਫੇਰੀ ਤੇ ਗਏ ਹਨ। ਉਥੋਂ ਉਹ ਸ. ਸੰਤੋਖ



(Beetey diyan Parain)
Proofs 3nd

ਸਿੰਘ ਸਲੂਜਾ ਪਾਸ ਜਾਣਗੇ। ਉਹਨਾਂ ਦਾ ਮਹੀਨੇ ਦੋ ਮਹੀਨੇ ਬਾਹਰ ਰਹਿਣ ਦਾ ਪ੍ਰੋਗਰਾਮ ਹੈ।

## ਜਮਨਾ ਨਗਰੀਆਂ ਨਾਲ

ਫਿਰ ਸ੍ਰੀ ਸਤਿਗੁਰੂ ਜੀ ਨੇ ਆਪਣੇ ਸਤਿਕਾਰ ਵਜੋਂ ਉਠ ਕੇ ਖਲੋਤੇ ਹੋਏ ਜਮਨਾ ਨਗਰੀਆਂ ਨੂੰ ਸੰਬੋਧਤ ਕੀਤਾ। ਤੁਸੀਂ ਕਿਰਪਾ ਕਰਕੇ ਅਜੇ ਏਥੇ ਹੀ ਦਰਸ਼ਨ ਦਿਓ। ਤੁਹਾਡੀ ਗੱਲਬਾਤ ਹੰਸਪਾਲ ਜੀ ਹੀ ਆ ਕੇ ਸੁਣਨ ਸਮਝਣਗੇ। ਉਹਨਾਂ 'ਸਤਿਬਚਨ' ਕਿਹਾ। ਜਮਨਾ ਨਗਰ ਵਿਚ ਸਰਕਾਰੀ ਤੌਰ ਤੇ ਕੁਝ ਪਲਾਟ ਵਿੱਕਰੀ ਦੀ ਗੱਲ ਹੈ, ਜਿਸ ਬਾਰੇ ਇਹ ਸਾਰੇ ਸੱਜਣ ਕਿਸੇ ਸਹਾਇਤਾ ਦੀ ਗਰਜ਼ ਨਾਲ ਆਏ ਸਨ। ਏਥੇ ਹੀ ਸ. ਦਲੀਪ ਸਿੰਘ ਨੇ ਹੱਥ ਜੋੜ, ਕਿਸੇ ਹਿੰਦੂ ਸੱਜਣ ਦਾ ਨਾਮ ਲੈ ਕੇ ਬੇਨਤੀ ਕੀਤੀ ਕਿ ਉਹ ਕਹਿੰਦਾ ਹੈ ਹਿੰਦੂ-ਸਿਖ ਏਕਤਾ ਦਾ ਪਰਦਰਸ਼ਨ ਕਰਦਾ ਇਕ ਫੰਕਸ਼ਨ ਕਰਨਾ ਹੈ, ਜਿਸ ਵਿਚ ਸ੍ਰੀ ਹਜ਼ੂਰ ਜ਼ਰੂਰ ਦਰਸ਼ਨ ਦੇਣ। ਆਪ ਜੀ ਦੇ ਸਤਿਕਾਰ ਸਨਮਾਨ ਵਿਚ ਕੋਈ ਕਸਰ ਨਹੀਂ ਰੱਖੀ ਜਾਏਗੀ। ਸਤਿਗੁਰੂ ਜੀ ਨੇ ਮੁਸਕਰਾਂਦਿਆਂ ਬਚਨ ਕੀਤਾ: ਚੰਗਾ, ਸੋਚਾਂਗੇ।

## ਸੰਗੀਤ ਸਭਾ

ਪੌੜੀਆਂ ਉਤਰ ਕੇ 2.30 ਵਜੇ ਸਤਿਗੁਰੂ ਜੀ ਹੇਠਲੇ ਹਾਲ ਵਿਚ ਪਧਾਰੇ। ਏਥੇ ਸਰਬ ਸ੍ਰੀ ਬਲਜੀਤ ਸਿੰਘ, ਮੋਹਣ ਸਿੰਘ, ਸੁਖਦੇਵ ਸਿੰਘ ਅਤੇ ਸੁਖਵਿੰਦਰ ਸਿੰਘ ਪਿੰਕੀ ਆਪਣੇ ਸਾਜ਼ ਖੋਲ੍ਹੀ ਬੈਠੇ ਸਨ। ਆਪ ਜੀ ਨੇ 'ਮੁਆਰਫ਼ਨ ਨਗਮਾਤ' ਦੀਆਂ ਕਿਤਾਬਾਂ ਮੰਗਵਾ ਕੇ ਸਾਰੰਗ ਅਤੇ ਮੇਘ ਰਾਗ ਵਿਚ ਸਾਂਝੀਆਂ ਸੁਰਾਂ ਦੀ ਉਸ ਬਣਤਰ ਦਾ ਆਧਾਰ ਪਤਾ ਕਰਨਾ ਸੀ ਜਿਸ ਅਨੁਸਾਰ ਦੋਵੇਂ ਰਾਗ ਵੱਖ ਵੱਖ ਮੁਹਾਂਦਰੇ ਨਾਲ ਪੇਸ਼ ਹੁੰਦੇ ਹਨ। ਖਾੜਵਰਾਗ ਵਿਚ ਗੰਧਾਰ ਨੂੰ ਗੁਪਤ ਰੱਖਣ ਦਾ ਵਿਧਾਨ ਕਿਵੇਂ ਹੈ।

## ਸ. ਦਰਸ਼ਨ ਸਿੰਘ ਧਾਲੀਵਾਲ ਨਾਲ

ਇਸ ਵੇਲੇ 3 ਵੱਜੇ ਸਨ ਕਿ ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ ਅਤੇ ਸ. ਦਰਸ਼ਨ ਸਿੰਘ ਧਾਲੀਵਾਲ ਆਣ ਨਮਸਕਾਰ ਕੀਤੀ। ਇਨ੍ਹਾਂ ਵੱਲ ਵੇਖ ਸੱਚੇ ਪਾਤਸ਼ਾਹ ਜੀ ਬਚਨ ਕੀਤਾ: ਤੁਹਾਡੇ ਨਾਲ ਓਦੋਂ ਸਾਰਿਆਂ ਦੇ ਸਾਹਮਣੇ ਗੱਲ ਵਿਸਥਾਰ ਨਾਲ ਨਹੀਂ ਸੀ ਕੀਤੀ। ਮੇਰੀ ਗੱਲ ਇਹ ਹੈ ਕਿ ਜਦੋਂ ਮੈਂ ਕਿਸੇ ਦੇ ਘਰ ਦਾ ਅੰਨ ਜਲ੍ਹ ਛਕਣਾ ਹੁੰਦਾ ਹੈ ਤਾਂ ਉਸਨੇ ਮਾਸ ਸ਼ਰਾਬ ਤਿਆਗ ਕੇ ਭਜਨ ਪੁੱਛਣਾ ਹੁੰਦਾ ਹੈ।

ਸਤਿਗੁਰੂ ਜੀ ਨੇ ਜ਼ਰਾ ਮੇਰੇ ਵੱਲ ਰੁਖ ਕਰ ਕੇ ਇਕ ਪਹਿਲੀ ਮਿਲਣੀ ਦੀ

ਗੱਲ ਸੁਣਾਈ। ਇਹ ਏਨਾ ਪਿਆਰ ਕਰਦੇ ਸਨ ਕਿ ਮੈਂ ਇਹਨਾਂ ਦੇ ਸਨੇਹ ਵਿਚ ਵਿਘਨ ਨਹੀਂ ਸੀ ਬਣਨਾ ਚਾਹੁੰਦਾ। ਇਹ ਸਾਡੇ ਸਿੰਘਾਂ ਤੋਂ ਵੀ ਪਹਿਲਾਂ ਸ਼ਿਕਾਗੋ ਅੱਪੜੇ ਹੋਏ ਸਨ। ਫਿਰ ਇਹ ਘਰ ਲੈ ਜਾਣ ਲਈ ਆਖਣ। ਮੈਂ ਇਹਨਾਂ ਦੇ ਪਿਆਰ ਦਾ ਬੱਧਾ ਚਲਿਆ ਜਾ ਰਿਹਾ ਸਾਂ। ਘਰ ਗਿਆਂ ਜਾ ਕੇ ਵੇਖਿਆ ਕਿ ਇਹਨਾਂ ਦੇ ਘਰ ਦੀ ਯੂਰੋਪੀਅਨ ਹੈ, ਪਰ ਉਸ ਨੇ ਤੇ ਸਾਰੇ ਬੱਚਿਆਂ ਨੇ ਪੰਜਾਬੀ ਬੋਲੀ ਅਤੇ ਪੰਜਾਬੀ ਸਭਿਆਚਾਰ ਅਪਣਾਇਆ ਹੋਇਆ ਹੈ। ਮੈਂ ਇਹਨਾਂ ਨੂੰ ਮਾਸ ਸ਼ਰਾਬ ਤੋਂ ਤਿਆਗ ਅਤੇ ਭਜਨ ਪੁੱਛਣ ਲਈ ਆਖਿਆ। ਇਹਨਾਂ ਸਵੀਕਾਰ ਕੀਤਾ ਤਾਂ ਇਹਨਾਂ ਦੇ ਰਾਸ਼ਨ ਨਾਲ ਆਪਣੇ ਬਰਤਨਾਂ ਵਿਚ ਲੰਗਰ ਪਕਾਇਆ।

ਸਤਿਗੁਰੂ ਜੀ ਨੇ ਦੱਸਿਆ: ਕੁਝ ਦਿਨ ਤਾਂ ਇਹ ਬੜੇ ਕੰਮ ਵਿਚ ਰੁਝੇ ਰਹੇ, ਜਦੋਂ ਅਸੀਂ ਨਿਊਯਾਰਕ ਵਾਪਸੀ ਲਈ ਆਏ ਤਾਂ ਧਾਲੀਵਾਲ ਲਖਵੰਤ ਹੋਰੀਂ ਉਥੇ ਪਹੁੰਚੇ ਅਤੇ ਆਖਿਓ ਨੇ : ਤੁਹਾਡੇ ਨਾਲ ਬਚਨ ਕੀਤਾ ਸੀ ਪਰ ਅਸੀਂ ਨਿਤ ਮਾਸ ਸ਼ਰਾਬ ਖਾਣ ਪੀਣ ਵਾਲੇ, ਕਿਵੇਂ ਬਚੀਏ! ਇਹਨਾਂ ਨੇ ਸ਼ਰਾਬਬੰਦੀ ਤਾਂ ਪੂਰਨ ਤੌਰ ਤੇ ਪਰਵਾਨ ਕਰ ਲਈ, ਪਰ ਮਾਸ ਖਾਣਾ ਹੌਲੀ ਹੌਲੀ ਤਿਆਗਣ ਲਈ ਕਿਹਾ, ਇਹਨਾਂ ਨੂੰ ਨਾਲ ਲੈਣ ਲਈ ਮੈਂ ਇਹ ਵੀ ਪਰਵਾਨ ਕੀਤਾ।

ਅਤੇ ਸਤਿਗੁਰੂ ਜੀ ਨੇ ਸ. ਦਰਸ਼ਨ ਸਿੰਘ ਧਾਲੀਵਾਲ ਨੂੰ ਪੁੱਛਿਆ: ਹੁਣ ਕੀ ਹਾਲ ਹੈ, ਮੈਂ ਤੁਹਾਡੇ ਘਰ ਤਾਂ, ਤਾਂ ਹੀ ਜਾਵਾਂਗਾ ਜੇ.. .।

ਸ. ਧਾਲੀਵਾਲ ਨੇ ਦੱਸਿਆ ਕਿ ਸ਼ਰਾਬਬੰਦੀ ਤਾਂ ਪੂਰੀ ਤਰ੍ਹਾਂ ਲਾਗੂ ਹੈ ਅਤੇ ਕਦੇ ਕਦੇ ਹੀ ਮੀਟ ਵਰਤਿਆ ਜਾਂਦਾ ਹੈ। ਹੁਣ ਪਹਿਲਾਂ ਵਾਲੀ ਗੱਲ ਨਹੀਂ ਕਿ ਪਾਰਟੀਆਂ ਹੀ ਮਾਸ ਸ਼ਰਾਬ ਵਾਲੀਆਂ ਹੋਣ!

ਸਤਿਗੁਰੂ ਜੀ ਨੇ ਮੀਟ ਵਲੋਂ ਵੀ ਉਨਾ ਹੀ ਪਰਹੇਜ਼ ਕਰਨ ਲਈ ਆਗਿਆ ਕੀਤੀ। ਸ. ਧਾਲੀਵਾਲ ਨੇ ਪਰਵਾਨ ਕੀਤਾ।

ਹੁਣ ਉਹ ਇਕ ਸ਼ਬਦ ਸੁਣਨਾ ਚਾਹੁੰਦਾ ਸੀ। ਸਤਿਗੁਰੂ ਜੀ ਨੇ ਮੈਨੂੰ ਮੁਖ਼ਾਤਬ ਕੀਤਾ: ਇਹਨਾਂ ਪਾਸ ਇਕ ਸੰਤ ਮਹਿੰਦਰ ਸਿੰਘ ਹਨ। ਬੜੀ ਅੱਛੀ ਬਿਰਤੀ ਵਾਲੇ। ਉਹ ਦੋ ਵੇਲੇ ਕੀਰਤਨ ਕਰਦੇ ਹਨ। ਦਰਸ਼ਨ ਸਿੰਘ ਵੀ ਨਾਲ ਬੈਠਦਾ ਹੈ। ਉਨ੍ਹਾਂ ਦੀ ਸੰਗਤ ਇਨ੍ਹਾਂ ਨੂੰ ਸੁਸੰਗਤ ਲਈ ਪ੍ਰੇਰਦੀ ਹੈ। ਮੇਰੀ ਸਤਿ ਸ੍ਰੀ ਅਕਾਲ ਉਨ੍ਹਾਂ ਬਾਰੇ ਸੀ।

## ਇਕ ਸ਼ਬਦ ਧਾਲੀਵਾਲ ਲਈ

ਅਤੇ ਫਿਰ ਇਕ ਸ਼ਬਦ ਰਾਗ ਮੇਘ ਵਿਚ ਸ੍ਰੀ ਬਲਜੀਤ ਸਿੰਘ ਹੁਰਾਂ ਸ਼ੁਰੂ ਕੀਤਾ। ਸ਼ਬਦ ਰਾਗ ਮਲਾਰ ਦਾ ਸੀ। ਬੜੀ ਅੱਛੀ ਉਸਦੀ ਉਠਾਣ ਸੀ। ਮੋਹਣ ਸਿੰਘ-ਸੁਖਦੇਵ ਸਿੰਘ ਹੁਰਾਂ ਬੜੀਆਂ ਸਰਗਮਾਂ ਤਾਨਾਂ ਨਾਲ ਗੰਵਿਆ ਅਤੇ ਪਿੰਕੀ ਨੇ ਵਧੀਆ ਗਤਾਂ ਨਾਲ ਠਾਠ ਬੰਨ੍ਹਿਆ। ਸਤਿਗੁਰੂ ਜੀ ਨੇ ਦੱਸਿਆ ਕਿ ਇਹ ਸ਼ਬਦ



ਉਸਤਾਦ ਪਿਆਰਾ ਸਿੰਘ ਆਲ ਇੰਡੀਆ ਰੇਡੀਓ ਵਾਲਿਆਂ ਸਿਖਾਇਆ ਹੋਇਆ ਹੈ। ਉਹਨਾਂ ਦੀ 'ਸ਼ਬਦ ਸੰਗੀਤ' ਪੁਸਤਕ ਵਿਚ ਦਰਜ ਹੈ।

ਸ਼ਬਦ ਸੁਣ ਕੇ ਸ. ਦਰਸ਼ਨ ਸਿੰਘ ਧਾਲੀਵਾਲ ਤੇ ਸ. ਹੰਸਪਾਲ ਮਨਚੰਦਾ ਨਾਲ ਉਠ ਗਿਆ।

## ਸੰਤ ਪੰਨਵ ਦਾ ਭੋਗ

ਸੰਤ ਦਲੀਪ ਸਿੰਘ ਨਿਰੀਖਿਅਕ ਨੇ ਬੇਨਤੀ ਕੀਤੀ: ਦੀਨ ਦਿਆਲ ਜੀ, ਸੰਤ ਆਤਮਾ ਸਿੰਘ ਪੰਨਵ ਦੇ ਭੋਗ ਤੋਂ ਪਹਿਲੋਂ ਆਪ ਜੀ ਉਨ੍ਹਾਂ ਦੇ ਘਰ ਪਹਿਲਾਂ ਚਰਨ ਪਾਉਣ ਦੀ ਕਿਰਪਾ ਕਰੋ। ਅਰਜ਼ ਮਨਜ਼ੂਰ ਹੋਈ। ਹੁਕਮ ਹੋਇਆ : 4.30 ਨਾਲ ਤਿਆਰ ਰਹਿਣ। ਕੁਝ ਸਮਾਂ ਨਿੱਤਨੇਮ ਤੋਂ ਪਹਿਲਾਂ ਹੀ ਜਾਵਾਂਗੇ।

ਅੱਜ ਸ. ਆਤਮਾ ਸਿੰਘ ਪੰਨਵ ਰਮੇਸ਼ ਨਗਰ ਨਮਿਤ ਭੋਗ ਪੈਣਾ ਹੈ। ਦੁਪਹਿਰੇ 12 ਵਜੇ ਤੋਂ ਹੱਲੇ ਦੇ ਦੀਵਾਨ ਜਾਰੀ ਹਨ। ਜਥੇਦਾਰ ਗੁਰਦੀਪ ਸਿੰਘ ਆਦਿ ਸੱਜਣਾਂ ਨੇ ਸ਼ਬਦ ਕੀਰਤਨ ਨਾਲ ਰੰਗ ਬੰਨ੍ਹੀ ਰਖਿਆ। ਚਾਨਣੀਆਂ ਧਰਮਸ਼ਾਲ ਦੇ ਦੋਹੀਂ ਪਾਸੀਂ ਸਨ। ਬਰਸਾਤ ਭਾਵੇਂ ਰੁਕ ਚੁਕੀ ਸੀ ਪਰ ਸੰਤ ਪੰਨਵ ਦਾ ਮੇਲਾ ਗਿੱਲਾ ਹੋ ਗਿਆ। ਲੋਕਾਂ ਦੇ ਇਕੱਠ ਥਾਂ ਥਾਂ ਤੇ ਖਲੋਤੇ ਦਿਸਦੇ ਸਨ। ਦਰਸ਼ਨ ਕਰਨ ਵਾਲੀ ਸੰਗਤ ਦੀਆਂ ਕਤਾਰਾਂ ਵੀ ਤਕੜੀਆਂ ਸਨ। ਨਰ ਨਾਰਾਂ ਦੀ ਭੀੜ ਨੂੰ ਕੰਟਰੋਲ ਕਰਨਾ ਮੁਸ਼ਕਲ ਸੀ। ਬਾਹਰ ਬੂੰਦਾ-ਬਾਂਦੀ, ਅੰਦਰ ਹੁੰਮਸ ਤੇ ਸੰਗਤ ਦਾ ਥੋੜ੍ਹਾ ਜਿੰਨਾ ਬੋਲਬਾਣੀ ਵੀ ਕੋਲਾਹਲ ਦੀ ਸੂਰਤ ਅਖਤਿਆਰ ਕਰ ਗਿਆ ਸੀ।

ਮੈਂ ਅੰਦਰ ਮੁਸ਼ਕਲ ਨਾਲ ਲੰਘਿਆ। ਨਾਮ ਸਿਮਰਨ ਜਾਰੀ ਸੀ। ਮੇਰੇ ਜਾਂਦਿਆਂ ਹੀ ਭੋਗਾਂ ਦੇ ਸ਼ਲੋਕ ਜਾਰੀ ਹੋ ਗਏ। ਸੰਤ ਜਸਵਿੰਦਰ ਸਿੰਘ, ਸੰਤ ਸਤਨਾਮ ਸਿੰਘ, ਸੰਤ ਹਰਬੰਸ ਸਿੰਘ, ਸੰਤ ਬਲਦੇਵ ਸਿੰਘ ਸਰਸਾ ਭੋਗ ਦੇ ਸ਼ਲੋਕ ਪੜ੍ਹਨ ਲੱਗੇ। ਸਤਿਗੁਰੂ ਜੀ ਅਚਲ ਸਮਾਧੀ ਵਿਚ ਬੈਠੇ ਦਰਸ਼ਨ ਦੇ ਰਹੇ ਸਨ। ਜਾਪਦਾ ਸੀ ਸਾਊਂਡ ਸਿਸਟਮ ਵੀ ਪ੍ਰੋਗਰਾਮ ਨੂੰ ਠੀਕ ਤਰ੍ਹਾਂ ਨਹੀਂ ਚੱਲਣ ਦੇ ਰਿਹਾ।

ਥੋੜ੍ਹੇ ਸਮੇਂ ਪਿਛੋਂ ਹੀ ਹਾਲ ਸ਼ਾਂਤ ਹੋ ਗਿਆ। ਦਿੱਲੀ ਦੇ ਹਰ ਕੋਨੇ ਤੋਂ ਸੰਗਤ ਆਈ ਨਜ਼ਰ ਪੈ ਰਹੀ ਸੀ। ਸਰਸਾ, ਜਗਾਧਰੀ ਆਦਿ ਤੋਂ ਰਿਸ਼ਤੇਦਾਰ ਪੁਜੇ ਹੋਏ ਸਨ। ਆਦਿ ਗ੍ਰੰਥ ਜੀ ਦੇ ਸੱਜੇ ਪਾਸੇ ਹੋਲਾ-ਵਰਨੀ ਜਾਰੀ ਸੀ। ਇਕ ਸੋਧੀ ਸਿੰਘ ਭਜਨ ਕਰਦਾ ਆਹੂਤੀਆਂ ਪਾ ਰਿਹਾ ਸੀ, ਸਾਹਮਣੇ ਉਸਦੇ ਅਗਨੀ ਕੁੰਡ ਸੀ।

6 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਨੇ ਭੋਗ ਅਤੇ ਨਾਮ ਸਿਮਰਨ ਦੀ ਅਰਦਾਸ ਕਰ ਦਿਤੀ। ਅਰਦਾਸ ਤੋਂ 10 ਮਿੰਟ ਪਹਿਲਾਂ ਸੰਤ ਆਤਮਾ ਸਿੰਘ ਪਰਵਾਰ, ਸਪੁੱਤਰ ਸੰਤ ਦਲੀਪ ਸਿੰਘ , ਸ. ਸੰਤੋਖ ਸਿੰਘ ਅਤੇ ਸ. ਜੁਗਿੰਦਰ ਸਿੰਘ ਮਾਇਆ ਬਸਤਰ, ਬਿਸਤਰ, ਬਰਤਨ ਲੈ ਕੇ ਆਏ। ਭੇਟਾ ਧਰਕੇ ਸਨਮੁਖ ਬੈਠੇ। ਸੰਤ ਦਲੀਪ



(Beetey diyan Parain)
Proofs 3nd

ਸਿੰਘ ਪੰਨਵ ਨੇ ਸੰਤ ਗੁਰਦੀਪ ਸਿੰਘ ਧਰਮਸ਼ਾਲਾ ਸਕੱਤਰ ਨੂੰ ਆਖਿਆ: ਇਹ ਸਾਰਾ ਸਾਮਾਨ ਭੈਣੀ ਸਾਹਿਬ ਹੀ ਜਾਵੇ।

### ਬਾਕੀ ਦੀ ਜਾਣਕਾਰੀ

ਅਰਦਾਸ ਹੁੰਦੇ ਹੀ ਸਤਿਗੁਰੂ ਜੀ ਦੀ ਸੇਵਾ ਵਿਚ ਸ. ਸੰਤੋਖ ਸਿੰਘ ਦੇ ਸਹੁਰਾ ਸਾਹਿਬ ਨੇ ਸ੍ਰੀ ਹਜ਼ੂਰ ਨੂੰ ਦਸਤਾਰ ਥਮਾਈ। ਸੰਤੋਖ ਸਿੰਘ ਨੇ ਸਿਰੋਂ ਦਸਤਾਰ ਲਾਹ ਦਿਤੀ ਤਾਂ ਕਿ ਸਤਿਗੁਰੂ ਜੀ ਇਸ ਦੇ ਸਿਰ ਤੇ ਦਸਤਾਰ ਸਜਾਣ। ਪਰ ਸਤਿਗੁਰੂ ਜੀ ਨੇ ਇਸਦੇ ਸਹੁਰਿਆਂ ਵਲੋਂ ਆਈ ਦਸਤਾਰ ਕੁੰਜ ਕੇ ਇਹਨਾਂ ਤੋਂ ਵੱਡੇ, ਸੰਤ ਦਲੀਪ ਸਿੰਘ ਪੰਨਵ ਦੇ ਸਿਰ ਤੇ ਸਜਾ ਦਿਤੀ। ਇਹਨਾਂ ਦਾ ਇਕ ਵੱਡਾ ਭਾਈ ਪ੍ਰੀਤਮ ਸਿੰਘ ਹੈ, ਜਿਸਦੀ ਦਿਮਾਗੀ ਦਸ਼ਾ ਅੰਸਤੁਸ਼ਟ ਹੈ।

ਸਤਿਗੁਰੂ ਜੀ ਹਜ਼ੂਰੀ ਸਿੰਘਾਂ ਨਾਲ ਦੀਵਾਨ 'ਚੋਂ ਉਠੇ ਤਾਂ ਏਥੇ ਹੀ ਪੰਗਤਾਂ ਲਗ ਗਈਆਂ। ਲੰਗਰ ਜਾਰੀ ਹੋ ਗਿਆ। ਅੱਜ ਸਵੇਰ ਦਾ ਲੰਗਰ ਵੀ ਸੰਤ ਆਤਮਾ ਸਿੰਘ ਪੰਨਵ ਦੀ ਯਾਦ ਵਿਚ ਸੀ।

ਦੀਵਾਨ ਵਿਚ ਸੰਤ ਗੁਰਦੀਪ ਸਿੰਘ ਢੋਡਾ ਧਰਮਸ਼ਾਲਾ ਸਕੱਤਰ ਨੇ ਸੂਚਨਾ ਦਿਤੀ ਕਿ ਕੱਲ੍ਹ ਦੀ ਆਸਾ ਦੀ ਵਾਰ ਅਤੇ ਸ਼ਾਮੀਂ 4 ਵਜੇ ਦਾ ਨਾਮ ਸਿਮਰਨ ਏਥੇ ਹੀ ਹੋਵੇਗਾ। ਬੀਬੀ ਹਰਮੀਤ ਕੌਰ ਸੁਪਤਨੀ ਸ. ਸੁਰਿੰਦਰ ਸਿੰਘ ਮਨਚੰਦਾ ਦੇ ਨਮਿਤ ਭੋਗ ਵੀ ਏਥੇ ਪਏਗਾ।

4 ਅਗਸਤ, 84 ਨੂੰ ਸੰਤ ਹਰਨਾਮ ਸਿੰਘ ਡੱਡੀਆਂ ਨਮਿਤ ਭੋਗ ਵੀ ਏਥੇ, ਧਰਮਸ਼ਾਲਾ ਵਿਚ ਹੀ ਪਏਗਾ, ਸੰਗਤ ਹੁੰਮ ਹੁਮਾ ਕੇ ਦਰਸ਼ਨ ਦੇਵੇ। ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਕਮੇਟੀ ਦੇ ਖਜ਼ਾਨਚੀ ਸ. ਜੁਗਿੰਦਰ ਸਿੰਘ ਹਰੀ ਨਗਰ, 'ਜੈਸਨ' ਵਾਲਿਆਂ ਦੇ ਪਿਤਾ ਸੰਤ ਹਰਨਾਮ ਸਿੰਘ ਡੱਡੀਆਂ, ਪਿਛਲੇ 10 ਦਿਨ ਹਸਪਤਾਲ ਵਿਚ ਰਹਿ ਕੇ, 80 ਸਾਲ ਦੀ ਆਯੂ ਵਿਚ 22.7.84 ਨੂੰ ਸਵੇਰੇ 3 ਵਜੇ ਚਲਾਣਾ ਕਰ ਗਏ ਹਨ। ਉਚੀ ਬਿਰਤੀ ਵਾਲੇ ਸਾਧੂ ਸਨ। ਦਿਮਾਗ ਦੀ ਨਾੜੀ ਫਟ ਜਾਣ ਦਾ ਬਹਾਨਾ ਬਣਿਆ ਹੈ।

## 26 ਜੁਲਾਈ 1984, ਮੰਗਲਵਾਰ

## ਨਵੀਂ ਦਿੱਲੀ

ਮੇਰੇ ਬੱਚਿਆਂ ਨੇ ਘਰ ਆ ਕੇ ਦੱਸਿਆ ਕਿ ਅੱਜ ਸਵੇਰੇ ਆਸਾ ਦੀ ਵਾਰ ਵਿਚ ਕੱਲ੍ਹ ਨਾਲੋਂ ਵੀ ਵਧੇਰੇ ਰੌਣਕਾਂ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ





ਹਜ਼ੂਰੀ ਵਿਚ ਨੌਜਵਾਨ ਕਲਾਕਾਰਾਂ ਆਸਾ ਦੀ ਵਾਰ ਦਾ ਕੀਰਤਨ ਕੀਤਾ। ਅੱਜ ਸਾਰੇ ਦਿਨ ਦਾ ਮੇਲਾ ਸ. ਸੁਰਿੰਦਰ ਸਿੰਘ ਮਨਚੰਦਾ ਵਲੋਂ ਆਪਣੀ ਪਤਨੀ ਹਰਮੀਤ ਕੌਰ ਸਪੁੱਤਰੀ ਸ. ਕਰਤਾਰ ਸਿੰਘ, ਅਸ਼ੋਕਾ ਬਿਸਕੁਟ, ਹੈਦਰਾਬਾਦ ਨਮਿਤ ਹੈ।

### ਸ. ਰਮਣੀਕ ਸਿੰਘ ਦੇ ਘਰ ਦਰਸ਼ਨ

ਮੈਂ 9.45 ਵਜੇ ਕੋਠੀ ਪੂਸਾ ਰੋਡ ਅਪੜਿਆ। ਮੇਰੇ ਜਾਂਦਿਆਂ ਹੀ ਸਤਿਗੁਰੂ ਜੀ ਦੀ ਗੱਡੀ ਪੀ.ਜੇ.ਕਿਅਊ-1, ਵਾਸਤੇ ਗੇਟ ਖੁੱਲ੍ਹਿਆ। ਮੈਂ ਅੰਦਰ ਗਿਆ। ਸਤਿਗੁਰੂ ਜੀ ਰਵਾਂ ਰਵੀਂ ਜ਼ੀਨਾ ਚੜ੍ਹ ਗਏ। ਮੈਂ ਹਜ਼ੂਰੀ ਸੇਵਕ ਸੰਤ ਬਲਦੇਵ ਸਿੰਘ ਤੋਂ ਪੁਛਿਆ ਕਿ ਇਸ ਸਮੇਂ ਸਤਿਗੁਰੂ ਜੀ ਕਿਧਰੋਂ ਆ ਰਹੇ ਹਨ। ਦੱਸਿਆ ਗਿਆ ਕਿ ਸ. ਰਮਣੀਕ ਸਿੰਘ ਟੀ.ਵੀ. ਸੈਂਟਰ ਵਾਲਿਆਂ ਦੇ ਘਰ ਪਟੇਲ ਨਗਰ ਦਰਸ਼ਨ ਦੇਕੇ ਆਏ। ਸ. ਰਮਣੀਕ ਸਿੰਘ ਦੀ ਮਾਤਾ, ਬੜੀ ਲੰਮੀ ਯਾਤਨਾ ਭੋਗ ਕੇ ਪਿਛਲੇ ਦਿਨੀਂ ਹੀ ਸਵਰਗ ਸਿਧਾਰੀ ਸੀ।

### ਦਰਸ਼ਨ ਕਰਨ ਦੇ ਚਾਹਵਾਨ

ਦਰਸ਼ਨ ਕਰਨ ਆਇਆਂ ਵਿਚ ਸੰਤ ਪ੍ਰੀਤਮ ਸਿੰਘ ਫਗਵਾੜਾ ਵਾਲਿਆਂ ਦਾ ਵੱਡਾ ਲੜਕਾ ਦਰਸ਼ਨ ਸਿੰਘ, ਸੰਤ ਮੋਹਣ ਸਿੰਘ ਮੰਡੀ, ਸੰਤ ਮਨੋਹਰ ਸਿੰਘ ਸੰਤ ਨਗਰ, ਸ. ਸੁਖਬੀਰ ਸਿੰਘ ਖੁਰਾਣਾ ਅਤੇ ਉਸਦੀ ਪਤਨੀ ਰਾਣੀ, ਸ. ਮੱਖਣ ਸਿੰਘ-ਅਵਤਾਰ ਸਿੰਘ (ਦੋਵੇਂ ਨਿਰਮਾਣ), ਇਹਨਾਂ ਦਾ ਲੜਕਾ ਸ. ਰਾਜਿੰਦਰ ਸਿੰਘ, ਸੰਤ ਹਰਬੰਸ ਸਿੰਘ ਕਾਰੀਗਰ ਸੰਤ ਨਗਰ ਆਦਿ ਕੁਝ ਹੋਰ ਅਪਰਚਿਤ ਸਜਣ ਸਨ।

ਸਵੇਰੇ 7 ਵਜੇ ਦੀ ਗੱਡੀ ਤੋਂ ਉਤਰੇ, ਬੰਗਲੌਰ ਤੋਂ ਚੜ੍ਹੇ ਸਿੰਘ ਵੀ ਆ ਗਏ ਜਿਵੇਂ ਸੰਤ ਤਰਸੇਮ ਸਿੰਘ ਨਿਜੀ ਸਕੱਤਰ, ਹਜ਼ੂਰੀ ਸੇਵਕ ਅਤੇ ਅੰਗ ਰਖਿਅਕ। ਧਰਮਪਾਲ ਸਿੰਘ (ਮੰਡੀ) ਤੇ ਉਹਦੀ ਪਤਨੀ ਮੋਹਣੀ ਵੀ ਬੰਗਲੌਰ ਤੋਂ ਆਏ ਹੋਏ ਸਨ। ਥੋੜ੍ਹੇ ਚਿਰ ਬਾਅਦ ਬੰਗਲੌਰ ਫਾਰਮ ਦਾ ਮੁਖੀ ਸ੍ਰੀ ਸੁਰਜੀਤ ਸਿੰਘ ਬਾਈ ਵੀ ਮਿਲ ਪਿਆ। ਸੰਤ ਸੁਖਦੇਵ ਸਿੰਘ, ਮੁਖਤਿਆਰ ਸਿੰਘ ਅਤੇ ਸ੍ਰੀ ਮਹਿੰਗਾ ਸਿੰਘ ਨਾਲ ਕੋਠੀ ਵਿਚ ਰੌਣਕ ਵਧ ਗਈ।

ਸ੍ਰੀ ਸਤਿਗੁਰੂ ਜੀ ਦੇ ਦਾਮਾਦ ਸੰਤ ਜਗਤਾਰ ਸਿੰਘ ਜੀ ਅਤੇ ਪੁੱਤਰੀ ਬੀਬਾ ਸਾਹਿਬ ਕੌਰ ਜੀ ਵੀ ਬੰਗਲੌਰ ਤੋਂ ਅੱਜ ਹੀ ਆਏ। ਇਹ ਸਤਿਗੁਰੂ ਜੀ ਤੋਂ ਵੀ ਪਹਿਲੋਂ ਦੇ ਬੰਗਲੌਰ ਪੁਜੇ ਹੋਏ ਸਨ। ਇਸ ਵਾਰ ਅੱਸੂ ਦਾ ਮੇਲਾ ਸੰਤ ਜਗਤਾਰ ਸਿੰਘ ਜੀ ਦੇ ਜਨਮ ਨਗਰ 17-ਓ ਜ਼ਿਲ੍ਹਾ ਗੰਗਾਨਗਰ ਵਿਖੇ ਹੋਣਾ ਹੈ। ਇਹ ਪਤਾ ਮੈਨੂੰ ਸ. ਸੇਵਾ ਸਿੰਘ ਹੁਰਾਂ ਦਿਤਾ ਕਿ ਨਾਮਧਾਰੀ ਏਜੰਸੀਜ਼ 17-ਓ ਵਿਚ ਜਾ ਕੇ ਤੰਬੂ ਕਨਾਤਾਂ ਆਦਿ ਦਾ ਪ੍ਰਬੰਧ ਕਰ ਰਹੀ ਹੈ। ਪਰ ਤਾਰੀਖ਼ਾਂ ਦਾ ਪਤਾ ਨਹੀਂ ਸੀ ਲਗਦਾ। ਸੰਤ ਜਗਤਾਰ ਸਿੰਘ ਜੀ ਨੇ ਦੱਸਿਆ ਕਿ ਅਜੇ ਸਤਿਗੁਰੂ ਜੀ ਵਲੋਂ ਅੱਸੂ ਦੇ ਮੇਲੇ ਦੀਆਂ

ਤਾਰੀਖਾਂ ਨਿਸਚਿਤ ਹੀ ਨਹੀਂ ਹੋਈਆਂ।

## ਹਰਭਜਨ-ਗੁਰਦੇਵ ਦੀਆਂ ਚਿੱਠੀਆਂ

ਅੱਜ ਦਾ ਲੰਗਰ ਸ. ਸੁਰਿੰਦਰ ਸਿੰਘ ਮਨਚੰਦਾ ਵੱਲ ਸੀ। ਸੋ ਸਤਿਗੁਰੂ ਜੀ ਨਾਲ ਜਾਣ ਦਾ ਮੌਕਾ ਮੈਨੂੰ ਵੀ ਮਿਲ ਗਿਆ। ਦੂਸਰੀ ਗੱਡੀ ਤੇ ਅਵਿਨਾਸ਼ ਆਜ਼ਾਦ ਵੀ ਨਾਲ ਹੋ ਗਿਆ। ਰਾਹ ਵਿਚ ਜਾਂਦਿਆਂ ਸਤਿਗੁਰੂ ਜੀ ਨੇ ਮੈਨੂੰ ਬਚਨ ਕੀਤਾ: ਹਰਭਜਨ-ਗੁਰਦੇਵ (ਸਿਤਾਰ-ਸਰੋਦ) ਦੀਆਂ ਚਿੱਠੀਆਂ ਅੱਜ ਪੜ੍ਹ ਲਈਆਂ ਹਨ। ਸੋਹਣੀਆਂ ਅਤੇ ਠੀਕ ਭਾਵਨਾ ਨਾਲ ਲਿਖੀਆਂ ਹੋਈਆਂ ਹਨ। ਮੈਂ ਆਖਿਆ: ਆਪ ਜੀ ਦੀ ਸਿਹਤ ਦੇ ਫ਼ਿਕਰ ਦੀਆਂ ਹੋਣਗੀਆਂ। "ਹਾਂ, ਹੈਨ ਤਾਂ ਮੇਰੀ ਸਿਹਤ ਬਾਰੇ ਵੀ। ਮੈਨੂੰ ਨਹੀਂ ਸੀ ਪਤਾ ਕਿ ਮੈਨੂੰ ਦੋਹਾਂ ਨੂੰ ਸੂਚਨਾ ਵੀ ਦੇਣੀ ਚਾਹੀਦੀ ਸੀ ਕਿ ਮੈਂ ਹੁਣ ਠੀਕ ਠਾਕ ਹਾਂ", ਸਤਿਗੁਰੂ ਜੀ ਨੇ ਦੱਸਿਆ। ਮੈਂ ਅਰਜ਼ ਕੀਤੀ: ਹਿਰਦੈ ਸਮਰਾਟ ਵੱਲ, ਜਿਥੇ ਵੀ ਕਿਤੇ ਕੋਈ ਸਿਖ ਰਹਿੰਦਾ ਹੈ, ਉਹਦਾ ਧਿਆਨ ਤਾਂ ਰਹਿੰਦਾ ਹੀ ਹੈ। ਅੱਛਾ ਕੀਤਾ ਗੁਰਦੇਵ-ਭਜਨ ਹੋਰਾਂ ਆਪ ਜੀ ਦੀ ਸਿਹਤ ਬਾਰੇ ਪੁੱਛਿਆ।

## ਮਨਚੰਦਾ ਦਾ ਘਰ

ਅੱਗੇ ਸ. ਸੁਰਿੰਦਰ ਸਿੰਘ ਮਨਚੰਦਾ ਦੇ ਘਰ ਦੋ ਦਰਜਨ ਦੇ ਕਰੀਬ ਸਿੰਘ ਜੁੜੇ ਹੋਏ ਸਨ। ਰਾਜਿੰਦਰ ਨਗਰ ਵਿਚ ਕਿਰਾਏ ਦੇ ਮਕਾਨ ਵਿਚ ਸ਼ਾਇਦ ਇਹ ਆਖ਼ਰੀ ਲੰਗਰ ਹੀ ਹੋਵੇ। ਅੱਜ ਕਿਉਂਕਿ ਹਰਮੀਤ ਨਮਿਤ ਭੋਗ ਪੈਣਾ ਹੈ, ਸੋ ਲੰਗਰ ਦੀ ਗੱਲ ਵੀ ਅੱਜ ਵਿਸ਼ੇਸ਼ ਹੀ ਸੀ। ਮੈਨੂੰ ਅਵਿਨਾਸ਼-ਹੰਸਪਾਲ-ਮਨਚੰਦਾ ਹੁਰਾਂ ਨਾਲ ਦਫ਼ਤਰ ਵਿਚ ਬੈਠਣ ਦਾ ਮੌਕਾ ਮਿਲਿਆ।

ਸ. ਹੰਸਪਾਲ ਦਾ ਕਹਿਣ ਸੀ ਕਿ ਸ. ਹਰਚਰਨ ਸਿੰਘ ਰੰਧਾਵੇ ਅਤੇ ਸ. ਪ੍ਰੀਤਮ ਸਿੰਘ ਰੀਹਲ ਨੂੰ ਵਲਾਇਤ ਵਿਚ ਫੋਨ ਕੀਤਾ ਜਾਵੇ ਕਿ ਅਵਿਨਾਸ਼ ਹੁਰਾਂ ਨੂੰ 3000 ਪੌਂਡ ਤਾਂ ਜ਼ਰੂਰ ਦਿਤਾ ਜਾਵੇ। ਜੇ ਹੋ ਸਕੇ ਤਾਂ 5000 ਪੌਂ ਡ ਅਦਾ ਕੀਤਾ ਜਾਵੇ।

ਇਸ ਬਾਰੇ ਮਨਚੰਦਾ ਨੇ ਹੀ ਫੋਨ ਕਰਨਾ ਸੀ।

ਸਤਿਗੁਰੂ ਜੀ ਪ੍ਰਸ਼ਾਦ ਛਕ ਕੇ ਮੜ ਪੂਸਾ ਰੋਡ ਕੋਠੀ ਆ ਗਏ ਅਤੇ ਬਿਰਾਜ ਗਏ।

## ਨੰਦ ਕਿਸ਼ੋਰ ਦੀ ਰਕਮ

ਮੈਂ ਅਜੇ ਕੋਠੀ ਹੀ ਸਾਂ ਕਿ ਸੰਤ ਮਹਿੰਦਰ ਸਿੰਘ ਪੂਰਬਾ ਨੇ ਮੈਨੂੰ 1000/=, ਦੇ ਨੋਟ ਲਿਆ ਦਿਤੇ। ਮੇਰੇ 'ਕਿਸ ਬਾਰੇ' ਪੁੱਛਣ ਤੇ ਉਸ ਦੱਸਿਆ ਕਿ ਸਤਿਗੁਰੂ ਜੀ ਦਾ ਹੁਕਮ ਸੀ ਤੁਹਾਨੂੰ ਦੇਣ ਲਈ। ਤੁਸਾਂ ਕਿਸੇ ਹਿੰਦੂ ਸੱਜਣ ਨੂੰ ਇਹ ਰਕਮ ਦੇਣੀ ਹੈ। ਅਤੇ ਮੈਨੂੰ ਯਾਦ ਆਇਆ ਕਿ ਇਹ ਫ਼ਿਕਰ ਆਪ ਦਾ ਨੰਦ ਕਿਸ਼ੋਰ ਕਰੋਲ ਬਾਗ





ਬਾਰੇ ਹੈ। ਸਬੱਬ ਨਾਲ ਜਦੋਂ ਮੈਂ ਸੰਤ ਜਸਵੰਤ ਸਿੰਘ ਟੇਲਰ ਮਾਸਟਰ ਪਾਸ ਪੁਜਿਆ, ਏਥੇ ਹੀ ਮੈਨੂੰ ਡਾ. ਨੰਦ ਕਿਸ਼ੋਰ ਅਤੇ ਸ਼੍ਰੀ ਰਾਮ ਇਕੱਠੇ ਮਿਲ ਪਏ। ਮੈਂ ਜਦੋਂ ਡਾ. ਨੰਦ ਕਿਸ਼ੋਰ ਨੂੰ ਇਹ ਰਕਮ ਦਿਤੀ ਤਾਂ ਉਹ ਜਿਵੇਂ ਕੰਬ ਉਠਿਆ: ਨਹੀਂ ਮੈਂ ਇਸਦੇ ਯੋਗ ਨਹੀਂ। ਇਹ ਤੁਸੀਂ ਹੀ ਰੱਖੋ। ਨੰਦ ਕਿਸ਼ੋਰ ਕ੍ਰਿਤੱਗਯ ਤਾਂ ਸੀ ਹੀ ਪਰ ਸਤਿਗੁਰੂ ਜੀ ਦੀ ਉੱਚਤਾ ਵੇਖ ਘਬਰਾਹਟ ਹੋ ਗਈ, ਕਿ ਨਾ ਜਾਣੀ ਦੇ ਇਸ ਦਾ ਕੀ ਨਤੀਜਾ ਨਿਕਲੇ! ਸ਼੍ਰੀ ਰਾਮ ਨੇ ਉਸ ਨੂੰ ਸਮਝਾਇਆ: ਇਹ ਸਤਿਗੁਰੂ ਜੀ ਵਲੋਂ ਤੈਨੂੰ ਆਸ਼ੀਰਵਾਦ ਹੈ। ਇਹ ਰਕਮ ਬਰਕਤਾਂ ਦਾ ਭੰਡਾਰ ਹੈ ਕਿ ਤੂੰ ਇਸ ਨੂੰ ਸੰਜਮ ਨਾਲ ਵਰਤ ਕੇ ਅਗੇ ਵਧਣਾ ਚਾਹੇਂ ਤਾਂ ਭਾਵੇਂ ਕਰੋੜ ਪਤੀ ਹੋ ਜਾ। ਇਹ ਰਕਮ ਤੈਨੂੰ ਮੰਗਣੀ ਵੀ ਨਹੀਂ ਪਈ। ਤੇਰੇ ਸਵੈਮਾਣ ਨੂੰ ਠੇਸ ਲਾਣ ਲਈ ਨਹੀਂ, ਉਸ ਦੀ ਰਖਿਆ ਕਰਨ ਲਈ ਦਿਤੀ ਗਈ ਹੈ। ਕੁਝ ਜਸਵੰਤ ਸਿੰਘ ਨੇ ਉਸਨੂੰ ਪ੍ਰੇਰਿਆ, ਕੁਝ ਮੈਂ ਆਖਿਆ ਤਾਂ ਉਹ ਰਕਮ ਸਵੈਭਿਮਾਨੀ ਨੰਦ ਕਿਸ਼ੋਰ ਨੇ ਮੈਥੋਂ ਫੜੀ।

ਊਂ ਨੰਦ ਕਿਸ਼ੋਰ ਦਾ ਸਤਿਗੁਰੂ ਜੀ ਨਾਲ ਪ੍ਰੇਮ ਐਸਾ ਹੈ ਕਿ ਪਿਛਲੇ ਦਿਨੀਂ ਜਦੋਂ ਨੰਦ ਕਿਸ਼ੋਰ ਨਾਲ ਸਤਿਗੁਰੂ ਜੀ ਦੇ ਰੁਝੇਵਿਆਂ ਕਾਰਨ ਦਰਸ਼ਨ ਨਾ ਦੇ ਸਕਣ ਬਾਰੇ ਜ਼ਿਕਰ ਕੀਤਾ ਤਾਂ ਨੰਦ ਕਿਸ਼ੋਰ ਸਹਿਜ ਭਾ ਬੋਲ ਉਠਿਆ: ਤੇਰੇ ਮਨ ਦੀ ਕੋਈ ਝਿਜਕ ਹੀ ਹੋਵੇਗੀ! ਮੈਂ ਤਾਂ ਜਦੋਂ ਵੀ ਹਜ਼ੂਰ ਦੇ ਦਰਸ਼ਨ ਚਿਤਵੇ, ਦਰਸ਼ਨ ਹੋ ਗਏ।

## ਗੱਲ ਪ੍ਰੀਤਮ ਸਿੰਘ ਚੱਪਲਾਂ ਵਾਲੇ ਦੀ

2.00 ਦੁਪਹਿਰੇ ਮੈਂ ਕੋਠੀ ਪਰਤਿਆ। ਸਤਿਗੁਰੂ ਜੀ ਵਾਲੇ ਪਾਸੇ ਦੇ ਦੁਆਰ ਖੁੱਲ੍ਹੇ ਸਨ। ਅੰਦਰ ਗਿਆ। ਸਤਿਗੁਰੂ ਜੀ ਬਰਾਮਦੇ ਅੰਦਰ ਪਏ ਹੋਏ ਲੰਮੇ ਬੈਂਚ 'ਤੇ ਚੌਂਕੜਾ ਮਾਰੀ ਲੰਮੇ ਪਏ ਸਨ। ਸਾਹਮਣੇ ਹੱਥ ਜੋੜੀ ਖਲੋਤੇ ਸਨ: ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼, ਸ. ਹਰਵਿੰਦਰ ਸਿੰਘ ਹੰਪਸਾਲ, ਸੰਤ ਬਲਦੇਵ ਸਿੰਘ ਸੇਵਕ, ਸ. ਸੁਰਿੰਦਰ ਸਿੰਘ ਮਨਚੰਦਾ, ਸੰਤ ਮੋਹਣ ਸਿੰਘ ਮੰਡੀ, ਸੇਠ ਧਰਮ ਸਿੰਘ, ਸੰਤ ਸੁਖਦੇਵ ਸਿੰਘ ਬਾਲੀ ਨਗਰ, ਸੰਤੋਖ ਸਿੰਘ ਲਾਲ ਜੀ। ਅੱਜ ਹੀ ਲਖਨਊਓਂ ਆਏ ਸੰਤ ਹਰਭਜਨ ਸਿੰਘ ਠੇਕੇਦਾਰ, ਉਨ੍ਹਾਂ ਦਾ ਚਾਚਾ ਸੰਤ ਮੋਹਣ ਸਿੰਘ। ਗੱਲ ਚੱਲ ਰਹੀ ਸੀ ਸੰਤ ਪ੍ਰੀਤਮ ਸਿੰਘ ਚੱਪਲਾਂ ਵਾਲੇ ਦੀ।

ਪਤਾ ਨਹੀਂ ਗੱਲ ਕਦੋਂ ਤੇ ਕਿਵੇਂ ਚੱਲੀ। ਮੇਰੇ ਗਿਆਂ ਸਤਿਗੁਰੂ ਜੀ ਜ਼ਿਕਰ ਕਰ ਰਹੇ ਸਨ: ਉਹ ਬੜਾ ਗਰਮਾ ਗਰਮ ਆਇਆ। ਮੈਂ ਤਾਂ ਵਿਹੰਦਿਆਂ ਹੀ ਬੂਹਾ ਢੋਅ ਲਿਆ, ਪਰ ਜਿਥੇ ਮੈਂ ਬੈਠਾ, ਏਥੇ ਮੇਰੀ ਸਿੰਘਣੀ ਖਲੋਤੀ ਸੀ। ਉਸ ਨੇ ਜੋ ਬੋਲਣਾ ਸੀ ਬੋਲ ਗਿਆ। ਉਹ ਬਥੇਰਾ ਚੁੱਪ ਕਰਵਾਵੇ, ਪਰ ਸਰਦਾਰ ਜੀ ਪਉਣ ਦੇ ਘੋੜੇ ਤੇ ਸਵਾਰ ਸਨ। ਕਵੀ ਹੁਰਾਂ ਨੂੰ ਪਤਾ ਈ ਹੈ, ਜਦੋਂ ਪ੍ਰੀਤਮ ਸਿੰਘ ਤੇ ਇੰਦਰ ਸਿੰਘ (ਡਾਲਟਨ ਗੰਜ) ਕੈਨੇਡਾ ਗਏ ਸਨ, ਉਦੋਂ ਕਦੀ ਇਹੋ ਜਿਹੀ ਸਥਿਤੀ ਆ

ਜਾਂਦੀ। ਇਕ ਵਾਰ ਸਾਨੂੰ ਅੱਧੀ ਰਾਤ ਨੂੰ ਇਹਨਾਂ ਦੀ ਢੂੰਡ ਵਿਚ ਬੰਦੇ ਭੇਜਣੇ ਪਏ, ਅਖ਼ੀਰ ਮੈਂ ਆ ਗਿਆ। ਮੇਰੀ ਸਿੰਘਣੀ ਹੀ ਇਸ ਤੋਂ ਕੰਮ ਲੈ ਲੈਂਦੀ ਹੈ।

ਸ. ਹਰਵਿੰਦਰ ਸਿੰਘ ਨੇ ਆਪਣੇ ਅੰਦਾਜ਼ ਵਿਚ ਕਿਹਾ: ਸੱਚੇ ਪਾਤਸ਼ਾਹ ਜੀ, ਮੈਂ ਆਪ ਜੀ ਤੋਂ ਆਗਿਆ ਵੀ ਨਹੀਂ ਸੀ ਲਈ ਤਾਂ ਵੀ ਰਾਤੀਂ 9-10 ਦੇ ਦਰਮਿਆਨ ਪ੍ਰੀਤਮ ਸਿੰਘ ਅਤੇ ਉਹਦੇ ਲੜਕੇ ਦਲਬੀਰ ਨੂੰ ਵੇਖ, ਉਨ੍ਹਾਂ ਕੋਲ ਖ਼ਿਮਾ ਜਾਚਨਾ ਕੀਤੀ, ਪਰ ਉਨ੍ਹਾਂ ਦੀ ਨਾਰਾਜ਼ਗੀ ਤਾਂ ਵੀ ਮੱਠੀ ਨਹੀਂ ਹੋਈ। ਸਤਿਗੁਰੂ ਜੀ ਬਚਨ ਕੀਤਾ: ਚੰਗੀ ਗੱਲ ਹਮੇਸ਼ਾ ਹੀ ਚੰਗੀ ਹੁੰਦੀ ਹੈ, ਜਦੋਂ ਵੀ ਕਰ ਲਈਏ ਠੀਕ, ਤੇ ਇਸ ਨਾਲ ਨੁਕਸਾਨ ਕੋਈ ਨਹੀਂ ਹੁੰਦਾ।

ਮੈਂ ਵੀ ਦੱਸਿਆ ਕਿ ਰਾਤੀਂ ਪ੍ਰੀਤਮ ਸਿੰਘ ਮੇਰੇ ਕੋਲ ਵੀ ਝੂਰਿਆ ਸੀ ਅਤੇ ਉਸ ਨੇ ਸਾਰੀ ਕਹਾਣੀ ਸੁਣਾ ਕੇ ਆਖਿਆ: ਸੱਚੇ ਪਾਤਸ਼ਾਹ ਨਾ ਮੇਰੇ ਨਾਲ ਨੇਤਰ ਮਿਲਾਂਦੇ ਹਨ ਅਤੇ ਨਾ ਗੱਲ ਹੀ ਕਰਦੇ ਹਨ ਅਤੇ ਮੈਂ ਧੀਰਜ ਨਾਲ ਸੁਣ ਕੇ ਸਲਾਹ ਦਿੱਤੀ: ਤੂੰ ਸਤਿਗੁਰੂ ਜੀ ਨਾਲ ਸਿੱਧੀ ਅਰਜ਼ ਕਰ, ਸੁਣਨਗੇ। ਫਿਰ ਮੈਂ ਬਿਨੈ ਕੀਤੀ: ਵਿਚਾਰਾ ਕੰਮ ਵੀ ਬਹੁਤ ਕਰਦਾ ਹੈ, ਆਪ ਜੀ ਬਚਨ ਕਰੋਗੇ, ਉਹਦੀ ਤਕਲੀਫ਼ ਹਟ ਜਾਏਗੀ।

ਨਾਲ ਹੀ ਇਸ ਖੜੀ ਸਭਾ ਵਿਚੋਂ ਸਤਿਗੁਰੂ ਜੀ ਨੇ ਸ. ਸੇਵਾ ਸਿੰਘ ਨੂੰ ਕਿਸੇ ਕੰਮ ਤੋਰਿਆ, ਉਸ ਕਿਹਾ: ਮੋਹਣ ਸਿੰਘ ਗਿਆ ਹੈ ਜੀ। ਨਾਲ ਹੀ ਸਤਿਗੁਰੂ ਜੀ ਨੇ ਲਾਲ ਜੀ ਨੂੰ ਕੁਝ ਸੰਕੇਤ ਕੀਤਾ ਅਤੇ ਏਨੇ ਨੂੰ ਧਰਮ ਸਿੰਘ ਚਾਵਲਾ ਦੋਬਾਰਾ ਹੱਥ ਜੋੜ ਕੇ ਖਲੋ ਗਿਆ। ਭਰਾ ਸੁਰਅੰਮ੍ਰਿਤ ਸਿੰਘ ਦਾ ਫ਼ੋਨ ਬੈਂਕਾਕ ਤੋਂ ਆਇਆ ਹੈ ਜੀ, ਅਤੇ ਸਤਿਗੁਰੂ ਜੀ ਹੇਠਾਂ ਦਫ਼ਤਰ ਲਈ ਫੋਨ ਕਰਨ ਵਾਸਤੇ ਪੌੜੀਆਂ ਉਤਰ ਗਏ।

### ਮੇਲਾ ਚਲੋ ਚਲੀ ਦਾ

ਸੰਤ ਮਹਿੰਦਰ ਸਿੰਘ ਪੂਰਬੇ ਤੋਂ ਪਤਾ ਲੱਗਾ ਕਿ ਪ੍ਰੋਗਰਾਮ ਅਚਾਨਕ ਤੁਰ ਪੈਣ ਦਾ ਬਣ ਗਿਆ ਹੈ। ਸਕੱਤਰ ਤਰਸੇਮ ਸਿੰਘ ਨੇ ਹਿਸਾਰ ਨੂੰ ਫੋਨ ਕਰਵਾ ਦਿਤਾ ਹੈ ਕਿ ਸਾਧ ਸੰਗਤ 6 ਵਜੇ ਹਿਸਾਰ ਦੇ ਮੋੜ ਤੇ ਖਲੋਵੇ, ਜਿਥੇ ਦਰਸ਼ਨ ਦੇ ਕੇ ਸਤਿਗੁਰੂ ਜੀ ਜੀਵਨ ਨਗਰ ਜਾਣਗੇ। ਇਸ ਲਈ ਸਾਰਾ ਸਾਮਾਨ ਗੱਡੀਆਂ ਵਿਚ ਪੈਕ ਕਰ ਲਿਆ ਗਿਆ ਹੈ। 3 ਵਜੇ ਅਸਾਂ ਤੁਰ ਪੈਣਾ ਹੈ।

### ਭੋਗ ਨੂੰਹ ਬੀਬੀਆਂ ਦੇ

ਜਦੋਂ ਮੈਂ ਦੀਵਾਨ ਵਿਚ ਧਰਮਸ਼ਾਲਾ ਹਾਜ਼ਰ ਹੋਇਆ, 4 ਵੱਜ ਚੁੱਕੇ ਸਨ। ਹਜ਼ੂਰੀ ਵਿਚ ਨਾਮ ਸਿਮਰਨ ਜਾਰੀ ਸੀ। ਸੈਂਕੜੇ ਨਰ ਨਾਰ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਸੁਖ ਮਾਣਦੇ ਨਾਮ ਸਿਮਰਨ ਕਰ ਰਹੇ ਸਨ ਅਤੇ ਪ੍ਰਤੀਪਲ ਨਮਸਕਾਰਾਂ ਹੋ ਰਹੀਆਂ ਸਨ। ਅੱਜ ਸ. ਸੁਰਿੰਦਰ ਸਿੰਘ ਮਨਚੰਦਾ ਦੀ ਸੁਪਤਨੀ ਹਰਮੀਤ ਕੌਰ ਅਤੇ ਸੰਤ ਸੁਖਦਰਸ਼ਨ ਸਿੰਘ ਦੀ ਸੱਸ ਦਾ ਭੋਗ ਪੈਣਾ ਸੀ। ਮਾਹੌਲ ਪੁਰ-ਸਕੂਨ ਸੀ।





4.30 ਵਜੇ ਭੋਗ ਪੈਣੇ ਸ਼ੁਰੂ ਹੋਏ। ਸ. ਕਰਤਾਰ ਸਿੰਘ, ਹਰਮੀਤ ਦੇ ਪਿਤਾ ਜੀ, ਹੈਦਰਾਬਾਦ ਤੋਂ ਅਤੇ ਸ. ਹਰਭਜਨ ਸਿੰਘ ਠੇਕੇਦਾਰ ਲਖਨਊ ਵੀ ਪੁੱਜੇ ਹੋਏ ਸਨ। 5 ਪਾਠਾਂ ਦੇ ਭੋਗ ਪਾਏ ਗਏ ਬੀਬੀ ਹਰਮੀਤ ਨਮਿਤ ਅਤੇ ਇਕ ਪਾਠ ਦਾ ਭੋਗ ਬੀਬੀ ਸੁਰਜੀਤ ਕੌਰ ਸੁਪਤਨੀ ਸੰਤ ਸੁਖਦਰਸ਼ਨ ਸਿੰਘ ਨਮਿਤ ਪਾਇਆ ਗਿਆ। ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਬੜੇ ਪ੍ਰੇਮ ਨਾਲ ਕੀਤੀ।

### ਸੰਤ ਦਸਵਿੰਦਰ ਸਿੰਘ ਦਾ ਲੜਕਾ

ਸ਼ਬਦ ਸ੍ਰੀ ਸਤਿਗੁਰੂ ਜੀ ਨੇ ਆਪ ਪੜ੍ਹੇ। ਏਨੇ ਵਿਚ ਇਕ ਬੱਚਾ ਸਾਧ ਸੰਗਤ ਵਿਚ ਉਠਾ ਕੇ ਦਿਖਾਇਆ ਗਿਆ। ਸ੍ਰੀ ਸਤਿਗੁਰੂ ਜੀ ਨੇ ਬੱਚੇ ਬਾਰੇ ਇਸ ਤਰ੍ਹਾਂ ਜਾਣਕਾਰੀ ਦਿੱਤੀ: ਜਿਸ ਬੱਚੇ ਨੂੰ ਵੇਖਦੇ ਹੋ, ਇਹ ਧਰਮਸ਼ਾਲਾ ਦੇ ਗ੍ਰੰਥੀ ਦਸਵਿੰਦਰ ਸਿੰਘ ਦਾ ਹੈ। ਉਮਰ ਇਸ ਦੀ 9 ਸਾਲ ਹੈ। ਇਸ ਨੇ ਆਦਿ ਗ੍ਰੰਥ ਜੀ ਦਾ ਪਾਠ ਸਮਾਪਤ ਕਰ ਲਿਆ ਹੈ। ਇਹ ਢੋਲਕ ਵਜਾਉਣੀ ਵੀ ਸਿਖਦਾ ਹੈ, ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਾ ਵਿਦਿਆਰਥੀ ਹੈ। ਏਨੀ ਛੋਟੀ ਉਮਰ ਵਿਚ ਇਸ ਨੇ ਪਾਠ ਕਰਨਾ ਸਿਖ ਲਿਆ ਹੈ। ਤੁਸੀਂ ਵੀ ਆਪਣੇ ਇਸ ਉਮਰ ਦੇ ਬੱਚਿਆਂ ਨੂੰ ਪ੍ਰੇਰੋ ਅਤੇ ਪਾਠ ਕਰਨਾ ਸਿਖਾਓ। ਮੈਨੂੰ ਦੋਬਾਰਾ ਆਉਣ ਤੱਕ ਦੱਸੋ ਕੌਣ ਕੌਣ ਆਪਣੇ 9 ਸਾਲ ਦੇ ਬੱਚੇ ਨੂੰ ਇਸ ਚੰਗੇ ਪਾਸੇ ਲਾਉਂਦਾ ਹੈ।

ਅਤੇ ਸ਼ਬਦ ਸ਼ੁਰੂ ਹੋ ਗਿਆ *'ਜੋਗੀ ਜਤੀ ਬ੍ਰਹਮਚਾਰੀ, ਬਡੇ ਬਡੇ ਛੱਤਰਧਾਰੀ, ਛੱਤਰ ਹੀ ਕੀ ਛਾਇਆ ਕਈ ਕੋਸ ਲੌ ਚਲਤ ਹੈ।'* ਦੂਜਾ ਸ਼ਬਦ ਗੰਵਿਆ: *'ਜੋ ਦਿਨ ਆਵਹਿ ਸੋ ਦਿਨ ਜਾਹੀ।। ਕਰਨਾ ਕੂਚ ਰਹਿਣ ਥਿਰ ਨਾਹੀ।।'* ਪੂਰੇ 6.30 ਵਜੇ ਦੀਵਾਨ ਦੀ ਸਮਾਪਤੀ ਹੋ ਗਈ।

ਪਿਛਲੇ ਬੂਹੇ ਪਾਸ ਕਾਰ ਖਲੋਤੀ ਸੀ, ਸਤਿਗੁਰੂ ਜੀ ਅਤੇ ਸੇਵਕ ਸੀਟਾਂ ਤੇ ਬੈਠੇ ਅਤੇ ਜੀਵਨ ਨਗਰ ਨੂੰ ਪ੍ਰਸਥਾਨ ਕੀਤਾ। ਜਾਣ ਉਪਰੰਤ ਹਾਲ ਵਿਚ ਹੀ ਪੰਗਤਾਂ ਲਗ ਗਈਆਂ ਅਤੇ ਪ੍ਰਸ਼ਾਦ ਵਰਤਾਇਆ ਜਾਣ ਲੱਗਾ।

## 26 ਜੁਲਾਈ 1984, ਵੀਰਵਾਰ

## ਨਵੀਂ ਦਿੱਲੀ

### ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ

ਅੱਜ ਮੈਨੂੰ ਫਿਰ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨਸਰੋਵਰ ਗਾਰਡਨ ਵਿਚ ਜਾਣ ਦਾ ਮੌਕਾ ਮਿਲਿਆ। ਪਰਵੇਸ਼ ਦੁਆਰ ਅੰਦਰ ਦਾਖ਼ਲ ਹੁੰਦਿਆਂ

ਹੀ ਮੁਸੱਵਰ ਵਰਿਆਮ ਸਿੰਘ ਜੀ ਦੀ ਬਣਾਈ ਕਲਮੀ ਤਸਵੀਰ ਸ਼ਹੀਦ ਬਿਸ਼ਨ ਸਿੰਘ ਉਤੇ ਨਜ਼ਰ ਪਈ। ਗੋਰਾ ਰੰਗ, ਮੋਟੀਆਂ ਅੱਖਾਂ, ਸੁੰਦਰ ਨਕਸ਼, ਸਿਰ ਸਿੱਧੀ ਦਸਤਾਰ, ਗਰਦਨ ਉਤੇ ਕਾਤਲ ਦੀ ਤਲਵਾਰ। ਬਾਰਾਂ ਸਾਲਾਂ ਦਾ ਇਹ ਬੱਚਾ ਇਸ ਸਕੂਲ ਦਾ ਆਦਰਸ਼ ਹੈ।

ਤਿੰਨ ਕਮਰੇ ਲੰਘ ਕੇ ਪ੍ਰਿੰਸੀਪਲ ਦੇ ਕਮਰੇ ਵਿਚ ਗਿਆ। ਬੀਬੀ ਬਿਅੰਤ ਕੌਰ ਪ੍ਰਿੰਸੀਪਲ ਆਪਣੀ ਪੱਕੀ ਨੌਕਰੀ ਦਾ ਤਿਆਗ ਕਰ ਨਾਮਧਾਰੀ ਸਕੂਲ ਦੀ ਬਿਹਤਰੀ ਵਾਸਤੇ ਇਸ ਸੀਟ ਉੱਤੇ ਬੈਠੀ ਸੀ। ਕੋਲ ਉਸ ਦੀ ਨੂੰਹ ਰਵਿੰਦਰ ਸਜਾਵਟ ਤੇ ਸਿਖਿਆ ਲਈ ਚਾਰਟ ਤਿਆਰ ਕਰ ਰਹੀ ਸੀ।

ਮੇਰੇ ਬੈਠਿਆਂ ਛੋਟੇ ਦੋ ਬੱਚਿਆਂ ਦੀ ਪ੍ਰਿੰਸੀਪਲ ਕੋਲ ਸ਼ਿਕਾਇਤ ਆਈ। ਪਹਿਰਾਵਾ ਨਾਮਧਾਰੀਆਂ ਵਾਲਾ ਪਰ ਅੰਤ ਬੱਚੇ ਹੀ ਸਨ ਅਤੇ ਬੱਚੇ ਵੀ ਅੱਪਰ ਕੇ. ਜੀ. ਦੇ। ਇੱਕ ਨੇ ਦੂਜੇ ਦੀ ਕਾਪੀ ਪਾੜ ਦਿੱਤੀ ਸੀ। ਪ੍ਰਿੰਸੀਪਲ ਨੇ ਦੋਹਾਂ ਬੱਚਿਆਂ ਨੂੰ ਧੀਰਜ ਤੇ ਪਿਆਰ ਨਾਲ ਸਮਝਾ ਕੇ ਵਾਪਸ ਕਲਾਸ ਵਿਚ ਜਾਣ ਲਈ ਕਿਹਾ।

ਬੀਬੀ ਪ੍ਰਿੰਸੀਪਲ 5.7.84 ਵਾਲੇ ਦਿਨ ਦੇ, ਸਕੂਲ ਵਿਚ ਉਚਰੇ ਸਤਿਗੁਰੂ ਜੀ ਦੇ ਬਚਨਾਂ ਨੂੰ ਰਿਕਾਰਡ ਕਰਵਾਉਣਾ ਚਾਹੁੰਦੀ ਸੀ ਤਾਂ ਕਿ ਸਕੂਲ ਦੇ ਬੱਚਿਆਂ ਨੂੰ ਗੁਰ ਉਪਦੇਸ਼ ਦੀ ਕੈਸਿਟ ਸੁਣਾਈ ਜਾ ਸਕੇ।

ਏਥੋਂ ਉੱਠ ਕੇ ਮੈਂ ਸ੍ਰੀ ਗੁਰਦੇਵ ਸਿੰਘ ਸਰੋਦ ਦੇ ਘਰ, ਨਾਮਧਾਰੀ ਕਾਲੋਨੀ ਗਿਆ। ਸਰੋਦ ਪਤਨੀ ਗੁਰਮੀਤ ਕੌਰ ਨੇ ਦੱਸਿਆ: ਪਰਸੋਂ ਸ੍ਰੀ ਸਤਿਗੁਰੂ ਜੀ ਨੇ ਧਰਮਸ਼ਾਲਾ ਦੀਵਾਨ 'ਚੋਂ ਉੱਠ ਮੈਨੂੰ ਅਤੇ ਸੁਰਿੰਦਰ ਕੌਰ (ਸੁਪਤਨੀ ਸ੍ਰੀ ਹਰਭਜਨ ਸਿੰਘ ਸਿਤਾਰ) ਨੂੰ ਆਦਮੀ ਭੇਜ ਕੇ ਬੁਲਾਇਆ। ਮੈਨੂੰ ਪੁੱਛਿਆ: ਕਿਸੇ ਚੀਜ਼ ਦੀ ਲੋੜ ਹੋਵੇ ਤਾਂ ਦੱਸਣਾ। ਫਿਰ ਸੁਰਿੰਦਰ ਨੂੰ ਪੁਛਿਓ ਕਿ ਪੈਸੇ ਮਿਲ ਗਏ ਸਨ ਨਾ, ਹੋਰ ਵੀ 1000/= ਭੇਜ ਦਿਆਂਗੇ। ਪਰ ਮੈਂ ਤਾਂ ਅਰਜ਼ ਕੀਤੀ ਸੀ: ਮੈਨੂੰ ਤਾਂ ਕਿਸੇ ਚੀਜ਼ ਦੀ ਲੋੜ ਨਹੀਂ, ਆਪ ਜੀ ਦੀ ਬਹੁਤ ਕਿਰਪਾ ਹੈ।

## 27 ਜੁਲਾਈ 1984, ਸ਼ੁੱਕਰਵਾਰ

## ਨਵੀਂ ਦਿੱਲੀ

ਅਜੇ ਸਵੇਰ ਦੇ 8 ਹੀ ਵੱਜੇ ਸਨ ਕਿ ਸ਼੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਦਾ ਭੇਜਿਆ ਹੋਇਆ ਇਕ ਜ਼ਿੰਮੇਵਾਰ ਸੱਜਣ ਸੰਤ ਮੁਖਤਿਆਰ ਸਿੰਘ ਪਟਵਾਰੀ ਸ਼੍ਰੀ ਜੀਵਨ ਨਗਰੋਂ ਆ ਪਹੁੰਚਾ। ਉਸ ਨੇ ਸਤਿਗੁਰੂ ਜੀ ਦੇ ਸੁਨਹਿਰੀ ਛਪੇ ਲੈਟਰ ਫਾਰਮ ਤੇ ਲਿਖੀ ਖੁੱਲ੍ਹੇ ਲਿਫ਼ਾਫ਼ੇ ਵਿਚ ਚਿੱਠੀ ਮੇਰੇ ਅੱਗੇ





ਰੱਖ ਦਿਤੀ।

ਦੂਜਾ ਪੈਰ੍ਹਾ ਇਸ ਤਰ੍ਹਾਂ ਹੈ:

*"ਸ਼੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਅਰਜ਼ ਹੈ ਕਿ ਪੰਡਤ ਮਨਸਾ ਸਿੰਘ ਬੁੱਢਿਆਂ ਦੇ ਡੇਰੇ ਸ਼੍ਰੀ ਭੈਣੀ ਸਾਹਿਬ (ਕਿਤੇ ਤਾਰੀਖ਼ ਵੀ ਲਿਖੀ ਹੁੰਦੀ–ਕਵੀ) ਚੜ੍ਹਾਈ ਕਰ ਗਏ ਹਨ। ਉਨ੍ਹਾਂ ਦਾ ਭੋਗ 30 ਜਾਂ 31 ਜਾਂ 1 ਨੂੰ ਸ਼੍ਰੀ ਭੈਣੀ ਸਾਹਿਬ ਪਾਉਣਾ ਹੈ। ਹੁਕਮ ਹੋਇਆ ਹੈ ਕਿ ਇਸ ਦਿਨ ਤੇ ਪੰਡਤ ਜੀ ਬਾਰੇ ਇਕ ਪੈਂਫਲਿਟ ਛਾਪ ਕੇ ਵੰਡਣਾ ਹੈ। ਹੁਕਮ ਹੋਇਆ ਹੈ ਕਿ ਤੁਸੀਂ ਇਸ ਸੰਬੰਧੀ ਮੈਟਰ ਅਤੇ ਤਸਵੀਰਾਂ ਲੈ ਕੇ 28.7.84 ਨੂੰ ਸ਼੍ਰੀ ਭੈਣੀ ਸਾਹਿਬ ਪੁੱਜੋ ਜੀ। ਸ਼੍ਰੀ ਸਤਿਗੁਰੂ ਜੀ 28.7.84 ਨੂੰ ਸ੍ਰੀ ਭੈਣੀ ਸਾਹਿਬ ਪੁੱਜ ਰਹੇ ਹਨ ਜੀ।"*

*26.7.84* *ਆਪ ਦਾ ਤਰਸੇਮ ਸਿੰਘ ਨਾਮਧਾਰੀ*

ਇਸ ਪੱਤਰ ਦੇ ਨਾਲ ਹੀ ਮੈਂ ਆਪਣੀ ਤਿਆਰੀ ਵਿਚ ਮਸਰੂਫ਼ ਹੋ ਗਿਆ।

### ਸੂਬਾ ਗੰਡਾ ਸਿੰਘ ਜੀ ਦੀ ਪਤਨੀ ਵੀ ਗਈ

8 ਵਜੇ ਰਾਤੀਂ ਮਨਧੀਰ ਸਿੰਘ, ਮੇਰਾ ਵੱਡਾ ਲੜਕਾ, ਮੇਰੇ ਪਾਸ ਆਇਆ। ਉਸ ਦੱਸਿਆ ਕਿ ਸੂਬਾ ਗੰਡਾ ਸਿੰਘ ਜੀ ਦੀਆਂ ਨੂੰਹਾਂ ਮਿਲੀਆਂ ਹਨ। ਉਨ੍ਹਾਂ ਦੱਸਿਆ ਹੈ ਕਿ ਅੱਜ ਉਨ੍ਹਾਂ ਦੀ ਸੱਸ, ਸੂਬਾ ਜੀ ਦੇ ਘਰੋਂ, ਕੇਸਰ ਕੌਰ ਗੁਜ਼ਰ ਗਈ ਹੈ।

ਮਾਤਾ ਜੀ ਪਿਛਲੇ ਹਫ਼ਤੇ ਅਧਰੰਗ ਦੇ ਸ਼ਿਕਾਰ ਹੋ ਗਏ ਸਨ। ਇਕ ਨਰਸਿੰਗ ਹੋਮ ਵਿਚ ਇਲਾਜ ਹੋ ਕੇ ਠੀਕ ਠਾਕ ਅਨੁਭਵ ਕਰਦਿਆਂ ਘਰ ਗਏ ਸਨ, ਫਿਰ ਦੋ ਦਿਨ ਬਾਅਦ ਪ੍ਰਾਣ ਪੰਖੇਰੂ ਉੱਡ ਗਏ। ਉਨ੍ਹਾਂ ਦੀ ਉਮਰ 80 ਦੇ ਲਾਗ ਚਾਗ ਸੀ।

## 28 ਜੁਲਾਈ 1984, ਸ਼ਨੀਵਾਰ

## ਸ੍ਰੀ ਭੈਣੀ ਸਾਹਿਬ

ਕੱਲ ਦੀ ਆਈ ਚਿੱਠੀ ਅਨੁਸਾਰ ਮੈਂ ਅੱਜ ਸ਼੍ਰੀ ਭੈਣੀ ਸਾਹਿਬ ਜਾਣ ਲਈ ਤਿਆਰ ਹੋ ਕੇ 6.30 ਦੀ ਬੱਸ ਫੜ ਲਈ।

### ਕੌਣ ਕੌਣ ਮਿਲੇ

ਮੈਂ 2.20 ਵਜੇ ਦੁਪਹਿਰੇ ਲੁਧਿਆਣੇ ਹੋ ਕੇ ਕਟਾਣੀ ਪੁੱਜਾ। ਏਥੇ ਜਥੇਦਾਰ ਸੇਵਾ ਸਿੰਘ ਦੇ ਸਪੁੱਤਰ ਨਿਰਮਲ ਸਿੰਘ ਨੇ ਆ ਸਤਿ ਸ੍ਰੀ ਅਕਾਲ ਬੁਲਾਈ। ਇਹ ਵੀ

ਹੁਣੇ ਹੁਣੇ 'ਦਿੱਲੀਓਂ' ਆ ਰਿਹਾ ਸੀ। 5 ਮਿੰਟ ਬਾਅਦ ਸਕੱਤਰ ਤਰਸੇਮ ਸਿੰਘ ਦੇ ਸਹਾਇਕ ਰੇਸ਼ਮ ਸਿੰਘ ਨਾਲ ਮੇਲ ਹੋ ਗਿਆ। ਸ੍ਰੀ ਭੈਣੀ ਸਾਹਿਬ ਪਹੁੰਚਦਿਆਂ ਨੂੰ ਤਿੰਨ ਵੱਜ ਗਏ। ਆਉਂਦਿਆਂ ਹੀ ਦਰਜਨ ਭਰ ਸਿੰਘ ਜਲੰਧਰੋਂ ਆਏ ਨਜ਼ਰ ਪਏ, ਜਿਨ੍ਹਾਂ 'ਚੋਂ ਵਾਕਫ਼ ਤਾਂ ਸਭਨਾਂ ਦਾ ਸਾਂ, ਪਰ ਨਾਮ ਹੁਣ ਭੁੱਲ ਗਏ ਸਨ। ਸ. ਜਗਦੀਸ਼ ਸਿੰਘ ਦੇ ਪਿਤਾ ਜਥੇਦਾਰ ਨੱਥਾ ਸਿੰਘ ਨੂੰ ਜਾਣਦਾ ਸਾਂ। ਜਥੇਦਾਰ ਜੀ ਨੇ ਦੱਸਿਆ ਕਿ ਮੰਦਰ (ਸਿਮ੍ਰਤੀ) ਵਿਚ ਬੂਹੇ ਬਾਰੀਆਂ ਲੱਗਣ ਵਾਲੇ ਸਨ। ਪਰਸੋਂ ਦੇ ਆਏ ਹੋਏ ਹਾਂ। ਪਰਸੋਂ ਤਕ ਸੇਵਾ ਕਰਾਂਗੇ। ਜਥੇਦਾਰ ਫ਼ੌਜਾ ਸਿੰਘ ਬੁੰਡਾਲਾ ਦਾ ਸਪੁੱਤਰ ਸ. ਗੁਰਬਖ਼ਸ਼ ਸਿੰਘ ਵੀ ਮਿਲਿਆ। ਇਹ ਚੁਟਾਲੇ (ਜ਼ਿਲ੍ਹਾ ਹੁਸ਼ਿਆਰਪੁਰ) ਦੇ 5-6 ਨੌਜਵਾਨਾਂ ਨਾਲ ਦਰਸ਼ਨ ਕਰਨ ਆਇਆ ਹੋਇਆ ਸੀ। ਹੋਰ ਵੀ ਵਿਰਲੇ ਟਾਂਵੇਂ ਸਿੱਖ ਨਜ਼ਰ ਪੈ ਰਹੇ ਸਨ।

## ਦਰਸ਼ਨ ਗੁਰੂ ਕੇ

3.30 ਵਜੇ ਮੈਂ ਨਾਮ ਸਿਮਰਨ ਦੇ ਦੀਵਾਨ ਵਿਚ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ। ਸਤਿਗੁਰੂ ਜੀ ਦੇ ਸਨਮੁਖ 250 ਨਰ ਨਾਰ ਬੈਠੇ ਭਜਨ ਕਰ ਰਹੇ ਸੀ। ਚੁੱਪ, ਇਕਾਂਤ ਦਾ ਮਾਹੌਲ।

ਸਤਿਗੁਰੂ ਜੀ ਦੇ ਨਿਕਟ ਬੈਠੇ ਸੱਜਣ: ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਪੰ: ਗੋਪਾਲ ਸਿੰਘ, ਵੈਦ ਗੁਰਦੇਵ ਸਿੰਘ, ਸੰਤ ਜਸਵੰਤ ਸਿੰਘ ਕੱਲ੍ਹਾ, ਸੰਤ ਗੁਰਮੁਖ ਸਿੰਘ ਲੁਹਾਰਾਂ, ਬਾਬਾ ਖਮਾਣੋਂ (100 ਤੋਂ ਉਪਰ), ਸੰਤ ਟਹਿਲ ਸਿੰਘ ਨਕੌੜਾ, ਸੰਤ ਗੁਰਦਿਆਲ ਸਿੰਘ ਰਾਇਸਰੀ, ਚੌਰ ਬਰਦਾਰ ਸੰਤ ਪਿਆਰਾ ਸਿੰਘ ਨਾਥ, ਮਸਤਾਨਾ ਹਰਦੇਵ ਸਿੰਘ, ਅਤੇ ਸੰਤ ਬਲਕਾਰ ਸਿੰਘ ਭੰਗੂਰ ਮੰਡੀ ਦਾ ਸੰਤ ਪ੍ਰਿਥੀਪਾਲ ਸਿੰਘ, ਦਿੱਲੀ ਦਾ ਸੁਰਿੰਦਰ ਸਿੰਘ...

ਮੈਂ ਠਾਕੁਰ ਉਦੈ ਸਿੰਘ ਜੀ ਦੇ ਸੇਵਕ ਸੰਤ ਹਰਭਜਨ ਸਿੰਘ ਨੂੰ ਦੀਵਾਨ ਵਿਚ ਆਉਣ ਤੋਂ ਪਹਿਲਾਂ ਮਿਲਿਆ ਤਾ ਉਸ ਤੋਂ ਪਤਾ ਲੰਗਾ ਕਿ ਠਾਕੁਰ ਜੀ ਛੋਟੇ ਕੱਲ੍ਹ ਬੰਗਲੌਰੋਂ ਚਲਣਗੇ ਅਤੇ 31.7.84 ਨੂੰ ਏਥੇ ਪਹੁੰਚ ਜਾਣਗੇ। ਕੋਲ ਖਲੋਤੇ ਸੰਤ ਕਸ਼ਮੀਰ ਸਿੰਘ ਆਗਤ-ਭਾਗਤ ਤੋਂ ਮਾਲੂਮ ਹੋਇਆ ਕਿ ਠਾਕੁਰ ਦਲੀਪ ਸਿੰਘ ਜੀ ਅੱਜਕਲ੍ਹ ਅਮਰੀਕਾ ਲਾਸ ਏਂਜਲਸ ਨੂੰ ਜਾ ਰਹੇ ਹਨ ਅਤੇ ਸਤਿਗੁਰੂ ਜੀ ਨਾਲ ਪੂਰੀ ਹਾਕੀ ਟੀਮ ਬੈਂਕਾਕ ਨੂੰ 5.8.84 ਨੂੰ ਫਲਾਈਟ ਕਰ ਰਹੀ ਹੈ।

## ਨਾਮ ਸਿਮਰਨ ਅਤੇ ਕੀਰਤਨ

ਹਰੀਮੰਦਰ ਵਿਚ ਸਜੇ ਹੋਏ ਦੀਵਾਨ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਟੇਪ ਰੀਕਾਰਡ ਜ਼ੋਰਦਾਰ ਸ਼ਬਦਾਂ ਵਿਚ ਸਮਾਜ-ਸੁਧਾਰ ਦੀ ਪ੍ਰੇਰਨਾ ਦੇ ਰਿਹਾ ਸੀ। ਸੰਗਤਾਂ ਨਾਮ ਸਿਮਰਨ ਕਰਦੀਆਂ ਅਤੇ ਵਰਤਮਾਨ ਸਤਿਗੁਰੂ ਜੀ ਦੇ ਦਰਸ਼ਨਾਂ ਦੁਆਰਾ ਹਰ ਇਕ ਸੁਖ ਅਨੁਭਵ ਕਰ ਰਹੀਆਂ ਸਨ।





3.45 ਵਜੇ ਸੰਤ ਪੂਰਬਾ ਨੇ ਨਾਮ ਸਿਮਰਨ ਦੀ ਅਰਦਾਸ ਕੀਤੀ ਅਤੇ ਰਾਗੀਆਂ ਵਾਲੇ ਪਾਸਿਓਂ ਮੰਗਲਾਚਾਰ ਦੀਆਂ ਧੁਨਾਂ ਉਠੀਆਂ। ਸੰਤ ਹਰਬੰਸ ਸਿੰਘ ਘੁੱਲਾ, ਉਸਤਾਦ ਮਹਿੰਦਰ ਸਿੰਘ ਅਤੇ ਸੰਤ ਸੁਖਦੇਵ ਸਿੰਘ ਕੀਰਤਨ ਕਰ ਰਹੇ ਸਨ। ਪਹਿਲੇ ਕੋਲ ਦਿਲਰੁਬਾ, ਦੂਜੇ ਕੋਲ ਵਾਜਾ ਅਤੇ ਤੀਜਾ ਤਬਲਾਵਾਦਕ ਹੈ। ਖਮਾਰ ਦੇ ਬੋਲ ਦਸਮ ਗ੍ਰੰਥ ਵਿਚੋਂ ਸਨ: *ਆਜ ਨਹੀਂ ਆਏ।* ਦੂਜਾ ਸ਼ਬਦ ਸੀ: *ਸਾਜਨਾ ਸੰਤ ਆਉ ਮੇਰੈ।*

4.30 ਤਕ ਦੀਵਾਨ ਸਮਾਪਤ ਹੋ ਗਿਆ। ਸ੍ਰੀ ਸਤਿਗੁਰੂ ਜੀ ਬਿਰਧਸ਼ਾਲਾ ਅਤੇ ਉਸਾਰੀ ਅਧੀਨ ਤਬੇਲੇ ਵਿਚ ਦਰਸ਼ਨ ਦੇਣ ਚਲੇ ਗਏ।

ਮੈਂ ਵੈਦ ਗੁਰਦੇਵ ਸਿੰਘ ਢੂੰਡ ਵਿਚ ਸਾਂ। ਉਹ ਮੈਨੂੰ ਉਸਾਰੀ ਅਧੀਨ ਨਵੇਂ ਤਬੇਲੇ ਦੀ ਛੱਤ ਉਤੇ ਬੀਬੀਆਂ ਵੱਲੋਂ ਫੜਾਈਆਂ ਇੱਟਾਂ ਨੂੰ ਹੋਰ ਵੀ ਉਪਰ ਪੁਚਾਂਦਾ ਦਿਸਿਆ। ਤਬੇਲੇ ਦੀ ਛੱਤ ਉਤੇ 32 ਕਮਰੇ ਮੁਕੰਮਲ ਹੋ ਗਏ ਹਨ। ਦੂਜੀ ਮੰਜ਼ਿਲ ਉਤੇ ਵੀ ਏਨੇ ਹੀ ਕਮਰੇ ਤਿਆਰ ਹੋਣਗੇ। ਇਸ ਜਗਹ ਦੀ ਤਿਆਰੀ ਨਾਲ, ਮੇਲਿਆਂ ਸਮੇਂ, ਲੰਗਰ ਦੇ ਪਾਸ ਹੀ ਬਹੁਤੇ ਸਰੀਰਾਂ ਨੂੰ ਨਿਵਾਸ ਮਿਲ ਸਕਿਆ ਕਰੇਗਾ।

## ਪੰ: ਮੁਨਸ਼ਾ ਸਿੰਘ ਕੌਮੀ ਵੀ ਚਲੇ ਗਏ

ਬਿਰਧਸ਼ਾਲਾ ਵਿਚ ਗਿਆ ਤਾਂ ਪੰ: ਮੁਨਸ਼ਾ ਸਿੰਘ ਕੌਮੀ ਭਾਵੇਂ ਕਿਰ ਗਏ ਸਨ ਪਰ ਬਾਕੀ ਦੋ ਬਿਰਧ ਜਿਉਂ ਕੇ ਤਿਉਂ ਟਹਿਲ ਰਹੇ ਸਨ, ਜਿਵੇਂ ਲਾਂਗਰੀ ਸੁੱਚਾ ਸਿੰਘ (85), ਸੰਤ ਸੋਹਣ ਸਿੰਘ ਧੌਣ ਭੰਨ (98), ਬੀਬੀ ਉੱਤਮੀ (80) ਆਦਿ। ਬਿਰਧਾਂ ਦੇ ਸੇਵਕ, ਖ਼ਾਸ ਕਰ ਪੰ: ਮਨਸ਼ਾ ਸਿੰਘ ਕੌਮੀ ਦੇ ਸੇਵਕ ਸੰਤ ਗੁਰਦੇਵ ਸਿੰਘ ਪੂਰਬਾ ਨੇ ਦੱਸਿਆ ਕਿ ਪੰ: ਜੀ ਅੰਤਮ ਸਵਾਸ ਤਕ ਕੜਕਵੀਂ ਅਵਾਜ਼ ਵਿਚ ਰਹੇ ਅਤੇ ਜਦੋਂ ਅਸਾਂ ਪੁਛਣਾ: ਪੰ: ਜੀ ਕਦੋਂ ਤਿਆਰੇ ਹਨ ਅੱਗੇ ਜਾਣ ਦੇ। ਉਨ੍ਹਾਂ ਹੱਸ ਕੇ ਕਹਿਣਾ, ਜਦੋਂ ਕਹੋਗੇ। ਪੰਡਿਤ ਜੀ 17.7.84 ਨੂੰ ਦਿਨੇ 11.55 ਤੇ ਇਹ ਸਰੀਰ ਚੋਲਾ ਤਿਆਗ ਗਏ। ਆਪ ਜੀ ਨੂੰ ਕਦੇ ਕਦੇ ਦਸਤ ਲਗ ਜਾਂਦੇ ਸਨ ਪਰ ਫਿਰ ਆਪੇ ਹੀ ਠੀਕ ਹੋ ਜਾਂਦੇ। ਸ੍ਰੀ ਮਾਤਾ ਚੰਦ ਕੌਰ ਜੀ ਉਹਨਾਂ ਨੂੰ ਪੰਜੀਰੀ ਬਣਾ ਕੇ ਖੁਆਇਆ ਕਰਦੇ ਸਨ। ਆਪਣੀ ਕਿਰਿਆ, ਦਸਤ ਲਗਿਆਂ ਵੀ ਆਪ ਹੀ ਸੰਭਾਲਿਆ ਕਰਦੇ ਸਨ।

ਗੁਜ਼ਰਨ ਤੋਂ ਇਕ ਰਾਤ ਪਹਿਲਾਂ ਤਕਲੀਫ਼ ਜ਼ੋਰਾਂ ਤੇ ਸੀ ਤਾਂ ਮਾਤਾ ਜੀ ਨੇ ਪਤਾ ਲਗਣ ਤੇ ਹੁਕਮ ਕੀਤਾ ਕਿ ਇਹਨਾਂ ਨੂੰ ਕਟਾਣੀ ਡਾ. ਹਰਿਦਾਸ ਮੱਲ ਕੋਲ ਲੈ ਜਾਓ। ਪੰ: ਜੀ ਮੰਨਣ ਨਾ, ਅੰਤ ਮਾਤਾ ਜੀ ਨੇ ਮਨਾ ਲਿਆ ਤਾ ਉਥੋਂ ਵੀ ਕੋਈ ਲਾਭ ਨਾ ਹੋਇਆ। ਗੁਲੂਕੋਜ਼ ਦੀ ਸ਼ੀਸ਼ੀ ਚਾੜ੍ਹੀ ਗਈ ਸੀ। ਪਰ ਸੂਬਾ ਉਦੈ ਸਿੰਘ ਜੀ ਨੇ ਸਲਾਹ ਦਿਤੀ ਕਿ ਹੁਣ ਪੰਡਿਤ ਜੀ ਨੂੰ ਹੋਰ ਤਕਲੀਫ਼ ਨਾ ਦਿਓ। ਉਹ ਰੱਬ ਦੇ ਘਰ ਜਾਣਾ ਚਾਹੁੰਦੇ ਹਨ ਅਤੇ ਸਾਡੇ ਪਾਸ ਆ ਕੇ ਬਚਨ ਕਰਦੇ ਕਰਦੇ ਹੀ ਪ੍ਰਾਣ ਵਿਹੀਨ ਹੋ ਗਏ। ਗੁਰਦੇਵ ਸਿੰਘ ਨੇ ਕਿਹਾ: ਕਵੀ ਜੀ ਤੁਹਾਨੂੰ ਸਤਿ ਸ੍ਰੀ ਅਕਾਲ

ਬੁਲਾਂਦੇ ਸਨ। ਅਤੇ ਕਹਿੰਦੇ ਸਨ, ਉਨ੍ਹਾਂ ਕੋਲ ਮੇਰੀ ਫੋਟੋਜ਼ ਹਨ।

### ਸ. ਗੁਰਦਿਆਲ ਸਿੰਘ ਬਰਮਿੰਘਮ

ਰਾਤੀਂ ਜਦੋਂ ਆਪਣੇ ਡੇਰੇ ਲਈ ਸ. ਜਸਵੰਤ ਸਿੰਘ ਕੱਲ੍ਹਾ ਦੀ ਭਾਲ ਕਰ ਰਿਹਾ ਸਾਂ ਤਾਂ ਭੁੱਖ ਨੇ ਬੜਾ ਸਤਾਇਆ। ਆਓ-ਭਗਤ ਦੇ ਲੰਗਰ ਵਿਚ ਸੰਤ ਸ਼ਿੰਗਾਰਾ ਸਿੰਘ-ਸਵਰਨ ਹੋਰਾਂ ਪਾਸ ਗਿਆ। ਏਥੇ ਸ. ਗੁਰਦਿਆਲ ਸਿੰਘ ਬਰਮਿੰਘਮ ਆਪਣੀ ਕੁੜਮਣੀ ਸੁਪਤਨੀ ਸ. ਲਛਮਣ ਸਿੰਘ ਫਗਵਾੜਾ ਅਤੇ ਉਹਦੇ ਬੱਚਿਆਂ ਨਾਲ ਆਏ ਹੋਏ ਮਿਲੇ। ਇਹਨਾਂ ਸਤਿਗੁਰੂ ਜੀ ਦੇ ਦਰਸ਼ਨ ਇਕ ਵੱਜਣ ਤੋਂ ਥੋੜ੍ਹਾ ਸਮਾਂ ਪਹਿਲਾ ਕੀਤੇ। ਫੇਰ ਫਗਵਾੜੇ ਨੂੰ ਪਰਤੇ ਜਦੋਂ ਕਿ ਲਛਮਣ ਸਿੰਘ ਪਰਵਾਰ, ਮਾਂਵਾਂ-ਧੀਆਂ, ਸਤਿਗੁਰੂ ਜੀ ਦੇ ਹੋਰ ਦੋ ਦਿਨ ਦਰਸ਼ਨ ਕਰਨ ਹਿਤ ਏਥੇ ਹੀ ਰਹਿ ਪਈਆਂ।

### ਪੰਡਿਤ ਮੁਨਸ਼ਾ ਸਿੰਘ ਦਾ ਚੇਲਾ

ਫਿਰ ਮੈਨੂੰ ਪੂਰਬਾ ਮਹਿੰਦਰ ਸਿੰਘ ਮਿਲਿਆ। ਉਸ ਦੱਸਿਆ ਕਿ ਉਹ ਵੀ ਦੋ ਸਾਲ ਪੰ: ਜੀ ਦਾ ਚੇਲਾ ਰਿਹਾ ਹੈ। ਸੰਨ 1970 ਵਿਸਾਖੀ ਵਾਲੇ ਦਿਨ, ਉਹ ਉਨ੍ਹਾਂ ਦਾ ਸੇਵਕ ਨਿਸਚਿਤ ਹੋਇਆ ਸੀ। ਏਨੇ ਸਮੇਂ ਵਿਚ ਜਿਥੇ ਉਸਨੇ ਪੰਡਿਤ ਜੀ ਦੀ ਸੇਵਾ ਸੰਭਾਲ ਕੀਤੀ, ਓਥੇ ਪੰਡਿਤ ਜੀ ਨੇ ਉਸਨੂੰ ਆਦਿ ਗ੍ਰੰਥ ਜੀ ਦਾ ਸ਼ੁੱਧ ਪਾਠ ਕਰਨਾ ਸਿਖਾਇਆ। ਗੁਰੂ ਘਰ ਨਾਲ ਪ੍ਰੇਮ ਦੀ ਸੰਥਾ ਦਿਤੀ। ਪੰਡਿਤ ਜੀ ਦਾ ਗੁਰੂ ਕੇ ਲੰਗਰ ਵੱਲ ਏਨਾ ਧਿਆਨ ਸੀ ਕਿ ਆਪਣੀ ਕਮਾਈ ਦੀ ਪਾਈ ਪਾਈ ਉਹ ਗੁਰੂ ਕੇ ਲੰਗਰ ਦੀ ਭੇਟਾ ਕਰ ਦਿੰਦੇ। ਮੈਂ ਪੁੱਛਿਆ: ਏਨੀ ਮੁਸ਼ੱਕਤ ਕਿਉਂ, ਤੁਹਾਡਾ ਤਾਂ ਰੰਗ ਵੀ ਪੀਲਾ ਪੈ ਗਿਆ ਹੈ। ਹੱਸ ਕੇ ਕਹਿਣ ਲੱਗੇ: ਸਰੀਰ ਸਹੁਰੇ ਦਾ ਕੀ? ਇਹਦੀ ਵਰਤੋਂ ਜਿੰਨੀ ਕਰੀਏ ਥੋੜ੍ਹੀ। ਪਾਠ ਕਰਕੇ ਪੈਸੇ ਗੁਰੂ ਕੇ ਲੰਗਰ ਨੂੰ।

ਪੂਰਬੇ ਨੇ ਦੱਸਿਆ: ਪੂਰੇ ਦੋ ਸਾਲਾਂ ਬਾਅਦ ਸੰਨ 1972 ਨੂੰ ਸਤਿਗੁਰਾਂ ਮੇਰੇ ਤੇ ਕਿਰਪਾ ਕੀਤੀ। ਪੰਡਿਤ ਜੀ ਤੋਂ ਲੈ ਕੇ ਮੈਨੂੰ ਆਪਣੀ ਸੇਵਾ ਤੇ ਲਾ ਲਿਆ। ਵੇਖ ਲਓ 12 ਸਾਲ ਹੋ ਗਏ ਹਨ।

## 29 ਜੁਲਾਈ 1984, ਐਤਵਾਰ

## ਸ੍ਰੀ ਭੈਣੀ ਸਾਹਿਬ

### ਸ਼ੋਭਾ ਭੈਣੀ ਸਾਹਿਬ ਦੀ

ਸ੍ਰੀ ਭੈਣੀ ਸਾਹਿਬ ਸਵਰਗ ਧਾਮ! ਏਥੇ ਜੀਵਨ ਅੰਮ੍ਰਿਤ ਵੇਲੇ 2.30 ਤੋਂ ਹੀ ਸ਼ੁਰੂ ਹੋ ਜਾਂਦਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਸਭ ਤੋਂ ਪਹਿਲਾਂ ਇਸ਼ਨਾਨ ਕਰਦੇ ਹਨ, ਉਸੇ ਵੇਲੇ ਭਜਨ ਭਗਉਤੀਆਂ ਦਾ ਪਾਠ ਸ਼ੁਰੂ ਹੋ ਜਾਂਦਾ ਹੈ। ਆਸਾ ਦੀ ਵਾਰ ਦਾ ਕੀਰਤਨ 4.00 ਸਵੇਰ ਤੋਂ ਅਵਸ਼ ਜਾਰੀ ਹੋ ਜਾਂਦਾ ਹੈ। ਹਰਿਮੰਦਰ ਹੀ ਮੁਨਾਸਬ ਸਥਾਨ ਹੈ, ਯਥਾ ਕੀਰਤ ਅਤੇ ਭਜਨ ਸਿਮਰਨ ਲਈ।

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਇਕੱਤਰਤ ਸਾਧ ਸੰਗਤ ਨੂੰ 5 ਵਜੇ ਹੁੰਦੇ ਹਨ। ਸਾਧ ਸੰਗਤ ਜੈਕਾਰੇ ਨਾਲ ਅਤੇ ਉੱਠ ਕੇ ਆਪ ਦਾ ਸੁਆਗਤ ਕਰਦੀ ਹੈ। ਆਸਣ ਤੇ ਬੈਠਣ ਸਾਰ ਪਹਿਲਾਂ ਪੁਰਸ਼ ਫੇਰ ਇਸਤਰੀਆਂ ਨਮਸਕਾਰ ਕਰਦੀਆਂ ਹਨ। ਸਫ਼ੈਦ ਪਹਿਰਾਵਾ, ਹੱਥਾਂ ਵਿਚ ਮਾਲਾ, ਹਿਲਦੀਆਂ ਰਸਨਾਂ। ਏਥੇ ਸਭ ਕੁਝ ਸੁਖਦਾਈ ਹੈ, ਸਤਿਜੁਗੀ ਅਤੇ ਸਾਤਵਿਕ ਹੈ।

ਸੂਰਜ ਉਦੈ ਹੋਣ ਦਾ ਠੀਕ ਪਤਾ ਕਰਨ ਲਈ ਸਤਿਗੁਰੂ ਜੀ ਦੇ ਕੋਲ ਹੀ ਡਾਇਰੀ ਪਈ ਹੈ। ਆਪ ਦਾ ਸਕੱਤਰ ਤਰਸੇਮ ਸਿੰਘ ਬਾਹਰ ਬੱਦਲਵਾਈ ਵੇਖ ਕੇ ਡਾਇਰੀ ਤੋਂ ਸਮਾਂ ਵੇਖ ਕੰਨਾਂ ਵਿਚ ਦੱਸਦਾ ਹੈ। ਸਤਿਗੁਰੂ ਜੀ ਇਸ ਤਰ੍ਹਾਂ ਰੋਜ਼ਾਨਾ ਚੰਡੀ ਦੀ ਵਾਰ ਦਾ ਭੋਗ ਸੂਰਜ ਚੜ੍ਹਨ ਨਾਲ ਪਾ ਦਿੰਦੇ ਹਨ।

ਬਾਹਰ ਮੋਰਾਂ ਦੀ ਕਿਆਊ-ਕਿਆਊ ਵਾਤਾਵਰਣ ਵਿਚ ਇਕ ਗੂੰਜ ਪੈਦਾ ਕਰਦੀ ਹੈ। ਕਦੇ ਕਦੇ ਕੁਮਰੀਆਂ ਦੀ ਕੁਰਜ-ਕੁਰਜ ਵੀ ਸਮੇਂ ਨੂੰ ਸੁਹਾਨਾ ਕਰ ਜਾਂਦੀ ਹੈ। ਹੋਰ ਅਨੇਕ ਪਰਕਾਰ ਦੀਆਂ ਚਿੜੀਆਂ, ਗੁਟਾਰਾਂ ਦੀ ਬੋਲੀ ਵੀ ਮਾਹੌਲ ਵਿਚ ਵਿਵਧਤਾ ਪੈਦਾ ਕਰ ਦਿੰਦੀ ਹੈ। ਅਧਿਕਤਾ ਲਈ ਬੈਠੇ ਰੁੱਖ-ਬਿਰਖ, ਲਟਕਦੀਆਂ ਵੇਲਾਂ, ਖਿਲੇ ਹੋਏ ਫੁਲ-ਨਿੱਕੀ ਨਿੱਕੀ ਸੁੰਹਦੀ ਮਹਿਕ ਵਾਲੇ ਸਤਿਗੁਰੂ ਜੀ ਦੇ ਦਰਸ਼ਨਾਂ ਨਾਲ ਹੋਰ ਵੀ ਭਲਾ ਭਲਾ ਲਗਦਾ ਹੈ।

5.45 ਵਜੇ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਘੁਲੇ ਨੂੰ ਸਤਿਗੁਰੂ ਜੀ ਨੇ ਪੰਜ ਤੇ ਤਿੰਨ ਉਂਗਲਾਂ ਖੜ੍ਹੀਆਂ ਕਰਕੇ 8 ਵਜੇ ਕੋਠੀ ਬੁਲਾਇਆ ਹੈ। ਜਿੱਥੇ ਹੋਰ ਸੰਗੀਤ ਪ੍ਰੇਮੀਆਂ *'ਰਾਗ ਨਾਦ ਸਭ ਸਚੁ ਹੈ'* ਦਾ ਲਾਭ ਉਠਾਇਆ ਜਾਏਗਾ।

ਮੈਂ ਸਵੇਰੇ 6.30 ਵਜੇ ਭੈਣੀ ਸਾਹਿਬ ਤਬੇਲੇ ਵੱਲ ਜਾਂਦਾ ਹਾਂ। ਇਥੇ ਉਸਾਰੀ ਦਾ ਕੰਮ ਸ਼ੁਰੂ ਹੈ। ਸ੍ਰੀ ਮਾਤਾ ਚੰਦ ਕੌਰ ਜੀ ਪਹਿਲੀ ਛੱਤ ਤੇ ਖਲੋਤੇ ਹੋਏ ਬੀਬੀਆਂ ਹੱਥੋਂ ਇੱਟਾਂ ਫੜ ਰਹੇ ਹਨ। ਦਰਜਨ ਭਰ ਭੈਣਾਂ ਸਹਿਯੋਗ ਦੇ ਰਹੀਆਂ ਹਨ। ਮੈਨੂੰ ਤੁਰੇ ਜਾਂਦੇ ਨੂੰ ਸੰਤ ਗੁਰਚਰਨ ਸਿੰਘ ਗਢਵਾ(ਬਿਹਾਰ) ਆ ਮਿਲਦੇ ਹਨ। ਕਹਿੰਦੇ ਹਨ: ਧੰਨ ਹਨ ਮਾਤਾ ਜੀ, ਨਾ ਅੱਕਦੇ ਹਨ, ਨਾ ਥੱਕਦੇ ਹਨ, ਬਾਰਾਂ-ਚੌਂਦਾਂ ਘੰਟੇ ਤੱਕ ਇਨ੍ਹਾਂ ਨੂੰ ਲਗਾਤਾਰ ਕੰਮ ਕਰਦਿਆਂ ਵੇਖੀਦਾ ਹੈ। ਇਕ ਵਾਰ ਇਨ੍ਹਾਂ ਮੈਨੂੰ ਕੰਮ ਤੋਂ ਚਲਾ ਕੱਢਿਆ। ਮੈਂ ਇਕ ਇਕ ਇੱਟ ਫੜਾਂਦਾ ਸਾਂ। ਇਹਨਾਂ ਦੋਵੇਂ ਇੱਟਾਂ ਫੜ ਲੈਣੀਆਂ ਸ਼ੁਰੂ ਕਰ ਦਿੱਤੀਆਂ। ਮੇਰੀ ਛੇਤੀ ਹੀ ਬੱਸ ਹੋ ਗਈ। ਭੈਣੀ ਸਾਹਿਬ ਦੀ ਉਸਾਰੀ ਦਾ ਉੱਦਮ ਮਾਤਾ ਜੀ ਕਰਕੇ ਹੀ ਪਰਵਾਨ ਚੜ੍ਹਿਆ ਹੈ। ਸਤਿਗੁਰੂ ਜੀ ਦਾ ਪੁੰਨ ਪਰਤਾਪ ਮੂਲ ਸਮੱਗਰੀ ਮੁਹੱਈਆ ਕਰਦਾ ਹੈ।

## ਪਿੰਕੀ ਬਨਾਰਸ ਹੈ

ਸੁਖਵਿੰਦਰ ਸਿੰਘ ਪਿੰਕੀ-ਸੁਖਦੇਵ ਸਿੰਘ ਕੇ ਘਰ ਗਿਆ ਤਾਂ ਬੀਬੀ ਅਮਰਜੀਤ ਤੋਂ ਪਤਾ ਲੱਗਾ ਕਿ ਪਿੰਕੀ ਆਪਣੇ ਪਿਤਾ ਨਾਲ ਬਨਾਰਸ ਗਿਆ ਹੈ। ਉਸਦੇ ਪਿਤਾ ਸੰਤ ਸੰਤੋਖ ਸਿੰਘ ਲਾਂਗਰੀ ਉਹਦੀ ਸੇਵਾ ਸੰਭਾਲ ਲਈ ਨਾਲ ਰਹਿੰਦੇ ਹਨ। ਏਥੇ ਸ. ਸੰਤ ਸਿੰਘ ਪਨੇਸਰ ਤੇ ਉਨ੍ਹਾਂ ਦੀ ਪਤਨੀ ਤੇਜ ਕੌਰ ਵੀ ਮਿਲੇ-ਇਹ ਅਮਰਜੀਤ ਦੇ ਮਾਤਾ ਪਿਤਾ ਹਨ। ਪਨੇਸਰ ਸਾਹਿਬ ਹਾਈ ਬਲੱਡ ਪ੍ਰੈਸ਼ਰ ਦੇ ਮਰੀਜ਼ ਹਨ।

ਸਬੱਬ ਨਾਲ ਸੰਤ ਮਹਿੰਦਰ ਸਿੰਘ ਪੂਰਬਾ ਇਹਨਾਂ ਦੇ ਘਰ ਮਿਲ ਪਿਆ। ਉਸ ਦੱਸਿਆ ਕਿ ਸੁਖਵਿੰਦਰ ਸਿੰਘ ਪਿੰਕੀ ਦਾ ਤਬਲਾ ਉਸਤਾਦ, ਪੰਡਿਤ ਕਿਸ਼ਨ ਮਹਾਰਾਜ ਉਸ ਤੇ ਬਹੁਤ ਪ੍ਰਸੰਨ ਹੈ। ਹੁਣ ਉਹ ਕਹਿੰਦਾ ਹੈ ਕਿ ਪਿੰਕੀ ਮੇਰੇ ਪਾਸੋਂ ਘੜੀ ਵੀ ਲਾਂਭੇ ਨਾ ਹੋਵੇ ਤੇ ਜੋ ਕੁਝ ਮੇਰੇ ਪਾਸ ਹੈ, ਸਭ ਕੁਝ ਸਿਖ ਲਵੇ। ਪਿੰਕੀ ਉਸ ਨਾਲ ਸੰਗੀਤ ਸੰਮੇਲਨਾਂ ਵਿਚ ਜਾਂਦਾ ਹੈ। ਉਸਤਾਦ ਕਹਿੰਦਾ ਹੈ: ਮੇਰਾ ਨਾਮ ਪਿੰਕੀ ਹੀ ਰੌਸ਼ਨ ਕਰੇਗਾ। ਸਤਿਗੁਰੂ ਜੀ ਦਾ ਪ੍ਰੇਮੀ ਸੰਤ ਹਰਭਜਨ ਸਿੰਘ ਲਖਨਊ ਜਿਥੇ ਬੰਬਈ ਵਾਲਿਆਂ -ਕਿਰਪਾਲ ਸਿੰਘ ਹਰਜਿੰਦਰ ਸਿੰਘ ਅਤੇ ਸੁਰਜੀਤ ਸਿੰਘ ਨੂੰ ਖਰਚਾ ਦਿੰਦਾ ਹੈ, ਓਥੇ ਉਹ ਬਨਾਰਸ ਵਿਚ ਪਿੰਕੀ ਹੁਰਾਂ ਨੂੰ ਵੀ 1000/=ਮਹੀਨਾ ਭੇਜਦਾ ਹੈ। ਪੂਰਬਾ ਨੇ ਕਿਹਾ: ਅਜੇ ਪਿੰਕੀ ਦੇ ਉਸਤਾਦ ਨੇ ਮੰਗਿਆ ਤਾਂ ਨਹੀਂ ਸੀ, ਸਿਰਫ਼ ਗੱਲ ਹੀ ਕੀਤੀ ਸੀ ਕਿ ਉਨ੍ਹਾਂ ਘਰ ਵੀ.ਸੀ.ਆਰ. ਪਹੁੰਚ ਗਿਆ।

## ਅੱਸੂ ਦਾ ਮੇਲਾ ਦੂਰ

ਏਥੇ ਬੈਠਿਆਂ ਹੀ ਸੰਤ ਹਰਨਾਮ ਸਿੰਘ ਜੀ, ਲੰਗਰ ਦੇ ਮੁਖੀ, ਆ ਗਏ। ਉਨ੍ਹਾਂ ਨੇ ਦੱਸਿਆ: ਐਤਕਾਂ ਦਾ ਅੱਸੂ ਦਾ ਮੇਲਾ, ਦੂਰ ਚਲਾ ਗਿਆ ਹੈ। 17-ਓ ਗੰਗਾ ਨਗਰ ਵਿਖੇ ਅੱਸੂ ਦਾ ਮੇਲਾ ਹੋਣਾ ਹੈ। ਉਸਦੀ ਨਿਰਵਿਘਨਤਾ ਲਈ ਵਰਨੀਆਂ ਕਰਨ ਸਿੰਘ 17-ਓ ਚਲੇ ਗਏ ਹਨ ਅਤੇ ਮਹੰਤ ਦਰਸ਼ਨ ਸਿੰਘ ਉਨ੍ਹਾਂ ਸਿੰਘਾਂ ਦੇ ਲੰਗਰ ਲਈ 17-ਓ ਪਹੁੰਚ ਗਿਆ ਹੈ।

## ਸਿੰਦਰੀ ਦੀ ਸਿਤਾਰ

8.15 ਵਜੇ ਸਵੇਰੇ ਮੈਂ ਨਵੀਂ ਕੋਠੀ ਦੇ ਕਮਰਾ ਨੰ: 69 ਵਿਚ ਜਾ ਨਿਕਲਿਆ। ਇਸ ਕਮਰੇ ਵਿਚ ਉਸਤਾਦ ਮਹਿੰਦਰ ਸਿੰਘ ਠੁਮਰੀ ਵਾਦਕ, ਪ੍ਰੋ: ਨਰਿੰਦਰ ਕੁਮਾਰ ਨਰੂਲਾ (ਅੱਜ ਕਲ੍ਹ ਲੁਧਿਆਣਾ) ਹਰਬੰਸ ਸਿੰਘ ਘੁੱਲਾ, ਸ਼ੇਰ ਸਿੰਘ ਤਬਲੇ ਸਮੇਤ ਅਤੇ ਸੁਖਦੇਵ ਸਿੰਘ ਸੁੱਖੀ ਬੈਠੇ ਸਨ। ਇਕ ਫਰੀਦਾਬਾਦ ਦਾ ਕਮਜ਼ੋਰ ਜਿਹਾ ਸੱਜਣ ਅਤੇ ਦੋ ਚਾਰ ਹੋਰ ਬੱਚੇ ਬੈਠੇ ਸਨ ਕਿ 8.30 ਵਜੇ ਸਤਿਗੁਰੂ ਜੀ ਨੇ ਆ ਦਰਸ਼ਨ ਦਿਤੇ। ਇਹਨਾਂ ਵਿਚ ਅਮਰਜੀਤ-ਸੰਤੋਖ ਸਿੰਘ ਦਾ ਤੀਜਾ ਲੜਕਾ ਸਿੰਦਰੀ ਸਿਤਾਰ





ਲਈ ਬੈਠਾ ਸੀ। ਪ੍ਰੋ: ਨਰੂਲਾ ਇਸ ਦਾ ਉਸਤਾਦ ਹੈ। ਸਤਿਗੁਰੂ ਜੀ ਅਖ਼ਬਾਰ ਪੜ੍ਹਦੇ ਹੋਏ ਸਿੰਦਰੀ ਦੀ ਸਿਤਾਰ ਸੁਣ ਰਹੇ ਸਨ।

ਸਿੰਦਰੀ ਦੀ ਸਿਤਾਰ ਦੇ ਖ਼ਤਮ ਹੋਣ ਤੇ ਸਤਿਗੁਰੂ ਜੀ ਨੇ ਟਿੱਪਣੀ ਕੀਤੀ: ਸਿਤਾਰ ਤਾਂ ਅੱਗੇ ਵੀ ਸਾਡੇ ਪਾਸ ਵਜਾਂਦਾ ਰਿਹਾ ਹੈ, ਪਰ ਅੱਜ ਚੰਗੀ ਵੱਜੀ ਏ, ਪਤਾ ਨਹੀਂ ਕਿਉਂ? ਏਨੇ ਸ਼ਬਦਾਂ ਨਾਲ ਸਤਿਗੁਰੂ ਜੀ ਨੇ ਸਿੰਦਰੀ ਦੇ ਉਸਤਾਦ ਪ੍ਰੋ. ਨਰੂਲਾ ਨੂੰ ਮਾਣ ਦਿਤਾ।

## ਜ਼ਰਾ ਮੇਘ ਰਾਗ ਦੀ ਬੰਦਸ਼ ਵੇਖੋ

ਸਤਿਗੁਰੂ ਜੀ ਨੇ ਪ੍ਰੋ: ਨਰੂਲਾ ਨੂੰ ਕਿਹਾ ਹੈ: ਇਕ ਮੇਘ ਰਾਗ ਦੀ ਕੰਪੋਜੀਸ਼ਨ ਲੈਅ-ਸੁਰ ਬੱਧ ਕੀਤੀ ਹੈ। ਇਸ ਵਿਚ ਤੀਬਰ ਨਿਸ਼ਾਧ ਲਗਦਾ ਹੇ, ਮਾੜਾ ਨਹੀਂ ਜਾਪਦਾ, ਗੰਧਾਰ ਕਿਤੇ ਕਿਤੇ ਛੁਹਿਆ ਹੈ।

"ਆਪ ਜੀ ਨੂੰ ਟਾਈਮ ਮਿਲ ਜਾਂਦਾ ਹੈ ਕੰਪੋਜੀਸ਼ਨ ਦਾ?"

"ਏਸੇ ਤਰ੍ਹਾਂ ਹੀ ਹੈ। ਤੁਸੀਂ ਸੁਣਾਓ ਫਿਰ। ਘਰ ਦਾ ਹਾਲ ਨਹੀਂ, ਸਿਤਾਰ।"

ਪ੍ਰੋ. ਨਰੂਲਾ ਨੇ ਸਿੰਦਰੀ ਦੀ ਸਿਤਾਰ ਫੜ ਲਈ, ਪਰ ਸੁਰ ਕਰਦਿਆਂ ਪੰਚਮ ਦੀ ਤਾਰ ਟੁੱਟ ਗਈ। "ਤੁਸੀਂ ਸੁਣਾਓ ਫਿਰ, ਪਰ" ਕੋਲ ਬੈਠੇ ਉਸਤਾਦ ਮਹਿੰਦਰ ਸਿੰਘ ਨੂੰ ਆਖਿਆ। ਮਹਿੰਦਰ ਸਿੰਘ ਹੁਰਾਂ ਕਿਸੇ ਮਜਬੂਰੀ ਦਾ ਇਸ਼ਾਰਾ ਕਰ ਮਿਸ਼ਰਤ ਜੋਗੀਆ ਦੀ ਠੁਮਰੀ ਸ਼ੁਰੂ ਕਰ ਦਿਤੀ। ***'ਪੀਅ ਕੇ ਮਿਲਨ ਕੀ ਸੋਚੀ ਬਾਤ।'*** 10-15 ਮਿੰਟ ਇਨ੍ਹਾਂ ਨੂੰ ਸੁਣ ਕੇ ਸਤਿਗੁਰੂ ਜੀ ਨੇ ਆਪ ਖਟ ਦੀ ਬੰਦਸ਼ ਸ਼ੁਰੂ ਕੀਤੀ:

*ਤੂ ਲਾਗੀ ਮਾਨ ਕਰਨ ਕੋ*
*ਤੇਰੇ ਤੋ ਆਏ ਹੈਂ ਲਾਲ*
*ਲੀਜੀਏ ਮਨਾਏ*
*ਅੰਤਰਾ :* *ਚਢ ਦੇਖੋ, ਚਿੱਤਰ ਸਾਰੀ, ਉਮੰਗ ਘਨਾ ਕਾਰੀ*
*ਵੇ ਦੇਖੋ ਰਾਤੀ ਲਾਗੀ ਰਹੀ ਬਾਦਲ ਝਰੀ।*

## ਟੁੱਟ ਟੁੱਟ ਪੈਂਦੀ ਤਾਰ

ਫਿਰ ਆਪਣੀ ਰਾਗ-ਕਾਪੀ ਵਿਚ 'ਖਟ' ਕੱਢੀ, ਖਾਂ ਸਾਹਿਬ ਊਧੋ ਖਾਂ ਰਾਮਪੁਰੀਆ ਤੋਂ ਸਿੱਖੀ ਬੰਦਸ਼ ਸੁਣਾਈ: ਸਕਲ ਗੁਣ ਨਿਧਾਨ

ਏਨੇ ਚਿਰ ਨੂੰ ਤਬਲੇ ਦੇ ਇੱਕ ਚੰਗੇ ਕਲਾਕਾਰ ਸ੍ਰੀ ਰਮਾ ਕਾਂਤ ਜਲੰਧਰ ਤੋਂ ਆ ਗਏ। ਸਿਤਾਰ ਹੁਣ ਠੀਕ ਹੋ ਗਈ ਸੀ। ਫਿਰ ਇਕ ਤਾਰ ਟੁੱਟ ਗਈ। ਸਿੰਦਰੀ ਤੀਜੀ ਵਾਰ ਤਾਰ ਪਾਈ ਤੇ ਉਸਤਾਦ ਨਰੂਲਾ ਨੇ ਭੈਰਵੀ ਦੀ ਇਕ ਤੇਜ਼ ਉਡਾਣ ਵਾਲੀ ਬੰਦਸ਼ ਵਜਾਣੀ ਸ਼ੁਰੂ ਕਰ ਦਿਤੀ। ਰਮਾਂ ਕਾਂਤ ਜੀ ਨੇ ਖ਼ੂਬ ਸਾਥ ਨਿਭਾਇਆ। ਦੋਵੇਂ ਸੱਜਣ ਉਸਤਾਦ ਜਾਪਦੇ ਸਨ। ਪਰ ਸਿਤਾਰ ਛੋਟੀ ਉਸਤਾਦ

ਵੱਡਾ ਸੀ; ਤਾਰ ਫੇਰ ਟੁੱਟ ਗਈ।

ਤੇ ਹੌਲੀ ਹੌਲੀ ਨਮਸਕਾਰ ਕਰਕੇ ਕਲਾਕਾਰ ਵਿਦਾ ਹੋ ਗਏ।

ਮੈਂ ਪੰ: ਮਨਸ਼ਾ ਸਿੰਘ ਜੀ ਬਾਰੇ ਕੋਈ ਸਮੱਗਰੀ ਚਾਹੁੰਦਾ ਸਾਂ। ਹੁਕਮ ਹੋਇਆ: ਪੰ: ਰਾਜਿੰਦਰ ਸਿੰਘ (ਗੱਦੋਂ ਡੋਬ) ਨੂੰ ਅਤੇ ਗਿਆਨੀ ਬਲਵੰਤ ਸਿੰਘ ਨੂੰ ਬੰਦੇ ਘੱਲ ਕੇ ਬੁਲਵਾ ਲੈਂਦੇ ਹਾਂ।

"ਨਵ ਚਿੰਤਨ" ਨਵੇਂ ਨਿਕਲ ਰਹੇ ਮਾਸਿਕ ਜਲੰਧਰ ਲਈ ਆਸ਼ੀਰਵਾਦ ਲੈ ਕੇ ਮੈਂ ਤਾਂ 69 ਨੰਬਰੋਂ ਬਾਹਰ ਆ ਗਿਆ।

## ਦਰਸ਼ਨ ਕਰਨ ਆਏ

ਅੱਜ ਦਰਸ਼ਨ ਕਰਨ ਆਏ ਸਿੱਖਾਂ ਵਿਚੋਂ ਨਗਰੋਟੇ (ਹਿ.ਪ੍ਰ.) ਦੇ ਸੰਤ ਹਰਬੰਸ ਸਿੰਘ ਦਾ ਲੜਕਾ ਜੁਗਿੰਦਰ ਸਿੰਘ, ਪਪਰੋਲੇ (ਹਿ.ਪ੍ਰ.) ਦਾ ਸ੍ਰੀ ਸਵਿੰਦਰ ਸਿੰਘ ਅਤੇ ਇਕ ਹੋਰ ਸਿੰਘ ਚੰਡੀਗੜ੍ਹੋਂ ਨਾਲ ਰਲ ਪਏ। ਲੁਧਿਆਣੇ ਦਾ ਇਕ ਪ੍ਰੇਮੀ ਹਿੰਦੂ ਪਰਵਾਰ (8–9 ਜਣੇ) ਸ. ਸੁਰਿੰਦਰ ਸਿੰਘ ਲੁਧਿਆਣਾ, ਸ. ਮਨਜਿੰਦਰ ਸਿੰਘ ਲੁਧਿਆਣਾ ਆਦਿ ਅਨੇਕਾਂ ਸਰੀਰ। 1.30 ਤੋਂ ਮੌਸਮ ਸੁਹਾਵਣਾ ਹੋ ਗਿਆ ਹੈ। ਅਸਮਾਨ ਤੇ ਬੱਦਲ ਘੁਲ ਗਏ ਹਨ, ਮੱਠੀ ਮੱਠੀ ਕਣੀ ਦਾ ਮੀਂਹ ਬਰਸ ਰਿਹਾ ਹੈ। ਖ਼ਾਮੋਸ਼ੀ ਦਾ ਆਲਮ ਚੁਤਰਫ਼ੀਂ ਜਾਰੀ ਹੈ।

## ਕੀਰਤਨ ਨਿਰਮੋਲਕ ਹੀਰਾ

ਮੈਂ ਨਾਮ ਸਿਮਰਨ ਦੀ ਸਮਾਪਤੀ (3.40) ਸਮੇਂ ਹੀ ਹਰੀ ਮੰਦਰ ਵਿਚ ਜਾ ਸਜਿਆ। ਸਤਿਗੁਰੂ ਜੀ ਦੀ ਹਜ਼ੂਰੀ ਵਿਚ 400 ਤੋਂ ਵੱਧ ਦਾ ਇਕੱਠ। ਐਤਵਾਰ ਕਰਕੇ ਸੰਗਤ ਬਾਹਰੋਂ ਵੀ ਆ ਗਈ। ਸੰਤ ਸੋਹਣ ਸਿੰਘ ਨਾਮ ਦਾ ਇਕ ਅੱਧਖੜ ਵਿਅਕਤੀ, ਸਫ਼ੈਦ ਬਸਤਰ, ਸਿੱਧੀ ਦਸਤਾਰ, ਕਾਲੇ ਗਾਤਰੇ, ਕਿਰਪਾਨਾਂ ਵਾਲੇ 7–8 ਹੋਰ ਜਵਾਨਾਂ ਨਾਲ ਆਏ ਬੈਠੇ ਸਨ। ***"ਬਿਜੁਲੀਆ ਚਮਕੰਨਿ ਘੁਲਨਿ ਘਟਾ ਅਤਿ ਕਾਲੀਆ।'*** ਅਤੇ ***"ਬੂੰਦਨ ਮੇਘ ਭਲੀ ਛਬਿ ਪਾਈ।"*** ਦੋ ਸ਼ਬਦ ਸਤਿਗੁਰੂ ਜੀ ਦੀ ਅਗਵਾਈ ਅਤੇ ਸਹਿਯੋਗ ਨਾਲ ਰਾਗ ਮਲ੍ਹਾਰ ਵਿਚ ਪੜ੍ਹੇ ਗਏ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਦੀਵਾਨ ਦੀ ਅਰਦਾਸ ਕੀਤੀ। ਸਤਿਗੁਰੂ ਜੀ ਮੁੜ ਆਸਣ ਤੇ ਬੈਠ ਗਏ। ਗਿਆਨੀ ਗਿਆਨ ਸਿੰਘ ਘੱਲੂਪੁਰ, ਜੋ ਅੱਜ ਕਲ੍ਹ ਸੰਤ ਕਰਮ ਸਿੰਘ ਜੀ ਦੇ ਡੇਰੇ ਹਿੰਮਤਪੁਰੇ ਵਿਖੇ ਰਹਿੰਦਾ ਹੈ, ਇਕ ਟੇਢ ਪਗੜੀਏ, ਸਰਦਾਰ ਨਾਲ ਸੰਗਤ 'ਚੋਂ ਉੱਠ ਕੇ ਆਇਆ। ਉਸ ਨੇ ਸਰਦਾਰ ਸਾਹਿਬ ਵਾਸਤੇ ਅਰਜ਼ ਕੀਤੀ: ਜੀ ਇਸ ਨੂੰ ਰੋਜ਼ ਦਬਾਅ ਪੈਂਦਾ ਹੈ, ਕਿਰਪਾ ਕਰੋ। ਸਤਿਗੁਰੂ ਜੀ ਨੇ ਉਸ ਨੂੰ ਭਜਨ ਦਸਵਾ ਕੇ ਰੋਜ਼ ਦੀ ਇਕ ਮਾਲਾ ਫੇਰ ਕੇ ਅਰਦਾਸ ਕਰਨ ਦਾ ਹੁਕਮ ਕੀਤਾ।



## ਸੰਤ ਮੋਹਣ ਸਿੰਘ ਨਾਲ ਬਚਨ

ਥੋੜ੍ਹੇ ਚਿਰ ਪਿਛੋਂ ਜਾਂ ਮੈਂ ਪੁਰਾਣੀ ਕੋਠੀ ਦੇ ਵਰਾਂਡੇ ਵਲ ਝਾਤ ਮਾਰੀ ਤਾਂ ਦੀਨ ਦਿਆਲ ਜੀ ਕੁਝ ਸਿਖਾਂ ਸਮੇਤ ਸੰਤ ਸੋਹਣ ਸਿੰਘ ਅਤੇ ਨਾਲ ਆਏ ਜਥੇ ਨਾਲ ਬਚਨ ਬਿਲਾਸ ਕਰਦੇ ਦਿਸੇ। ਮੇਰੇ ਜਾਂਦਿਆਂ ਨੂੰ ਹਰਿਮੰਦਰ ਕਾਂਡ ਦੀ ਚਰਚਾ ਚਲ ਰਹੀ ਸੀ।

ਸਤਿਗੁਰੂ ਜੀ ਨੇ ਬਚਨ ਅੱਗੇ ਤੋਰਿਆ: ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਬਚਨਾਂ ਵਿਚ ਰਿਕਾਰਡ ਹੋਇਆ ਹੋਇਆ ਹੈ ਕਿ ਗੋਇੰਦਵਾਲ ਗੁਰਦੁਆਰੇ ਸਾਹਿਬ ਸਿਖਾਂ ਦੀਆਂ ਐਸੀਆਂ ਤਸਵੀਰਾਂ ਲੱਗੀਆਂ ਹੋਈਆਂ ਹਨ ਜਿਨ੍ਹਾਂ ਦੇ ਸਫ਼ੈਦ ਸਿੱਧੇ ਦਸਤਾਰੇ ਹਨ। ਮੇਰੇ ਵੱਲ ਨਜ਼ਰ ਭਰ ਤਕ ਕੇ ਆਖਿਓ ਨੇ: ਅੱਜ ਇਨ੍ਹਾਂ ਕਰਕੇ ਹੀ ਇਹ ਬਚਨ ਯਾਦ ਆਇਆ ਹੈ।

ਸੰਤ ਬੋਲੇ: ਜੀ ਤੁਸੀਂ ਮਾਲਿਕ ਹੋ, ਜਿਨ੍ਹਾਂ ਨੇ ਸਾਰੇ ਸੰਸਾਰ ਦੀ ਸੇਵਾ ਕੀਤੀ ਹੋਈ ਹੈ।

ਸਤਿਗੁਰੂ ਜੀ: ਇਹ ਸਾਰਾ ਜੁ ਰੌਲਾ ਪਿਆ ਹੈ (ਹਰਿਮੰਦਰ ਸਾਹਿਬ ਕੰਪਲੈਕਸ ਬਾਰੇ), ਮਨ ਦੀ ਬੇਚੈਨੀ ਦੇ ਕਾਰਨ ਹੀ ਹੈ। ਭਜਨ ਬੰਦਗੀ ਜੁ ਸਤਿਗੁਰੂਆਂ ਨੇ ਦ੍ਰਿੜ੍ਹਾਈ ਹੈ, ਵੱਲੋਂ ਬੇਮੁਖ ਹੋ ਕੇ ਅਸਾਂ ਪਹਿਲਾਂ ਵਖਰੇਵੇਂ ਦੀ ਭਾਵਨਾ ਨਾਲ ਮੋਰਚੇ ਮੱਲ ਲਏ। ਸਿਖ ਲੀਡਰਾਂ ਸਿਆਣਪ ਲੰਮੇ ਚਿਰ ਤੋਂ ਨਹੀਂ ਵਰਤੀ। ਪਹਿਲਾਂ ਪੰਜਾਬ ਦੋ ਟੋਟੇ ਹੋ ਗਿਆ। ਉਹਦੀ ਏਕਤਾ ਬਾਰੇ ਪ੍ਰਯਤਨ ਕਰਨ ਦੀ ਥਾਂ, ਢਾਈ ਕਰੋੜ ਲੋਕਾਂ ਨੂੰ ਪੰਜਾਬੀ ਪੜ੍ਹਨੋਂ ਹਟਾ ਕੇ, ਹਰਿਆਣਾ ਅਤੇ ਹਿਮਾਚਲ ਬਣਾ ਕੇ ਆਪ ਹੀ ਪੰਜਾਬੀ ਬੋਲੀ ਦਾ ਖੇਤਰ ਸੌੜਾ ਕਰ ਦਿਤਾ। ਹੁਣ ਫਿਰ ਇਸ ਨੂੰ ਛਾਂਗਣ ਦਾ ਪ੍ਰੋਗਰਾਮ ਬਣ ਗਿਆ ਹੈ। ਜੇ ਸਿਖੀ ਵਿਚ ਵੀ ਇਹ ਛਾਂਗ ਛਾਂਗਾਈ ਚਲੇ ਤਾਂ ਪਿਛੇ ਕੀ ਰਹਿ ਜਾਏਗਾ। ਕਿਸੇ ਤਰ੍ਹਾਂ ਸਭ ਕਾਸੇ ਦੇ ਅਸੀਂ ਮਾਲਕ ਬਣ ਜਾਈਏ, ਇਹੋ ਭਾਵਨਾ ਕੰਮ ਕਰਦੀ ਹੈ।

ਇਸ ਸੰਤ ਮੰਡਲੀ ਨੂੰ 6 ਬੋਰੀਆਂ ਗੋਇੰਦਵਾਲ ਸਾਹਿਬ ਵਾਸਤੇ ਕਣਕ ਦੀਆਂ ਮਿਲ ਗਈਆਂ।

## ਸ. ਤਾਰਾ ਸਿੰਘ ਚਾਨਾ ਸੁਰਗਵਾਸ

ਡੇਰੇ ਆਇਆਂ ਮੈਨੂੰ ਸੰਤ ਜਸਵੰਤ ਸਿੰਘ ਕੱਲ੍ਹਾ ਨੇ ਇਹ ਦੁਖਦਾਈ ਖ਼ਬਰ ਸੁਣਾਈ ਕਿ ਸ. ਤਾਰਾ ਸਿੰਘ ਚਾਨਾ ਨੈਰੋਬੀ ਵਾਲੇ ਕੁਝ ਚਿਰ ਬਿਮਾਰ ਰਹਿ ਕੇ, ਹਫ਼ਤਾ ਕੁ ਹੋਇਆ ਕਿ ਚਲਾਣਾ ਕਰ ਗਿਆ ਹੈ। ਸ. ਤਾਰਾ ਸਿੰਘ ਨੈਰੋਬੀ ਵਿਚ ਦਾਨੀ, ਸੇਵਕ, ਬੰਦਗੀ ਵਾਲਾ ਅਤੇ ਚੰਗੇ ਠੇਕੇਦਾਰ ਦੇ ਤੌਰ ਤੇ ਜਾਣਿਆ ਜਾਂਦਾ ਸੀ। ਉਸ ਤੇ ਪਿਛਲੇ ਸਾਲਾਂ ਵਿਚ ਬਹੁਤ ਕਹਿਰ ਨਾਜ਼ਲ ਹੋਇਆ ਸੀ। ਇਕ ਹਾਦਸੇ ਵਿਚ ਉਹਦੀ ਪਤਨੀ, ਪੁਤਰ ਅਤੇ ਧੀਆਂ ਸਮੇਤ 11 ਜਣੇ ਮਾਰੇ ਗਏ। ਘਰ ਦੇ 9

ਜੀਆਂ ਦੀ ਮਿਰਤੂ ਕਿਸੇ ਪਰਵਾਰ ਮੁਖੀ ਦਾ ਲੱਕ ਤੋੜਨ ਲਈ ਕਾਫ਼ੀ ਸੀ, ਪਰ ਸਤਿਗੁਰੂ ਜੀ ਨੇ ਏਨੀ ਵੱਡੀ ਪਰਵਾਰਕ ਸੱਟ ਲੱਗੇ ਵਿਅਕਤੀ ਨੂੰ, ਉਚੇਚਿਆਂ ਨੈਰੋਬੀ ਜਾ ਕੇ ਦਰਸ਼ਨ ਦਿਤੇ ਅਤੇ ਹੌਂਸਲਾ ਦਿਤਾ ਅਤੇ ਥੋੜ੍ਹੇ ਸਾਲਾਂ ਪਿਛੋਂ ਹੀ ਇਕ ਸਾਧਵੀ ਇਸਤਰੀ, ਬੀਬੀ ਸ਼ਾਂਤੀ ਨੂੰ ਉਹਦੇ ਘਰ ਬਹਾ ਦਿਤਾ। ਫਿਰ ਇਕ ਹੋਰ ਸੱਟ ਵੱਜ ਗਈ। ਜੁਆਨ ਪੁੱਤਰ ਖੂਹ ਵਿਚ ਡਿੱਗ ਕੇ ਮਰ ਗਿਆ। ਇਸ ਭਾਣੇ ਨੂੰ ਵੀ ਉਸ ਮਿੱਠਾ ਕਰਕੇ ਮੰਨਿਆ। ਹੁਣ ਉਹ ਆਪ ਪੂਰਾ ਹੋ ਗਿਆ ਹੈ (65)।

## ਜਥੇਦਾਰ ਨਿਰੰਜਨ ਸਿੰਘ ਨੰਦਾ

ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਡੀ ਵਾਲਾ 5-7 ਗੱਭਰੂਆਂ ਨਾਲ ਸ੍ਰੀ ਭੈਣੀ ਸਾਹਿਬ ਆਇਆ। ਉਸਨੇ ਆਪਣੇ ਹੀ ਪਿੰਡ ਦੇ 100 ਆਦਮੀ ਨਾਮਧਾਰੀ ਪੰਥ ਵਿਚ ਲਿਆਂਦੇ ਹਨ। ਉਹਨਾਂ 'ਚੋਂ ਇਕ ਜਣਾ ਬੋਲਿਆ, ਜੀ ਸਤਿਗੁਰੂ ਕਿਰਪਾ ਕਰ ਦਿਤੀ ਹੈ, ਸਾਡਾ ਨਰਕੀ ਜੀਵਨ ਕੱਟ ਦਿਤਾ ਹੈ। ਮਾਸ, ਸ਼ਰਾਬ ਅਤੇ ਦੁਰਾਚਾਰੀ ਜੀਵਨ ਤੋਂ ਕੱਢ ਕੇ, ਭਜਨ ਬੰਦਗੀ ਵੱਲ ਲਾ ਲਿਆ ਹੈ। ਜਥੇਦਾਰ ਕੰਗ ਚੰਗਾ ਪ੍ਰੇਰਕ ਹੈ ਅਤੇ ਧਰਮ ਪ੍ਰਿਯ ਵਿਅਕਤੀ ਹੈ। ਉਸਦਾ ਵਤੀਰਾ ਅਤੇ ਗੱਲਬਾਤ ਦੀ ਸ਼ਕਤੀ ਅਗਲੇ ਨੂੰ ਮਨਾ ਲੈਂਦੀ ਹੈ।

## ਹਾਲ ਸਿੰਮ੍ਰਤੀ ਮੰਦਰ ਦਾ

ਮੈਂ ਚਲਦਾ ਫਿਰਦਾ ਸਿਮ੍ਰਤੀ ਮੰਦਰ ਵਲ ਗਿਆ। ਮੰਦਰ ਦੀ ਸ਼ੋਭਾ ਨਿਖਰ ਆਈ ਹੈ। ਦੋ ਸਿੰਘ ਅੰਦਰ ਵਰਾਂਡੇ ਵਿਚ ਲਕੜੀ ਦਾ ਕੰਮ ਕਰ ਰਹੇ ਸਨ। ਜਲੰਧਰ ਵਾਲੇ ਸਿੰਘਾਂ ਨੇ 20-25 ਰੋਸ਼ਨਦਾਨ ਬਣਾਉਣੇ ਹਨ। ਪਰ ਅੱਜ ਉਹ ਮੈਨੂੰ ਮੰਦਰ ਵਿਚ ਨਹੀਂ ਮਿਲੇ। ਮੰਦਰ ਦੇ ਖੁੱਲ੍ਹੇ ਵਰਾਂਡਿਆਂ ਦੇ ਲਾਂਘਿਆਂ ਨੂੰ ਸੀਮਿੰਟ ਦੀਆਂ 3-3 ਫੁੱਟ ਵਿਸ਼ੇਸ਼ ਪ੍ਰਕਾਰ ਦੀਆਂ ਦੀਵਾਰਾਂ ਨੁਮਾ ਫਰੇਮ ਬਣਾ ਕੇ ਰੋਕ ਦਿਤਾ ਗਿਆ ਹੈ। ਪਰ ਉਸ ਦੁਆਰ ਦੇ ਦੋਹੀਂ ਪਾਸੀਂ ਛੱਤ ਤਕ ਦੀਵਾਰ ਫੁੱਲਦਾਰ ਉਸਾਰ ਕੇ ਵਰਾਂਡਿਆਂ ਨੂੰ ਦੋਹਾਂ ਪਾਸਿਆਂ ਤੋਂ ਉਹਲਾ ਦੇ ਦਿਤਾ ਗਿਆ ਹੈ। ਦੱਖਣੀ ਬਾਹੀ ਸੁੰਦਰ ਛਬ ਦੇ ਰਹੀ ਹੈ। ਭਾਵੇਂ ਅਜੇ ਬੂਹੇ ਬਾਰੀਆਂ ਲਗਣੀਆਂ ਹਨ। ਉਂਜ ਮੰਦਰ ਦਾ ਚੁਤਰਫ਼ਾ ਇਸ ਤਰ੍ਹਾਂ ਬੰਦ ਕਰ ਦਿਤਾ ਗਿਆ ਹੈ ਕਿ ਦਾਖ਼ਲਾ ਪਰਵੇਸ਼ ਦੁਆਰਾ ਹੀ ਹੋ ਸਕਦਾ ਹੈ।

## ਸ਼੍ਰੀ ਜਸਵੰਤ ਰਾਇ ਲੁਧਿਆਣਾ

ਏਥੇ ਖਲੋਤੇ ਸੰਤ ਸ਼ੇਰ ਸਿੰਘ ਤਬਲਚੀ ਨੇ ਦੱਸਿਆ: ਜਸਵੰਤ ਰਾਏ ਲੁਧਿਆਣਾ ਦਾ ਗੁਰੂ ਚਰਨਾਂ ਨਾਲ ਸੰਘਣਾ ਸਨੇਹ ਅਤੇ ਸ਼ਰਧਾ ਹੈ। ਸਤਿਗੁਰੂ ਜੀ ਲਗਭਗ ਰੋਜ਼ਾਨਾ ਹੀ ਸੁਪਨਿਆਂ ਵਿਚ ਦਰਸ਼ਨ ਦਿੰਦੇ ਹਨ। ਇਕ ਦਿਨ ਟ੍ਰਾਲੀ ਭਰ ਕੇ ਖਲ



ਦੀਆਂ ਬੋਰੀਆਂ ਦੀ ਭੈਣੀ ਸਾਹਿਬ ਲੈ ਆਏ। ਸੰਤ ਪਿਆਰਾ ਸਿੰਘ ਨਾਥ ਦੇ ਹਵਾਲੇ ਕਰਕੇ ਕਹਿਣ ਲੱਗੇ: ਸਤਿਗੁਰਾਂ ਰਾਤੀਂ ਹੁਕਮ ਕੀਤਾ ਹੈ ਕਿ ਗਊਆਂ ਦਾ ਚਾਰਾ ਮੁੱਕਾ ਹੋਇਆ ਹੈ, ਖਲ ਦੀਆਂ ਬੋਰੀਆਂ ਭੈਣੀ ਸਾਹਿਬ ਲੈ ਜਾਓ।

ਸਚਮੁਚ ਏਥੇ ਖਲ ਵੜੇਵਿਆਂ ਦੀ ਲੋੜ ਸੀ।

## 3 ਲੱਖ ਦੀ 20 ਏਕੜ ਜ਼ਮੀਨ

ਰਾਗੀਆਂ ਦੇ ਫਲੈਟਾਂ ਪਾਸ, ਹਰਬੰਸ ਸਿੰਘ ਘੁੱਲਾ ਦਾ ਭਰਾ ਗੋਪਾਲ ਸਿੰਘ ਆਇਆ ਹੋਇਆ ਸੀ। ਮੈਨੂੰ ਘੁੱਲਾ ਨੇ ਦੱਸਿਆ:ਸਾਡੇ ਤੇ ਸ੍ਰੀ ਸਤਿਗੁਰੂ ਜੀ ਨੇ ਬੜੀ ਕਿਰਪਾ ਕੀਤੀ ਹੈ। 3, 00,000/= ਦੇ, ਮਰਾਰਜ਼ੂ ਬੀੜ ਵਿਚ, ਸ. ਅਪਾਰ ਸਿੰਘ ਵਾਲ ਜ਼ਮੀਨ 20 ਏਕੜ ਲੈ ਦਿਤੀ ਹੈ, 3 ਕਮਰਿਆਂ ਵਾਲਾ ਪੱਕਾ ਮਕਾਨ ਵੀ। ਜੀਵਨ ਨਗਰੋਂ ਸਭ ਕੁਝ ਵੇਚ ਵੱਟ ਆਏ ਸਾਂ। ਅੱਜ ਇਹ ਸੌਦਾ ਘੱਟੋ ਘੱਟ 8 ਲੱਖ ਰੁਪਏ ਦਾ ਹੈ।

ਸਤਿਗੁਰੂ ਜੀ ਦੀਵਾਨ ਉਪਰੰਤ ਬਿਰਧਾਂ ਨੂੰ ਦਰਸ਼ਨ ਦੇ, ਤਬੇਲੇ ਵਲ ਝਾਤ ਮਾਰ ਕੇ ਨਹਿਰ ਤੇ ਚਲੇ ਗਏ। 7 ਵਜੇ ਸ਼ਾਮੀਂ ਵਾਪਸ ਆ ਕੇ 10 ਮਿੰਟ ਵਾਲੀਬਾਲ ਦੇ ਸ਼ੌਕੀਨਾਂ ਦੀ ਖੇਡ ਵੇਖੀ।

# 30 ਜੁਲਾਈ 1984, ਸੋਮਵਾਰ

# ਸ੍ਰੀ ਭੈਣੀ ਸਾਹਿਬ

## ਸੰਤ ਕੱਲ੍ਹੇ ਦੀ ਬੰਦਗੀ

ਰਾਤ ਮੈਥੋਂ ਕੰਮ ਨਹੀਂ ਹੋ ਸਕਿਆ। ਜਲਦੀ ਹੀ ਸੌਂ ਗਿਆ ਸਾਂ 9 ਵਜੇ। ਰਾਤੀਂ 2 ਵਜੇ ਜਾਗ ਖੁੱਲ੍ਹੀ ਤਾਂ ਸ. ਜਸਵੰਤ ਸਿੰਘ ਕੱਲ੍ਹਾ ਦੇ ਕਮਰਿਓਂ ਸਤਿਗੁਰੂ ਪ੍ਰਤਾਪ ਸਿੰਘ ਜੀ ਟੇਪ ਉਪਦੇਸ਼ਾਂ ਦੀ ਕੈਸੇਟ ਲਗੀ ਹੋਈ ਸੀ ਤੇ ਉਹ ਸ੍ਰੀ ਮਾਨ ਜੀ ਸਮਾਧੀ ਸਥਿਤ ਸਨ। ਪਤਾ ਨਹੀਂ ਰਾਤ ਕਦੋਂ ਦੇ ਇਸ਼ਨਾਨ ਕਰਕੇ ਬੈਠੇ ਹੋਏ ਸਨ। ਹੋ ਸਕਦੈ ਕਿ ਸੰਤ 11 ਵਜੇ ਦੇ ਹੀ ਇਸ਼ਨਾਨ ਕੀਤੀ ਬੈਠੇ ਹੋਣ। ਮੈਨੂੰ ਪਿੰਕੀ ਦੀ ਨਾਨੀ ਨੇ ਦੱਸਿਆ ਸੀ ਕਿ ਸੰਤ ਜਸਵੰਤ ਸਿੰਘ ਕੱਲ੍ਹਾ ਨੇ ਅੰਨ ਖਾਣਾ ਛਡਿਆ ਹੋਇਆ ਹੈ, ਕੇਵਲ ਫ਼ਲ ਖਾ ਕੇ ਹੀ ਸਾਰਦੇ ਹਨ।

ਮੈਨੂੰ ਲਗਦੈ ਜਿਵੇਂ ਮਹਾਂ ਤਪਸਵੀ ਜੀਵਨ ਭੈਣੀ ਸਾਹਿਬ ਵਿਚ ਇਸੇ ਇੰਜਨੀਅਰ ਦਾ ਹੀ ਹੈ। ਹੋਰ ਵੀ ਹੋਣਗੇ, ਪਰ ਸ. ਕੱਲ੍ਹਾ ਬਾਰੇ ਹੀ ਮੈਨੂੰ ਗਿਆਨ ਹੈ ਕੋਲ ਰਹਿਣ ਕਰਕੇ।



(Beetey diyan Parain)
Proofs 3nd

ਅੱਜ ਮੈਂ ਵੀ 2 ਵਜੇ ਰਾਤੀਂ ਉਠ ਕੇ ਨਹਾ ਲਿਆ। ਇਸ ਵੇਲੇ ਇਕ ਹੋਰ ਵਿਅਕਤੀ ਵੀ ਸ. ਕੱਲ੍ਹਾ ਪਾਸ ਬੰਦਗੀ ਕਰਨ ਆ ਬੈਠਾ ਹੈ, ਇਹਦਾ ਨਾਂ ਸੰਤ ਭਾਗ ਸਿੰਘ ਹੈ। ਦਿਨੇਂ ਪਤਾ ਲੱਗਾ ਇਕ ਸੱਜਣ ਹੋਰ ਵੀ ਹੈ, ਜੋ ਇਨ੍ਹਾਂ ਦਾ ਸਾਥੀ ਹੈ। ਦਿਨੇ ਸ. ਕੱਲ੍ਹਾ ਨੇ ਦੱਸਿਆ ਕਿ ਕੱਲੇ ਬੈਠੇ ਤਾਂ ਕਦੇ ਨਾ ਕਦੇ ਨੀਂਦ ਚੱਕਰ ਮਾਰ ਜਾਂਦੀ ਸੀ, ਹੁਣ ਅਸੀਂ ਤਿੰਨੇ ਹੀ ਸੁਚੇਤ ਰੂਪ ਵਿਚ ਭਜਨ ਕਰਦੇ ਹਾਂ।

## ਆਸਾ ਦੀ ਵਾਰ ਲੁਧਿਆਣੇ

ਆਸਾ ਦੀ ਵਾਰ ਅੱਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਲੁਧਿਆਣੇ ਲਗਣੀ ਹੈ। ਉਂਜ ਸ਼੍ਰੀ ਭੈਣੀ ਸਾਹਿਬ ਵੀ ਰੋਜ਼ ਵਾਂਗ ਕੀਰਤਨ ਹੋਵੇਗਾ। ਸ. ਮਨਜੀਤ ਸਿੰਘ, ਸਕੱਤਰ ਸੰਤ ਤਰਸੇਮ ਸਿੰਘ ਦਾ ਬਹਿਨੋਈ ਉਦਮੀ, ਦਲੇਰ ਅਤੇ ਉਦਾਰ ਹੈ। ਉਹ ਲੁਧਿਆਣੇ ਮਕਾਨ ਬਣਵਾ ਰਿਹਾ ਹੈ। ਆਸਾ ਦੀ ਵਾਰ ਦਾ ਕੀਰਤਨ ਉਥੇ ਹੋਵੇਗਾ। ਲੁਧਿਆਣੇ ਦੀ ਸੰਗਤ ਏਥੇ ਇਕੱਤਰ ਹੋਵੇਗੀ।

## ਭਿਆਨਕ ਮਿਰਤੂ ਸੂਬਾ ਧਰਮ ਸਿੰਘ ਮੁਕਤਾ ਦੀ

ਪੌਣੇ ਗਿਆਰਾਂ ਵਜੇ ਮੈਂ ਪ੍ਰਸ਼ਾਦ ਛਕ ਕੇ ਵਿਹਲਾ ਹੋ ਗਿਆ ਤਾਂ ਪੰ: ਗੋਪਾਲ ਸਿੰਘ ਅਤੇ ਸੰਤ ਜਸਵੰਤ ਸਿੰਘ ਕੱਲ੍ਹਾ ਹਰਿਮੰਦਰ ਵਲੋਂ ਆਉਂਦੇ ਮਿਲੇ। ਪਰਸਪਰ ਮਿਲਿਆਂ ਪੰਡਿਤ ਜੀ ਤੋਂ ਪਤਾ ਲੱਗਾ ਕਿ ਸਾਡੇ ਸਮਾਜ ਵਿਚ ਇਕ ਹੋਰ ਭਿਆਨਕ ਮਿਰਤੂ ਹੋ ਗਈ ਹੈ। ਇਹਨੀਂ ਦਿਨੀਂ ਐਸੀ ਖ਼ਬਰ ਲਗਭਗ ਰੋਜ਼ ਹੀ ਹੋ ਜਾਂਦੀ ਹੈ।

ਸੂਬਾ ਧਰਮ ਸਿੰਘ ਜੀ ਮੁਕਤਾ, ਬੰਗਲੌਰ ਵਿਚ ਹਾਦਸੇ ਦਾ ਸ਼ਿਕਾਰ ਹੋ ਗਏ ਹਨ। ਕੱਲ੍ਹ 12-1 ਦੇ ਦਰਮਿਆਨ ਇਕ ਟਰਾਲੀ ਨਾਮਧਾਰੀ ਫਾਰਮ ਤੋਂ ਲਗਭਗ 31 ਸਰੀਰ ਲੈ ਕੇ ਬੰਗਲੌਰ ਨੂੰ ਆ ਰਹੀ ਸੀ। ਇਸ ਵਿਚ ਸੰਤ ਹਰਬੰਸ ਸਿੰਘ ਮੈਂਬਰ ਅਤੇ ਹੋਰ ਸਰੀਰ, ਹਾਕੀ ਖਿਡਾਰੀਆਂ ਦਾ ਜਥਾ ਸਵਾਰ ਸਨ। ਰੇਲ ਮਾਰਗ ਦੁਆਰਾ ਦਿੱਲੀ ਆਉਣ ਵਾਲੇ ਸਨ। ਟਿਕਟਾਂ ਖਰੀਦੀਆਂ ਗਈਆਂ ਸਨ। ਬੰਗਲੌਰ-ਮਸੂਰ ਰੋਡ ਤੇ ਕੋਈ ਤੇਜ਼ ਰਫ਼ਤਾਰ ਆਉਂਦੀ ਬਸ ਰੁਕਦੀ ਰੁਕਦੀ ਵੀ ਟਰਾਲੀ ਦੀ ਪਿੱਠ ਨਾਲ ਬੰਪਰ ਲੱਗਣ ਨਾਲ ਟਕਰਾ ਗਈ। ਟਰਾਲੀ ਏਨੇ ਜ਼ੋਰ ਨਾਲ ਟਰੈਕਟਰ ਨੂੰ ਜਾ ਟਕਰਾਈ ਟਰੈਕਟਰ ਤੇ ਸੂਬਾ ਧਰਮ ਸਿੰਘ ਜੀ, ਮਹੰਤ ਅਪਾਰ ਸਿੰਘ ਅਤੇ ਸੰਤ ਰਛਪਾਲ ਸਿੰਘ ਬੈਠੇ ਸਨ। ਕਿਸੇ ਤਰ੍ਹਾਂ ਸੂਬਾ ਧਰਮ ਸਿੰਘ ਜੀ ਮੁਕਤਾ ਹੀ ਭੁੜਕ ਕੇ ਭੁੰਞੇ ਜਾ ਡਿੱਗੇ ਅਤੇ ਬੱਸ ਦਾ ਪਹੀਆ ਉੱਪਰ ਦੀ ਲੰਘ ਗਿਆ ਅਤੇ ਸੂਬਾ ਜੀ ਹੁਕਮ ਸਤਿ ਹੋ ਗਏ।

ਬਾਅਦ ਵਿਚ ਸੰਤ ਤਰਸੇਮ ਸਿੰਘ ਸਕੱਤਰ ਨੇ ਦਸਿਆ ਕਿ ਸੂਬਾ ਜੀ ਦਾ ਇਰਾਦਾ ਐਤਕਾਂ ਹਾਕੀ ਟੀਮ ਤੇ ਸਤਿਗੁਰੂ ਜੀ ਨਾਲ ਥਾਈਲੈਂਡ ਜਾਣ ਦਾ ਸੀ। ਪਰ ਸਮਾਂ ਆਣ ਲੱਗਾ ਸੀ, ਇਹ ਚਲਾਣਾ ਕਰ ਗਏ। ਦੂਜੇ ਦੋਹਾਂ ਨੂੰ ਮਾਮੂਲੀ ਚੋਟਾਂ ਆਈਆਂ। ਇਸ ਟਰਾਲੀ ਦੇ ਸਾਰੇ ਯਾਤਰੀ ਥਾਈਲੈਂਡ ਜਾਣ ਵਾਲੇ ਸਨ, ਸਭ ਦਾ





ਮੂਡ ਖ਼ਰਾਬ ਹੋ ਗਿਆ।

ਸੂਬਾ ਧਰਮ ਸਿੰਘ ਜੀ ਦਾ ਦਰਸ਼ਨੀ ਮਸਤਕ, ਸਦ ਮੁਸਕਰਾਂਦਾ ਚਿਹਰਾ, ਚਾਂਦੀ ਵੰਨਾ ਦਾਹੜਾ, ਸੁਭਾਉ ਸਨਿੰਮਰ, ਸੇਵਕ ਤੇ ਪ੍ਰੇਮੀ। ਹਰ ਕਿਸੇ ਦੇ ਕੰਮ ਆਉਣ ਵਾਲੇ। ਅੱਠੇ ਪਹਿਰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਚਲਣ ਵਾਲੇ, ਚੌਰ ਬਰਦਾਰ। ਸੰਤ ਨਗਰ ਪਿੰਡ ਵਿਚ ਇਹ ਖ਼ਬਰ ਪਹੁੰਚਾਣ ਨਾਲ ਕੁਹਰਾਮ ਮੱਚ ਜਾਏਗਾ। ਸਾਡੇ ਸਮਾਜ ਨੂੰ ਸੂਬਾ ਜੀ ਦੀ ਮਿਰਤੂ ਨਾਲ ਬਹੁਤ ਧੱਕਾ ਲੱਗਾ ਹੈ।

## 'ਹਮਦਰਦ' ਜੀ ਵੀ ਚਲ ਵਸੇ

ਅਖ਼ਬਾਰਾਂ ਨੇ ਅੱਜ ਇਕ ਹੋਰ ਦੁਖਦਾਈ ਖ਼ਬਰ ਦਿਤੀ ਹੈ। ਸ. ਸਾਧੂ ਸਿੰਘ 'ਹਮਦਰਦ' ਸੰਪਾਦਕ ਅਤੇ ਮਾਲਿਕ ਰੋਜ਼ਾਨਾ ਅਖ਼ਬਾਰ 'ਅਜੀਤ' ਜਲੰਧਰ, ਕੱਲ੍ਹ ਦਿਲ ਦਾ ਦੌਰਾ ਪੈਣ ਨਾਲ ਸਵਰਗ ਸਿਧਾਰ ਗਏ। ਮੇਰਾ ਮਿੱਤਰ ਬੀਬੀ ਪ੍ਰਕਾਸ਼ ਕੌਰ ਨੂੰ ਇਕੱਲੀ ਛੱਡ ਗਿਆ। ਭਾਵੇਂ ਹਮਦਰਦ ਦੇ ਤਿੰਨ ਲੜਕੇ ਆਪਣੀ ਆਪਣੀ ਥਾਂ ਪਾਰੰਗਤ ਹਨ ਅਤੇ ਕੋਈ ਵੀ ਪਿਤਾ ਤੇ ਨਿਰਭਰ ਨਹੀਂ ਸੀ ਪਰ 66 ਸਾਲ ਦੀ ਉਮਰ ਵੀ ਕੋਈ ਜਾਣ ਵਾਲੀ ਨਹੀਂ ਸੀ। ਸਾਧਾਰਨ ਅਖ਼ਬਾਰ 'ਅਜੀਤ' ਨੂੰ ਸ਼੍ਰੀ ਹਮਦਰਦ ਨੇ ਜ਼ੋਰਦਾਰ ਮਿਹਨਤ ਕਰਕੇ ਪੰਜਾਬੀ ਵਿਚ ਦੁਨੀਆਂ ਭਰ ਵਿਚੋਂ ਵੱਧ ਛਪਣ ਵਾਲਾ (1,00,000) ਬਣਾ ਦਿਤਾ। ਅੱਜ ਉਹ ਚਲਾ ਗਿਆ ਹੈ। ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਦਾ ਅਲਮਬਰਦਾਰ ਭਾਵੇਂ ਪੰਜਾਬੀ ਹਿੰਦੂਆਂ ਨਾਲ ਰੋਜ਼ ਲੜਦਾ ਰਹਿੰਦਾ ਸੀ ਤਾਂ ਵੀ ਪੱਤਰਕਾਰਤਾ ਵਿਚ ਉਹ ਸਿਰਮੌਰ ਸੀ।

ਸੰਤ ਤਰਸੇਮ ਸਿੰਘ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਆਗਿਆ ਕੀਤੀ ਹੈ ਕਿ ਮੈਂ ਅਤੇ ਜਗਦੀਸ਼ ਸਿੰਘ ਵਰਿਆਮ ਸਤਿਗੁਰੂ ਜੀ ਵਲੋਂ ਘਰ ਵਾਲਿਆਂ ਨਾਲ ਜਾ ਕੇ ਅਫ਼ਸੋਸ ਕਰ ਆਈਏ ਅਤੇ ਭੋਗ ਦੇ ਮੌਕੇ ਦੋ ਦਰਜਨ ਨਾਮਧਾਰੀਆਂ ਦਾ ਜਥਾ ਵੀ ਪੁੱਜੇ।

ਅਜੇ ਪਿਛਲੇ ਦਿਨੀਂ ਬੀਬੀ ਪ੍ਰਕਾਸ਼ ਕੌਰ ਨਾਲ ਸਿੰਘਾਪੁਰ ਜਾਂ ਹਾਂਗਕਾਂਗ ਜਾਣ ਲਈ ਇਕ ਟਿਕਟ ਸਾਨੂੰ ਲੈ ਕੇ ਦੇਣ ਲਈ ਉਨ੍ਹਾਂ ਸਾਨੂੰ ਕਿਹਾ ਸੀ। ਟਿਕਟ ਖਰੀਦਿਆ ਵੀ ਗਿਆ ਪਰ ਉਧਰੋਂ ਹਰਿਮੰਦਰ ਵਿਚ ਫੌਜੀ ਦਖ਼ਲ ਵਾਕਿਆ ਹੋ ਗਿਆ ਅਤੇ ਫ਼ੌਜ ਅਜੇ ਪਰਿਸਰੋਂ ਬਾਹਰ ਨਹੀਂ ਹੋਈ ਸਾਡੇ ਸੱਜਣ ਨੂੰ ਦਰਗਾਹੀ ਸੱਦੇ ਆ ਗਏ।

## ਸੰਤ ਚਰਨ ਸਿੰਘ ਗੜ੍ਹਦੀਵਾਲਾ ਦਾ ਭੋਗ

ਸਤਿਗੁਰੂ ਜੀ ਦੇ ਪ੍ਰਥਮ ਦਰਸ਼ਨ 3 ਵਜੇ ਬਾਅਦ ਦੁਪਹਿਰ ਹਰੀ ਮੰਦਰ ਵਲ ਜਾਂਦਿਆਂ ਪੁਰਾਣੀ ਕੋਠੀ ਕੋਲ ਹੋਏ। ਮੈਂ ਦੀਵਾਨ ਵਿਚ ਹਾਜ਼ਰ ਹੋ ਕੇ ਬਾਕਾਇਦਾ ਮੱਥਾ ਟੇਕਿਆ। ਸਾਧ ਸੰਗਤ ਸਿਮਰਨ ਮਗਨ ਸੀ ਕਿ 3.30 ਵਜੇ ਭੋਗਾਂ ਦੇ ਸ਼ਲੋਕ ਪੜ੍ਹੇ ਜਾਣ ਲਗੇ। 6 ਪਾਠਾਂ ਦੇ ਭੋਗ ਪੈਣੇ ਸਨ। ਇਕ ਭੋਗ ਵਾਲਿਆਂ ਤਾਂ ਮਾਇਆ,

ਬਸਤਰ, ਬਿਸਤਰ, ਬਰਤਨ ਤੇ ਫ਼ਲਾਂ ਦੀਆਂ ਪੇਟੀਆਂ ਲਿਆ ਕੇ ਮਥਾ ਟੇਕੀਆਂ।

ਸੰਤ ਮਹਿੰਦਰ ਸਿੰਘ ਪੂਰਬਾ ਨੇ ਅਰਦਾਸ ਕੀਤੀ ਤਾਂ ਮਾਲੂਮ ਹੋਇਆ ਇਕ ਪਾਠ ਮਹੰਤ ਚਰਨ ਸਿੰਘ ਨਮਿਤ ਹੈ। ਇਹ ਮਹੰਤ ਜੀ ਡੇਰਾ ਗੜ੍ਹਦੀਵਾਲਾ ਦੇ ਜ਼ਿੰਮੇਵਾਰ ਸਨ। ਇਹ ਡੇਰਾ ਨਾਮਧਾਰੀਆਂ ਦਾ ਹੀ ਹੈ। ਇਸ ਬਾਰੇ ਭੋਗ ਪੈਣ ਉਪਰੰਤ ਮਹੰਤ ਚਰਨ ਸਿੰਘ ਦੇ ਵੱਡੇ ਲੜਕੇ ਸੰਤ ਵਜ਼ੀਰ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਨੇ ਪਹਿਲੀ ਦਸਤਾਰ ਲੁਹਾ ਕੇ ਨਵੀਂ ਦਸਤਾਰ ਦਾ ਆਰੰਭ ਆਪ ਕੀਤਾ। ਪਰਵਾਰ ਦੇ ਸਾਰੇ ਮੈਂਬਰ ਵੀ ਮੌਜੂਦ ਸਨ।

ਦੋ ਪਾਠ ਬੀਬੀ ਕਰਤਾਰ ਕੌਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ ਅਤੇ ਤਿੰਨ ਪਾਠਾਂ ਦੇ ਭੋਗ ਸੰਤ ਬਲਕਾਰ ਸਿੰਘ ਦਸੂਹਾ ਵਲੋਂ ਵਰਤਮਾਨ ਸਤਿਗੁਰੂ ਜੀ ਦੀ ਦੇਹ ਅਰੋਗਤਾ ਨਮਿਤ ਪੁਆਏ।

ਫਿਰ ਕੀਰਤਨ ਹੋਇਆ। ਸੰਤ ਖਜ਼ਾਨ ਸਿੰਘ ਜਿਦ੍ਹੀ ਨਾਭਿਓਂ ਆਇਆਂ ਕੱਲ੍ਹ ਹਾਲਤ ਵੇਖੀ ਨਹੀਂ ਸੀ ਜਾਂਦੀ ਅਜ ਚਿਹਰਾ ਸੂਹਾ, ਮੂੰਹ ਤੇ ਰੌਣਕ ਅਤੇ ਸਰੀਰ ਵਿਚ ਹਿੰਮਤ ਆ ਗਈ ਸੀ। ਉਹ ਆਪਣੇ ਸ਼ਾਗਿਰਦ ਸ਼ੇਰ ਸਿੰਘ ਨੂੰ ਤਬਲਾ ਵਜਾਂਦਿਆਂ ਵੇਖ ਰਿਹਾ ਸੀ।

## ਅਰਜ਼ਾਂ ਵਾਲੇ

ਦੀਵਾਨ ਦੀ ਅਰਦਾਸ ਹੋਈ ਤਾਂ ਸਤਿਗੁਰੂ ਜੀ ਜਾਣ ਲਗੇ ਤਾਂ ਇਕ ਜੁਆਨ ਜਿਹੇ ਸਿਖ ਨੇ ਸਤਿਗੁਰੂ ਜੀ ਨੂੰ ਕੋਈ ਅਰਜ਼ ਕੀਤੀ। ਉਸ ਦੀ ਆਵਾਜ਼ ਸੁਣੀਂਦੀ ਨਹੀਂ ਸੀ। ਸਤਿਗੁਰੂ ਜੀ ਨੇ ਬਚਨ ਕੀਤਾ: ਇਕ ਇਕ ਮਾਲਾ ਭਜਨ ਭਗਾਉਤੀਆਂ ਦੀ ਫੇਰ ਕੇ ਅਰਦਾਸ ਕਰਿਆ ਕਰ।

ਇਕ ਬੀਬੀ ਪ੍ਰੀਤਮ ਕੌਰ ਨਾਂ ਦੀ, ਅੰਮਿਤਸਰ ਤੋਂ ਆਈ ਸੀ। ਉਸਨੇ ਆਪਣਾ ਲੜਕਾ ਗੁਰਚਰਨ ਸਿੰਘ ਸਤਿਗੁਰੂ ਜੀ ਦੇ ਪੇਸ਼ ਕਰਕੇ ਅਰਜ਼ ਕੀਤੀ: ਦੀਨ ਦਿਆਲ, ਇਹ ਬੱਚਾ ਢਿੱਲਾ ਹੀ ਰਹਿੰਦਾ ਹੈ। ਕਿਰਪਾ ਕਰੋ, ਅਰੋਗ ਹੋਵੇ। ਸੱਚੇ ਪਾਤਸ਼ਾਹ ਜੀ ਨੇ ਆਪਣਾ ਪੇਟੈਂਟ ਨੁਸਖਾ ਦੱਸਿਆ: ਭਜਨ ਭਗਉਤੀਆਂ ਦੀ ਮਾਲਾ ਫੇਰ ਕੇ ਅਰਦਾਸ ਕਰੋ।

ਸਤਿਗੁਰੂ ਜੀ ਤਬੇਲੇ ਵਾਲੇ ਸਿੰਘਾਂ ਨੂੰ ਦਰਸ਼ਨ ਦੇ ਕੇ ਨਹਿਰ ਤੇ ਪਧਾਰੇ ਅਤੇ ਅੱਧਾ ਘੰਟਾ ਨਹਿਰ ਤੇ ਰੁਕ ਕੇ ਦੰਦਾਂ ਦੀ ਦਰੁਸਤੀ ਲਈ ਡਾ. ਬਤਰੇ ਕੋਲ ਜਾਣਗੇ। ਵਾਪਸੀ ਸ਼ਾਇਦ ਰਾਤੀਂ 9 ਵਜੇ ਹੋਵੇ।

ਅੱਜ ਕਲ੍ਹ ਜਥੇਦਾਰ ਨਾਹਰ ਸਿੰਘ ਸਮੇਤ ਪਤਨੀ, ਆਓ ਭਗਤ ਵਾਲੇ ਕਮਰਿਆਂ ਵਿਚ 32 ਨੰ: ਕਮਰੇ ਵਿਚ ਆ ਟਿਕੇ ਹਨ। ਜਾਪਦਾ ਹੈ ਸਤਿਗੁਰੂ ਜੀ ਹੀ ਲੈ ਆਏ ਹਨ।

ਸੰਤ ਅਵਤਾਰ ਸਿੰਘ ਘੁੰਮਣ, ਸੰਤ ਬਲਕਾਰ ਸਿੰਘ ਸਾਬਕਾ ਸੇਵਕ, ਸ਼੍ਰੀ ਜੋਗਾ ਸਿੰਘ ਮਦਾਰੀਆ, ਸੰਤ ਦਲੀਪ ਸਿੰਘ ਨਿਰੀਖਿਅਕ, ਸੰਤ ਤਰਸੇਮ ਸਿੰਘ ਸਕੱਤਰ ਦਾ ਭਾਈ ਸੰਤ ਜੁਗਿੰਦਰ ਸਿੰਘ ਅਤੇ ਅਨੇਕਾਂ ਸਿੰਘ ਹੋਰ ਅਤੇ ਬੀਬੀਆਂ ਵੀ ਦਰਸ਼ਨਾਂ ਨੂੰ ਆਈਆਂ।



## ਸੰਤ ਕਪੂਰ ਸਿੰਘ ਤੇ ਬੱਚੇ

ਡਿਉਢੀ ਵਾਲੇ ਪਿੱਪਲ ਮੁਢ ਮੇਰਾ ਵਾਸਤਾ ਸਫ਼ੈਦ, ਟੇਢ ਪਗੜੀਏ ਤੇ ਪੈਂਟਧਾਰੀ, ਕੱਸੇ ਮੁਸੇ ਨੌਜਵਾਨਾਂ ਨਾਲ ਪਿਆ। ਦੋਵੇਂ ਬੱਚੇ ਨਾਮਧਾਰੀ ਸਨ। ਵੱਡਾ ਦਰਸ਼ਨ ਸਿੰਘ, ਛੋਟਾ ਬਖਸ਼ੀਸ਼ ਸਿੰਘ। ਇਹ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਸ੍ਰੀ ਜੀਵਨ ਨਗਰ ਦੇ ਪਹਿਲੇ ਅਧਿਆਪਕਾਂ ਵਿਚੋਂ ਮਾਸਟਰ ਕਪੂਰ ਸਿੰਘ (ਡੁਘਰੀ, ਜ਼ਿਲ੍ਹਾ ਸਿਆਲਕੋਟ) ਦੇ ਲੜਕੇ ਸਨ। ਇਹਨਾਂ ਨੂੰ ਅੱਜ ਹੀ ਸੂਚਨਾ ਪੁਚਾਈ ਗਈ ਸੀ ਕਿ ਉਨ੍ਹਾਂ ਦਾ ਪਿਤਾ ਅੰਤਮ ਸਵਾਸਾਂ ਦੇ ਨੇੜੇ ਤੇੜੇ ਹੈ, ਆ ਕੇ ਮਿਲ ਜਾਣ। ਇਹਨਾਂ ਦਾ ਇਕ ਭਾਈ ਸਭ ਤੋਂ ਵੱਡਾ ਰੌਣਕ ਸਿੰਘ ਚੰਡੀਗੜ੍ਹ, ਰਹਿੰਦਾ ਹੈ। ਇਕ ਭੈਣ ਥਾਈਲੈਂਡ ਵਿਆਹੀ ਹੋਈ ਹੈ। ਦੋਵੇਂ ਭਰਾ ਚਾਹੁੰਦੇ ਸਨ, ਜੇ ਸਤਿਗੁਰੂ ਜੀ ਦੇ ਦਰਸ਼ਨ ਹੋ ਜਾਂਦੇ ਤਾਂ ਆਗਿਆ ਲੈ ਕੇ ਪਿਤਾ ਜੀ ਨੂੰ ਲੁਧਿਆਣੇ ਲੈ ਜਾਣ।

ਮਾ. ਕੂਪਰ ਸਿੰਘ (74) ਭਜਨ ਬੰਦਗੀ ਕਰਨ ਵਾਲੇ ਤੇ ਸਤਿਗੁਰੂ ਜੀ ਦੇ ਉਪਰ ਅਗਾਧ ਵਿਸ਼ਵਾਸ ਰੱਖਣ ਵਾਲੇ ਹਨ। ਸੁਨਿਆਰਿਆਂ ਦੇ ਘਰ ਜੰਮੇ ਪਲੇ ਹੋਣ ਦੇ ਬਾਵਜੂਦ ਇਕ ਵੀ ਸੁਨਿਆਰਿਆਂ ਵਾਲੀ ਸਿਫ਼ਤ ਨਹੀਂ। ਸੇਵਕ, ਨਿਰਮਲ, ਪ੍ਰੇਮੀ ਤੇ ਈਮਾਨਦਾਰੀ ਵਾਲੇ ਪੂਰੇ ਨੰਬਰਾਂ ਵਿਚ ਸਨ। 27 ਸਾਲ ਉਨ੍ਹਾਂ ਸਕੂਲ ਦੀ ਸੇਵਾ ਕੀਤੀ। ਇਸ ਤੋਂ ਬਿਨਾਂ ਉਹ ਹੱਲੇ ਦੀ ਧਾਰਨਾਂ ਪੜ੍ਹਨ ਵਾਲੇ ਜਥੇਦਾਰ ਵੀ ਸਨ। ਸੁੱਚ ਸੋਧ ਦੇ ਧਾਰਨੀ ਸਨ। ਛੋਟੇ ਲੜਕੇ ਬਖ਼ਸ਼ੀਸ਼ ਸਿੰਘ ਨੇ ਦੱਸਿਆ ਕਿ ਉਸ ਨਾਲ ਉਨ੍ਹਾਂ ਦਾ ਵਧੇਰੇ ਲਗਾਉ ਸੀ। ਉਹ ਕਿਹਾ ਕਰਦੇ ਸਨ: ਤੁਹਾਡੇ ਘਰ ਨਰਕ ਹਨ, ਜਿਥੇ ਜੂਠ, ਝੂਠ ਦਾ ਕੋਈ ਪਰਹੇਜ਼ ਨਹੀਂ। ਬੀਬੀਆਂ ਬਿਨਾਂ ਇਸ਼ਨਾਨ ਲੰਗਰ ਕਰਦੀਆਂ ਹਨ, ਜੂਠੇ ਮਿੱਠੇ ਹਰ ਪਦਾਰਥ ਨੂੰ ਵਰਤਦੀਆਂ ਹਨ। ਭੈਣੀ ਸਾਹਿਬ ਸਵਰਗ ਹੈ, ਜਿਥੇ ਸੁੱਚ ਹੈ, ਸੋਧ ਹੈ, ਜਿਥੇ ਕਥਾ ਹੈ, ਕੀਰਤਨ ਹੈ, ਜਿਥੇ ਸੱਚੇ ਪਾਤਸ਼ਾਹ ਜੀ ਦੇ ਠੰਢ ਪਾਉਣੇ ਦਰਸ਼ਨ ਹਨ।

ਪਿਛਲੇ ਦਿਨੀਂ ਮਾ. ਕਪੂਰ ਸਿੰਘ ਜੀ ਸਰੀਰਕ ਤੌਰ ਤੇ ਕੁਝ ਢਿੱਲੇ ਮੱਠੇ ਰਹੇ ਸਨ ਬਖ਼ਸ਼ੀਸ਼ ਸਿੰਘ ਨੇ ਦੱਸਿਆ ਕਿ ਉਹ ਪਿਛਲੇ ਕਈ ਸਾਲਾਂ ਤੋਂ ਭੈਣੀ ਸਾਹਿਬ ਹਨ। ਡਾਕਟਰ ਕਹਿੰਦਾ ਹੈ ਉਹ ਪਰਹੇਜ਼ ਨਹੀਂ ਰੱਖਦੇ। 4-6 ਅਤੇ 7-8 ਤਕ ਉਹ ਰੋਜ਼ਾਨਾ ਲੰਗਰ ਦੇ ਪ੍ਰਸ਼ਾਦੇ ਛਕ ਜਾਂਦੇ ਸਨ। ਮੈਂ ਹੁਣੇ ਮਿਲ ਕੇ ਆਇਆ ਹਾਂ। ਨੇਤਰ ਖੋਲ੍ਹ ਕੇ ਅਸਾਂ ਭਰਾਵਾਂ ਵੱਲ ਵੇਖਿਆ ਤੇ ਮੈਨੂੰ ਸਿਰਫ਼ ਏਨਾ ਹੀ ਕਹਿ ਸਕੇ: ਬਾਂਹ ਘੁੱਟ।

ਮੈਂ ਵੀ ਬੱਚਿਆਂ ਨਾਲ ਬਿਰਧਸ਼ਾਲਾ ਪੁੱਜਾ ਜਿਥੇ 20-22 ਮੰਜੇ ਵਰਾਂਡੇ ਵਿਚ ਡੱਠੇ ਹੋਏ ਸਨ। ਸਾਡੀ ਲੋੜ ਦਾ ਮੰਜਾ ਪਹਿਲਾ ਹੀ ਸੀ। ਇਕ ਕਿਸ਼ੋਰ ਮਾਸਟਰ ਜੀ ਨੂੰ ਪੱਖਾ ਝੱਲ ਰਿਹਾ ਸੀ। ਬਿਰਧਾਂ ਦਾ ਮੁਖੀ ਸੇਵਕ ਸੰਤ ਗੁਰਦੇਵ ਸਿੰਘ ਪੂਰਬਾ ਹੁਣੇ ਉਨ੍ਹਾਂ ਪਾਸੋਂ ਉਠ ਕੇ ਗਿਆ ਸੀ। ਬੜੇ ਔਖੇ ਸਾਹ ਲੈ ਰਹੇ ਸਨ। ਹੁਣ ਤਾਂ ਨੇਤਰ ਵੀ ਬੰਦ ਸਨ ਅਤੇ ਲਗਦਾ ਸੀ ਜਿਵੇਂ ਸਵਾਸਾਂ ਦਾ ਖ਼ਜ਼ਾਨਾ ਵੀ ਖ਼ਤਮ ਹੋ ਰਿਹਾ ਹੋਵੇ।

ਧ੍ਰੈਂਗੜਾ ਹੋਇਆ ਸਰੀਰ ਸਾਫ਼ ਚੱਦਰ ਵਿਚ ਵਲ੍ਹੇਟਿਆ ਹੋਇਆ ਸੀ। ਪਤਲਾ ਚਿੱਟਾ ਚਿਹਰਾ ਉਤਾਂਹ ਨੂੰ ਚੁੱਕਿਆ ਤੇ ਦਾੜ੍ਹੇ ਦਾ ਵਾਲ ਕੱਲਾ ਕੱਲਾ ਹੋਇਆ ਪਿਆ ਸੀ। 6.22 ਸ਼ਾਮ ਦੇ ਸਨ। ਦੋਹਾਂ ਬੱਚਿਆਂ ਨੂੰ ਜਾਪਿਆ ਕਿ ਉਨ੍ਹਾਂ ਦਾ ਆਉਣਾ ਬੜਾ ਮੁਨਾਸਬ ਵਕਤ ਤੇ ਹੋਇਆ। ਪਿਤਾ ਜੀ ਦੇ ਅੰਤਮ ਦਰਸ਼ਨ ਹੋ ਗਏ!

ਸੰਤ ਗੁਰਦੇਵ ਸਿੰਘ ਪੂਰਬਾ ਨੇ ਡਾ. ਹਰਿਦਾਸ ਮੱਲ ਵੱਲ ਬੱਚਾ ਭੇਜਿਆ। ਉਹ ਅਜੇ ਪਿੰਡ ਵਿਚ ਹੀ ਕਿਸੇ ਦੇ ਘਰ ਸੀ। ਛੋਟੇ ਭਰਾ ਵੱਡੇ ਦਰਸ਼ਨ ਸਿੰਘ ਨੂੰ ਪਿੰਡ ਦਾ ਡਾਕਟਰ ਲਿਆਉਣ ਘੱਲਿਆ। ਡਾਕਟਰ ਨੇ ਆ ਕੇ ਐਲਾਨ ਕਰ ਦਿਤਾ: ਮਾਸਟਰ ਜੀ ਦਾ ਜੀਵਾਤਮਾ ਉਡਾਰੀ ਮਾਰ ਗਿਆ! ਵੱਡਾ ਪੁੱਤਰ ਸੁਬਕ ਪਿਆ। ਛੋਟੇ ਬਖਸ਼ੀਸ਼ ਨੇ ਹੌਂਸਲਾ ਦਿਤਾ: ਮੇਰੇ ਵੱਲ ਵੇਖ, ਤੂੰ ਵੱਡਾ ਏਂ ਮੈਨੂੰ ਹੌਂਸਲਾ ਦੇਣਾ ਸਹੀ। ਮਾਸਟਰ ਜੀ ਮਿਰਤੂ ਦੇਵ ਦੀ ਗੋਦ ਵਿਚ ਜਾ ਬਿਰਾਜੇ ਹਨ।

ਬਖ਼ਸ਼ੀਸ਼ ਸਿੰਘ ਫੇਰ ਫੋਲਿਆ: ਜੋ ਮੋਹ!

ਹੁਣ ਸਤਿਗੁਰੂ ਜੀ ਦੀ ਇੰਤਜ਼ਾਰ ਕੀਤੀ ਜਾ ਰਹੀ ਹੈ। ਬੇਟੇ ਚਾਹੁੰਦੇ ਹਨ ਪਿਤਾ ਜੀ ਲੁਧਿਆਣੇ ਜਾ ਸਸਕਾਰੇ ਜਾਣ। ਅੰਤਮ ਵਾਰ ਪੁੱਤ ਪੋਤਰੀਆਂ ਦੀ ਸੇਵਾ ਲੇਖੇ ਲੱਗੇ। ਸਾਡਾ ਜੀ ਕਰਦਾ ਹੈ ਕਿ ਹੁਣ ਮੁਰਦਾ ਖ਼ਰਾਬ ਨਾ ਹੋਵੇ, ਸਸਕਾਰ ਏਥੇ ਹੀ ਹੋਵੇ!

### ਕਾਜ ਮਸ਼ੀਨ

ਵਾਪਸੀ ਤੇ ਡੇਰੇ ਆਇਆ ਸ. ਜਸਵੰਤ ਸਿੰਘ ਕੱਲ੍ਹਾ ਨੇ ਦੱਸਿਆ ਕਿ ਉਹ ਇਕ ਐਸਾ ਪੁਰਜ਼ਾ ਡੀਜ਼ਾਈਨ ਕਰ ਰਹੇ ਹਨ ਜਿਹੜਾ ਕਿਸੇ ਵੀ ਕੱਪੜੇ ਸਿਊਣ ਵਾਲੀ ਮਸ਼ੀਨ ਵਿਚ ਫਿਟ ਹੋ ਸਕੇਗਾ ਤੇ ਉਹ ਕਾਜ ਤਿਆਰ ਕਰੇਗਾ। ਹੁਣ ਵਾਲੀ ਕਾਜ ਮਸ਼ੀਨ ਵੱਖਰੀ ਹੈ। ਇਸ ਪੁਰਜ਼ੇ ਨਾਲ ਵੱਡਿਓਂ ਵੱਡਾ ਤੇ ਛੋਟਿਓਂ ਛੋਟਾ ਕਾਜ ਤਿਆਰ ਹੋ ਸਕੇਗਾ। ਇਹ ਪੁਰਜ਼ਾ ਤਿਆਰ ਕਰਕੇ ਭੈਣੀ ਸਾਹਿਬ ਦੇ ਦੇਣਗੇ।

## 31 ਜੁਲਾਈ 1984, ਮੰਗਲਵਾਰ

## ਸ੍ਰੀ ਭੈਣੀ ਸਾਹਿਬ

### ਸਤਿਗੁਰੂ ਜੀ ਸੂਬਾ ਧਰਮ ਸਿੰਘ ਦੀ ਅੰਤਮ ਯਾਤਰਾ ਵਿਚ

ਮੇਰੇ ਕਮਰੇ ਵਿਚ ਸਵੇਰੇ 4 ਵਜੇ ਤੋਂ ਆਸਾ ਦੀ ਵਾਰ ਦੀ ਧੁਨੀ ਪਹੁੰਚ ਰਹੀ ਸੀ। ਕੁਝ ਖੁਣਕ ਸੀ ਕੀਰਤਨ ਵਿਚ। 5 ਵਜੇ ਜੈਕਾਰਾ ਸੁਣਿਆ ਤਾਂ ਮਾਲੂਮ ਹੋਇਆ ਕਿ ਦੀਨ ਦਿਆਲ ਸਤਿਗੁਰੂ ਜਗਜੀਤ ਸਿੰਘ ਜੀ ਹੁਣੇ ਦੀਵਾਨ ਵਿਚ ਪਧਾਰੇ ਹਨ। ਮੈਂ ਕੋਠੀ ਦੇ ਬਗੀਚੇ ਵਿਚ ਦੀ ਹਰਿਮੰਦਰ ਨੂੰ ਹੋ ਗਿਆ ਤਾਂ ਮੈਨੂੰ ਸਤਿਗੁਰੂ ਜੀ ਦੇ 8-10 ਸਰੀਰਾਂ ਨਾਲ ਕੋਠੀ ਵੱਲ ਵਾਪਸ ਆਉਂਦਿਆਂ ਦਰਸ਼ਨ ਹੋਏ। ਮੇਰੀ ਜਗਿਆਸਾ ਨੂੰ ਸਮਝ ਹਜ਼ੂਰ ਦੇ ਸਕੱਤਰ ਸੰਤ ਤਰਸੇਮ ਸਿੰਘ ਨੇ ਮੇਰੇ ਕੰਨ ਵਿਚ ਦੱਸਿਆ: ਰਾਤੀਂ





ਸੂਬਾ ਧਰਮ ਸਿੰਘ ਦੀ ਦੇਹ ਸੰਤ ਨਗਰ ਲੈ ਆਏ ਹਨ। ਸੱਚੇ ਪਾਤਸ਼ਾਹ ਹੁਣੇ ਹੀ ਸੂਬਾ ਜੀ ਦੇ ਸਸਕਾਰ ਵਿਚ ਸ਼ਾਮਲ ਹੋਣ ਲਈ ਸੰਤ ਨਗਰ ਜ਼ਿਲ੍ਹਾ ਸਰਸਾ ਨੂੰ ਜਾ ਰਹੇ ਹਨ। ਇਹ ਫ਼ਾਸਲਾ ਏਥੋਂ 220 ਕਿਲੋਮੀਟਰ ਹੈ।

ਮੇਰਾ ਜੀ ਤਾਂ ਕੀਤਾ ਕਿ ਮੈਂ ਵੀ ਨਾਲ ਹੀ ਚਲਾ ਜਾਵਾਂ, ਪਰ ਇਹ ਸੋਚ ਕੇ ਰੁਕ ਗਿਆ, ਨਾ ਜਾਣੀਏ, ਕਿੰਨੀਆਂ ਗੱਡੀਆਂ ਅਤੇ ਕਿੰਨੀਆਂ ਸਵਾਰੀਆਂ ਹਨ। ਸੱਚੇ ਪਾਤਸ਼ਾਹ ਜੀ ਆਪਣੇ ਪਿਆਰੇ ਸੇਵਕ ਤੇ ਸੂਬਾ ਜੀ ਦੀ ਅੰਤਮ ਯਾਤਰਾ ਨੂੰ ਸੁਹਾਵਣਾ ਬਣਾਉਣ ਲਈ ਜਾ ਰਹੇ ਹਨ। ਸਤਿਗੁਰੂ ਜੀ ਦੇ ਹੁੰਦਿਆਂ ਸਮਾਗਮ ਦੇ ਅਰਥ ਹੀ ਬਦਲ ਜਾਂਦੇ ਹਨ। ਪਰਵਾਰਾਂ, ਸੰਬੰਧੀਆਂ, ਅਤੇ ਸੰਗਤ ਦੇ ਢਹਿੰਦੀ ਕਲਾ ਦੇ ਵਿਚਾਰ ਦਰਸ਼ਨ ਕਰਨ ਸਾਰ ਹੀ ਸੁਖਾਵੇਂ ਅਤੇ ਉਸਾਰੂ ਹੋ ਜਾਣਗੇ। ਸਤਿਗੁਰੂ ਜੀ ਆਪਣੀ ਕੋਮਲ ਦੇਹ ਤੇ ਝਬਦੇ ਹੀ ਕਰਵਾਇਆ ਉਪਰੇਸ਼ਨ 440 ਕਿਲੋਮੀਟਰ ਦਾ ਸਫ਼ਰ ਵੇਖ ਕੇ ਡੋਲੇ ਨਹੀਂ। ਠਾਕੁਰ ਉਦੈ ਸਿੰਘ ਜੀ ਵੀ ਨਾਲ ਆਏ ਹੋਣਗੇ।

### ਏਧਰ ਮਾ. ਕਪੂਰ ਸਿੰਘ ਜੀ ਦਾ ਸਸਕਾਰ

ਬਿਰਧਸ਼ਾਲਾ ਵਿਚ ਗਿਆ ਤਾਂ ਇਸ ਦੀ ਪੂਰਬੀ ਨੁੱਕਰੇ ਮੰਜੀਆਂ ਦਾ ਓਹਲਾ ਕਰ ਦਿਵੰਗਤ ਪ੍ਰਾਣੀ ਦਾ ਇਸ਼ਨਾਨ ਕਰਵਾਇਆ ਜਾ ਰਿਹਾ ਸੀ। ਸੰਤ ਦਿਆਲ ਸਿੰਘ ਫਗਵਾੜਾ ਅਤੇ ਬਿਰਧਾਂ ਦਾ ਸੇਵਕ ਸੰਤ ਗੁਰਦੇਵ ਸਿੰਘ ਪੂਰਬਾ, ਵਿਧੀ ਪੂਰਵਕ ਇਸ਼ਨਾਨ ਕਰਵਾ ਕੇ ਕੰਘਾ, ਕੜਾ, ਕਰਦ, ਕਛਹਿਰਾ ਤਿਆਰ ਕਰਕੇ ਸ੍ਰੈਮਾਣ ਮਾ. ਕਪੂਰ ਸਿੰਘ ਜੀ ਦੀ ਦੇਹ ਨੂੰ ਜਿਹੜੀ ਹੁਣ ਕੇਵਲ ਹੱਡੀਆਂ ਤੇ ਸੁੱਕੇ ਚਮੜੇ ਦਾ ਹੀ ਭਾਰ ਸੀ, ਬਿਬਾਨ ਤੇ ਵਿਛੀ ਚਿੱਟੀ ਚੱਦਰ ਤੇ ਮਾਸਟਰ ਜੀ ਦੇ ਬੇਟਿਆਂ ਦੀ ਮਦਦ ਨਾਲ ਲਿਟਾ ਦਿਤਾ। ਨਵੇਂ ਬਸਤਰ ਪਹਿਨਾਏ ਗਏ। ਦਸਤਾਰ ਸਜਾਈ ਗਈ ਅਤੇ ਸਤਿਗੁਰੂ ਜੀ ਦੇ ਹਜ਼ੂਰੀ ਲਾਂਗਰੀ ਨੇ ਇਕ ਹੋਰ ਸਿੰਘ ਦੀ ਮੱਦਦ ਨਾਲ ਅੰਮ੍ਰਿਤ ਛਕਾਇਆ। ਸ਼੍ਰੀ ਮਾਤਾ ਚੰਦ ਕੌਰ ਜੀ ਤੇ ਸਤਿਗੁਰੂ ਜੀ ਦੇ ਸਕੱਤਰ ਸੰਤ ਤਰਸੇਮ ਸਿੰਘ ਨੂੰ ਆਪ ਮਾਸਟਰ ਜੀ ਦਾ ਆਦਰ ਪੂਰਵਕ ਸਸਕਾਰ ਕਰਨ ਹਿਤ ਛੱਡ ਗਏ ਸਨ। ਸਾਧ ਸੰਗਤ ਇਕੱਤ੍ਰ ਹੋ ਗਈ। ਸੰਤ ਬਲਕਾਰ ਸਿੰਘ ਭੰਗੂਰ ਨੇ ਅਰਦਾਸ ਕੀਤੀ ਅਤੇ ਬਿਬਾਣ ਨੂੰ ਦਰਸ਼ਨ ਸਿੰਘ ਬਖਸ਼ੀਸ਼ ਸਿੰਘ ਤੇ ਦੋ ਹੋਰ ਸਰੀਰਾਂ ਨੇ ਉਠਾ ਲਿਆ ਅਤੇ ਇਹ ਸਮੂਹ ਸਸਕਾਰਸ਼ਾਲਾ ਨੂੰ ਲੈ ਤੁਰਿਆ। ਜਥੇਦਾਰ ਬਲਕਾਰ ਸਿੰਘ ਨੇ ਧਾਰਨ ਲਾਈ: 'ਗੁਰਮੁਖ ਜਨਮ ਸਵਾਰ ਦਰਗਹ ਚਲਿਆ।'

ਸਵੇਰ ਤੋਂ ਹੀ ਸ. ਰੇਸ਼ਮ ਸਿੰਘ ਅਤੇ ਪਰਵਾਰ, ਲੁਧਿਆਣੇ ਵਾਲੇ ਬੱਚਿਆਂ ਦੇ ਟੱਬਰ ਅਤੇ ਨੰਗੇ ਚਰਨੀਂ ਸ਼੍ਰੀ ਮਾਤਾ ਚੰਦ ਕੌਰ ਜੀ ਸ਼ਮਸ਼ਾਨ ਭੂਮੀ ਤਕ ਗਏ। ਸਰਕੜੇ ਉੱਗੇ ਘਾਹ ਦੇ ਵਿਚਾਲੇ ਮੁਨਾਸਬ ਜਗਹ ਵੇਖ ਕੇ ਸੁੱਕੀਆਂ ਲਕੜਾਂ ਦੀ ਚਿਣਾਈ ਕੀਤੀ ਗਈ। ਘਿਓ ਅਤੇ ਸਾਮੱਗਰੀ ਮੁਖ ਵਿਚ ਪਾ, ਸਰੀਰ ਤੇ ਰੱਖ, ਅਗਨੀ

ਪਰਜਵਲਤ ਕੀਤੀ। ਕੀਰਤਨ ਸੋਹਲੇ ਦਾ ਪਾਠ ਕਰਕੇ ਮਾਸਟਰ ਜੀ ਨੂੰ ਅੰਤਮ ਨਮਸਕਾਰ ਕਰ ਵਿਦਾ ਲੈ ਲਈ।

ਸੰਤ ਤਰਸੇਮ ਸਿੰਘ ਨੇ ਦੱਸਿਆ: ਜਦੋਂ ਸਤਿਗੁਰੂ ਜੀ ਨੂੰ ਇਹ ਪਤਾ ਲਗਿਆ ਕਿ ਮਾਸਟਰ ਜੀ ਨੂੰ ਤਪਦਿਕ ਹੈ ਤਾਂ ਹਜ਼ੂਰ ਨੇ ਬੰਗਲੌਰ ਵਿਚੋਂ ਸਹਾਇਤਾ ਲਈ ਰਕਮ ਭੇਜੀ। ਮਾਸਟਰ ਜੀ ਨੇ ਹੋਰ ਦਵਾਈ ਪਰਵਾਨ ਨਹੀਂ ਕੀਤੀ। ਦੀਨ ਦਿਆਲ ਜੀ ਸਵਰਗ ਸਿਧਾਰਨ ਤੋਂ 5-7 ਮਿੰਟ ਪਹਿਲਾਂ ਹੀ ਦਰਸ਼ਨ ਦੇ ਕੇ ਗਏ ਸਨ।

## ਮੇਲਿਆਂ ਦੀਆਂ ਤਾਰੀਖ਼ਾਂ

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਨੇ ਕੁਝ ਮੇਲਿਆਂ ਦੀਆ ਤਾਰੀਖ਼ਾਂ ਦਾ ਵੇਰਵਾ ਮੈਨੂੰ ਦਿਤਾ। ਇਸ ਅਨੁਸਾਰ ਅੰਮ੍ਰਿਤਸਰ ਵਾਲੇ ਸ਼ਹੀਦਾਂ ਨਮਿਤ ਮੇਲਾ ਇਸ ਵਾਰ ਭੈਣੀ ਸਾਹਿਬ ਵਿਖੇ 14 ਅਤੇ 15 ਸਤੰਬਰ ਨੂੰ ਹੋਵੇਗਾ ਅਰਥਾਤ 30-31 ਭਾਦਰੋਂ 2041.

ਅੱਸੂ ਦਾ ਮੇਲਾ ਦੋ ਦਿਨ ਭੈਣੀ ਸਾਹਿਬ ਹੀ ਹੋਵੇਗਾ। ਪਿੰਡ ਵਾਲਿਆਂ ਦਾ ਯਕੀਨ ਹੈ ਕਿ ਜਦੋਂ ਏਥੇ ਮੇਲਾ ਹੋਵੇ ਤਾਂ ਬਰਸਾਤ ਜ਼ਰੂਰ ਪੈਂਦੀ ਹੈ। ਇਸ ਆਸ ਨਾਲ ਇਹ ਲੋਕ ਖੇਤਾਂ ਵਿਚ ਰੇਹ ਖਿੰਡਾ ਛੱਡਦੇ ਹਨ ਅਤੇ ਮੀਂਹ ਵੀ ਬਰਸ ਜਾਂਦਾ ਹੈ। ਇਸ ਲਈ ਪਿੰਡ ਵਾਲਿਆਂ ਦੀ ਬੇਨਤੀ ਤੇ ਇਹ ਮੇਲਾ 16-17 ਸਤੰਬਰ 1984 ਨੂੰ ਹੋਵੇਗਾ, ਅੱਸੂ ਦੀ ਪਹਿਲੀ ਅਤੇ ਦੂਜੀ ਤਾਰੀਖ਼ ਨੂੰ।

ਤੀਸਰਾ ਮੇਲਾ ਹੈ ਪ੍ਰਯੋਗ ਮੇਲਾ, ਜਿਹੜਾ ਇਸ ਸਾਲ ਬੀਬਾ ਸਾਹਿਬ ਕੌਰ ਜੀ ਦੇ ਸਹੁਰੇ ਪਿੰਡ, ਰਾਜਸਥਾਨ ਸਟੇਟ ਦੇ ਜ਼ਿਲ੍ਹਾ ਗੰਗਾਨਗਰ ਦੇ 17-ਓ ਚੱਕ ਵਿਚ 19 ਸਤੰਬਰ ਤੋਂ ਸ਼ੁਰੂ ਹੋਵੇਗਾ ਅਤੇ 14 ਅਕਤੂਬਰ ਨੂੰ ਭੋਗ ਪਵੇਗਾ। ਅਰਥਾਤ 4 ਅੱਸੂ ਤੋਂ ਜਾਰੀ ਹੋ ਕੇ 29 ਅੱਸੂ ਤੇ ਜਾ ਸਮਾਪਤੀ ਹੋਵੇਗੀ। ਏਨੇ ਦਿਨ ਸਤਿਗੁਰੂ ਜੀ ਦਾ ਨਿਵਾਸ 17-ਓ ਵਿਚ ਹੀ ਰਹੇਗਾ।

## ਸਕੂਲਾਂ ਦੀ ਸਹਾਇਤਾ

ਸੰਤ ਤਰਸੇਮ ਸਿੰਘ ਨੇ ਇਹ ਵੀ ਦੱਸਿਆ ਕਿ ਸ੍ਰੀ ਸਤਿਗੁਰੂ ਜੀ ਨੇ ਪਿਛਲੇ ਦਿਨੀਂ ਪਿੰਡ ਪਨਿਹਾਰੀ ਜ਼ਿਲ੍ਹਾ ਸਰਸਾ ਦੇ ਹਿੰਦੂ ਸਰਪੰਚ ਨੇ ਕੁਝ ਸਰੀਰਾਂ ਨਾਲ ਆ ਕੇ ਸ੍ਰੀ ਚਰਨਾਂ ਵਿਚ ਅਰਦਾਸ ਕੀਤੀ ਕਿ ਉਹ ਨਵਾਂ ਸਕੂਲ ਉਸਾਰਨ ਲੱਗੇ ਹਨ, ਕੁਝ ਸਹਾਇਤਾ ਹੋਵੇ। ਸੱਚੇ ਪਾਤਸ਼ਾਹ ਜੀ ਨੇ ਉਨ੍ਹਾਂ ਦੀ ਬੇਨਤੀ ਪਰਵਾਨ ਕਰਦਿਆਂ ਉਨ੍ਹਾਂ ਨੂੰ 10, 000 ਬਖ਼ਸ਼ੇ।

ਚੇਤੇ ਰਹੇ, ਇਸ ਪਿੰਡ ਵਿਚ ਵੀ ਸੰਤ ਜਗਤਾਰ ਸਿੰਘ ਜੀ ਦੀ ਜ਼ਮੀਨ ਹੈ ਅਤੇ ਏਥੇ ਹੀ ਰਿਹਾਇਸ਼ ਵੀ ਹੈ।

ਇਹ ਵੀ ਪਤਾ ਸੰਤ ਤਰਸੇਮ ਸਿੰਘ ਤੋਂ ਹੀ ਲੱਗਾ ਕਿ ਨਾਮਧਾਰੀ ਫਾਰਮ ਦੇ ਪਿੰਡ ਕਰੜੀ ਡੋਡਣ ਡੋਡੀ ਅਤੇ ਪਿੰਡ ਉਗਰਾਹਲੀ (ਜਿਥੇ ਸਤਿਗੁਰੂ ਜੀ ਦੀ ਰਿਹਾਇਸ਼ ਜਗਹ ਹੈ) ਦੇ ਨੇੜੇ ਤੇੜੇ ਕੋਈ ਸਕੂਲ ਨਹੀਂ ਸੀ। ਪਿੰਡਾਂ ਦੀਆਂ ਪੰਚਾਇਤਾ ਨੇ ਪਿੰਡ ਵਿਚ ਸਕੂਲ ਬਣਾਉਣਾ ਨਿਸ਼ਚਿਤ ਕਰਕੇ ਸਤਿਗੁਰੂ ਜੀ ਪਾਸ ਵੀ ਬੇਨਤੀ ਕੀਤੀ। ਸਤਿਗੁਰੂ ਜੀ ਨੇ ਆਦੇਸ਼ ਕੀਤਾ: ਜਿੰਨੀ ਉਗਰਾਹੀ ਤੁਸਾਂ ਖ਼ੁਦ ਕਰਨੀ ਹੈ, ਕਰ ਲਓ, ਰਹਿੰਦੀ ਰਕਮ ਸਾਡੇ ਪਾਸੋਂ ਲੈ ਜਾਣੀ।

# 13 ਅਕਤੂਬਰ 1984, ਸ਼ਨੀਵਾਰ

# 17-ਓ, ਰਾਜਸਥਾਨ

3.30 ਸਵੇਰ ਤੋਂ ਹੀ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਣਾ ਸ਼ੁਰੂ ਹੋ ਗਿਆ। ਮੁੱਖ ਰਾਗੀਆਂ ਤੋਂ ਬਿਨਾਂ ਸਾਰੇ ਹੀ ਨੌਜਵਾਨ ਕਲਾਕਾਰ ਇਸ ਵਿਚ ਸ਼ਾਮਲ ਸਨ। ਚਾਰ ਦਿਲਰੁਬਾ, ਤਾਰ ਸ਼ਹਿਨਾਈ, ਤਾਨਪੁਰਾ, ਦੋ ਤਬਲੇ, ਇਕ ਮ੍ਰਿਦੰਗ ਤੇ ਸੁਰੀਲੇ ਕੰਠਾਂ ਦੀ ਬਹਾਰ ਸੀ। ਇਹ ਸਾਰਾ ਜੱਥਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਸਿਰਜਣਾ ਹੈ। ਇਕ ਦਰਜਨ ਵਧੀਆ ਗਾਇਕ ਅਤੇ ਇਹਨਾਂ ਵਿਚ ਹੀ ਉਸਤਾਦ ਮਹਿੰਦਰ ਸਿੰਘ ਕੋਕਿਲ ਕੰਠੀ ਮੌਜੂਦ ਹੈ। ਸ਼ਬਦਾਂ ਦਾ ਆਰੰਭ ਸ੍ਰੀ ਸਤਿਗੁਰੂ ਜੀ ਦੇ ਆਦੇਸ਼ ਤੇ ਹੁੰਦਾ ਹੈ, ਫਿਰ ਉਸ ਪਰਥਾਇ ਛੱਕਾ, ਸਲੋਕ, ਅਤੇ ਪਉੜੀਆਂ। ਪਉੜੀ ਪਾਠ ਕਰਨ ਵਾਲਾ ਸੁੰਦਰ ਲੜਕਾ ਦੀਦਾਰ ਸਿੰਘ ਅਤੇ ਗੁਰਦੀਪ ਸਿੰਘ ਪੰਡਿਤ ਜੀ ਦੇ ਸ਼ਾਗਿਰਦ ਹਨ।

ਅਨੰਦ ਦੀ ਮਾਨੋ ਗੰਗਾ ਹੀ ਵਹਿ ਰਹੀ ਹੈ। ਸਵੇਰ ਦੇ ਰਾਗ ਲਲਿਤ, ਰਾਮਕਲੀ, ਗੁਨਕਲੀ, ਬਿਲਾਵਲ, ਆਸਾ ਭੈਰਉ, ਭੈਰਵੀ, ਆਸਾਵਰੀ ਅਤੇ ਟੋਡੀਆਂ ਆਦਿ ਦੇ ਵਟ ਵਟ ਕੇ ਸ਼ਬਦਾਂ ਦੁਆਰਾ ਇਸਤੇਮਾਲ ਕੀਤੇ ਜਾ ਰਹੇ ਹਨ। ਵਾਤਾਵਰਣ ਦੀ ਨਿਯਤਬੱਧਤਾ, ਪੰਡਾਲ ਦੀ ਵਿਸ਼ਾਲਤਾ, ਸੰਗਤ ਦੀ ਭਰਪੂਰਤਾ, 'ਤਹ ਦੀਪਕ ਜਲੈ ਛੰਛਾਰਾ' ਜਿੰਨਾ ਚਾਨਣ। ਸਤਿਗੁਰੂ ਜੀ ਨੇ ਆਸਾ ਦੀ ਵਾਰ ਨੂੰ ਇਤਨਾ ਜਾਗ੍ਰਿਤ ਰੱਖਿਆ ਹੈ ਕਿ ਸਾਰੇ ਪੰਡਾਲ ਵਿਚ ਝਾਤੀ ਮਾਰਿਆਂ ਵੀ ਕੋਈ ਸੁੱਤਾ ਹੋਇਆ ਮਾਲੂਮ ਨਹੀਂ ਪਿਆ।

ਅੱਜ ਸਤਿਗੁਰੂ ਜੀ ਅਤੇ ਗਾਇਕਾਂ ਦਾ ਮੰਚ ਪਹਿਲਾਂ ਤੋਂ ਉਚੇਰਾ ਹੈ। ਚਾਰ ਫੁੱਟ ਤੱਕ ਦੀ ਉਚਾਈ ਪ੍ਰਤੀਤ ਹੁੰਦੀ ਹੈ। ਸਤਿਗੁਰੂ ਜੀ ਵਾਲੀ ਪਾਲਕੀ ਦੇ ਸਾਹਮਣੇ ਪਿੱਤਲ ਦੇ ਡੰਡੇ ਉਸਾਰੇ ਗਏ ਹਨ। ਇਸ ਨਾਲ ਕਿਸੇ ਨੂੰ ਗੁਰਮੁੱਖ ਤੱਕਣ ਤੋਂ ਓਹਲਾ ਨਹੀਂ ਲਗਦਾ।

ਇਸ ਅਨੰਦਦਾਇਕ ਕੀਰਤਨ ਦੀ ਅਰਦਾਸ 7.30 ਤੱਕ ਹੋ ਗਈ।

ਕੱਲ੍ਹ ਸਾਰੇ ਦਿਨ ਦਾ ਪ੍ਰੋਗਰਾਮ ਸੰਤ ਸਨਖਤਰਾ ਨੇ ਦੱਸਿਆ ਹੈ। ਹੁਣ ਉਹ ਸਿਹਤ ਵੱਲੋਂ ਤਿਆਰ-ਬਰ-ਤਿਆਰ ਹੈ। ਜਥੇਦਾਰਾਂ ਦੇ ਨਾਮ ਲਏ ਗਏ ਹਨ ਜਿਨ੍ਹਾਂ ਨੇ 2 ਵਜੇ ਤੱਕ ਕੀਰਤਨ ਕਰਨੇ ਹਨ: ਜਥੇਦਾਰ ਧਰਮ ਸਿੰਘ ਦਿੱਲੀ, ਜਥੇਦਾਰ ਗੁਰਦੀਪ ਸਿੰਘ ਦਿੱਲੀ, ਸੰਤ ਸੁਛਿੰਦਾ ਸਿੰਘ, ਜਥੇਦਾਰ ਮੇਵਾ ਸਿੰਘ ਸੰਤ ਨਗਰ, ਜਥੇਦਾਰ ਨਿਰੰਜਨ ਸਿੰਘ ਕੱਕੜ।

ਲੰਗਰ ਵੱਲ ਜਾਂਦਿਆਂ ਸਤਿਗੁਰੂ ਜੀ ਦੀ ਬਿਦਬਾਂ ਵਾਲੀ ਮਾਸੀ ਬੀਬੀ ਹਰਨਾਮ ਕੌਰ ਦਾ ਪੋਤਰਾ ਸ. ਹਰਦੇਵ ਸਿੰਘ ਮਿਲਿਆ। ਉਸ ਨੇ ਮੈਨੂੰ ਚਾਅ ਨਾਲ ਦੱਸਿਆ: ਸਤਿਗੁਰਾਂ ਕਿਰਪਾ ਕਰ ਦਿੱਤੀ ਹੈ। ਮਾਸ ਸ਼ਰਾਬ ਛੱਡ ਦਿੱਤਾ ਹੈ, ਭਜਨ ਪੁੱਛ ਲਿਆ ਹੈ। ਗੁਰੂ ਵਾਲੇ ਬਣ ਗਏ ਹਾਂ।

ਕੱਲ੍ਹ ਸਤਿਗੁਰੂ ਜੀ ਨੇ ਆਪਣੇ ਬਾਲ-ਸਖਾ ਪੰਡਤ ਰਜਿੰਦਰ ਸਿੰਘ ਗੁਰੂ ਸਰ  ਨੂੰ ਦੀਵਾਨ ਵਿਚ ਆਇਆਂ ਮੱਥਾ ਟੇਕਦਿਆਂ ਨੋਟ ਕੀਤਾ ਸੀ। ਮੈਂ ਉਸ ਨੂੰ ਨਹੀਂ ਸੀ ਵੇਖਿਆ। ਇਸ਼ਾਰਾ ਕੀਤੋ ਨੇ, ਕੋਲ ਗਿਆਂ ਤਾਂ ਇਕ ਸਲਿੱਪ ਉਨ੍ਹਾਂ ਵਿਖਾਈ। ਉਪਰ ਲਿਖਿਆ ਸੀ 'ਪੋਪ ਬੱਕ'। ਜਾਪਦਾ ਹੈ ਉਸਦਾ ਲੜਕਾ ਵੀ ਨਾਲ ਹੈ। ਮੈਂ 'ਪੋਪ ਬੱਕ' ਨੂੰ ਭੁਲਿਆ ਖਲਾ ਸਾਂ। ਸਤਿਗੁਰੂ ਜੀ ਨੂੰ ਰਜਿੰਦਰ ਸਿੰਘ ਦਾ ਨਾਮ-ਬਚਪਨ ਦੇ ਕੁ-ਨਾਂ ਧਰਨ ਦਾ ਸਮਾਂ ਚੇਤੇ ਵਿਚ ਉਘੜਿਆ ਹੋਇਆ ਸੀ।

ਫਿਰ ਜਦੋਂ ਮੈਂ ਅੱਜ ਸ. ਹਰੀ ਸਿੰਘ ਵਡਾਣਾ ਨੂੰ ਰਜਿੰਦਰ ਬਾਰੇ ਦੱਸ ਰਿਹਾ ਸਾਂ ਤਾਂ ਮੈਨੂੰ ਉਸ ਵੇਲੇ ਦੀ ਆਪਣੀ ਕਵਿਤਾ ਯਾਦ ਆਈ ਕਿ ਕਿਵੇਂ ਸਤਿਗੁਰੂ ਜੀ ਅਤੇ ਉਨ੍ਹਾਂ ਦੇ ਮਾਮੇ ਦਾ ਪੁੱਤ ਭਰਾ ਰਜਿੰਦਰ ਸਿੰਘ ਪ੍ਰਸਪਰ ਗਹਿਗਚ ਸਨ। ਜਦੋਂ ਮੈਂ ਕਿਹਾ ਕਿ ਜੇ ਮੈਨੂੰ ਸਟੇਜ-ਸਕੱਤਰ ਸਮਾਂ ਦਿੰਦਾ ਤਾਂ ਮੈਂ ਗੁਰੂ ਚੇਲੇ ਦਾ ਬਚਪਨ ਪੇਸ਼ ਕਰ ਦਿੰਦਾ। ਰਜਿੰਦਰ ਸਿੰਘ (65) ਕਹਿਣ ਲੱਗਾ: ਮਾੜੀ ਗੱਲ ਹੋਈ। ਤੂੰ ਕਵਿਤਾ ਜ਼ਰੂਰ ਸੁਣਾਉਣੀ ਸੀ। ਏਦੂੰ ਚੰਗਾ ਵੇਲਾ ਕਿਹੜਾ ਸੀ? ਦੋਵੇਂ ਦੁਸ਼ਮਣ ਤੇਰੇ ਸਾਹਮਣੇ ਸਾਂ। ਹੁਣ ਮੈਂ ਉਹ ਬੰਦ ਤੁਹਾਡੇ ਨਾਲ ਸਾਂਝਾ ਕਰਦਾ ਹਾਂ:

*ਬਿਪਰ[1] ਬਿਲਾਵਲ[2] ਸੋਂ ਦੇਤ ਹੋ ਰਚਤ[3] ਪਣ*
*ਕਵੀ ਕੋ ਕੁਸ਼ਲ[4] ਏਕ ਕਰਤੇ ਨਾ ਕਾਜ ਹੋ।*
*ਬਿਪਰ ਮਨਾਵਉ ਦੀਨਾ ਦੀਨ ਅਤੀ ਦੀਨ[5] ਹੈ ਕੇ*
*ਕਵੀ ਕਾਢੈ ਕੀਰਨੇ[6] ਨਿਦਾਨ[7] ਭੀ ਨਾਰਾਜ ਹੋ।*
*ਕੈਸੇ ਬਨਿ ਆਵੈ ਤੁਮ ਸੰਗ ਕਵੀ ਪ੍ਰੀਤਮ ਕੀ*
*ਤੁਮ ਜਗਜੀਤ ਸਿੰਘ ਐਸੇ ਮਹਾਰਾਜ ਹੋ।*



ਅੱਜ ਜਦੋਂ ਮੈਂ ਲੰਗਰ ਵਲ ਹੋਇਆ ਤਾਂ ਮੇਰੇ ਨਾਲ ਸ. ਹਰਭਜਨ ਸਿੰਘ ਠੇਕੇਦਾਰ ਔਰੰਗਾਬਾਦ ਅਤੇ ਸ. ਜਗਦੀਸ਼ ਸਿੰਘ 'ਵਰਿਆਮ' ਅਤੇ 'ਨਿਰੀਖਿਅਕ' ਸੰਪਾਦਕ ਦਲੀਪ ਸਿੰਘ ਲੁਧਿਆਣਾ ਸਨ। ਹਜ਼ਾਰਾਂ ਦੀ ਤਦਾਦ ਵਿਚ ਸਾਧ ਸੰਗਤ ਦੇਸੀ ਘਿਉ ਦੇ ਕੜਾਹ ਪ੍ਰਸ਼ਾਦ ਨੂੰ ਗੱਫੇ ਲਾਣੇ ਸਨ। ਸਾਰਾ ਦਿਨ ਪ੍ਰਸ਼ਾਦੇ ਦਾਲੇ ਨਾਲ ਕੜਾਹ ਪ੍ਰਸ਼ਾਦ ਵੀ ਵਰਤਾਇਆ ਜਾਂਦਾ ਹੈ, ਪਤਾ ਨਹੀਂ ਕਿੰਨਾ ਕੁ ਘਿਉ ਮੇਲੇ ਵਾਲਿਆਂ ਸੰਭਾਲ ਰੱਖਿਆ ਜਾਂ ਖਰੀਦਿਆ ਹੋਇਆ ਸੀ। ਜਾਂ ਅਸੀਂ ਪਰਾਲੀ ਹੇਠ ਸੁੱਟ ਚੌਂਕੜਾ ਲਾ ਕੇ ਪ੍ਰਸ਼ਾਦ ਦੀ ਉਡੀਕ ਕਰਨ ਲੱਗੇ ਤਾਂ ਸ. ਹਰਭਜਨ ਸਿੰਘ ਨੇ ਮੈਨੂੰ ਆਖਿਆ: ਔਰੰਗਾਬਾਦ ਵਿਚ ਸੱਚੇ ਪਾਤਸ਼ਾਹ ਜੀ ਨੇ ਸਾਡੀ ਬਿਸਕੁਟ ਫ਼ੈਕਟਰੀ ਦਾ ਉਦਘਾਟਨ ਕਰਨ ਜਾਣਾ ਹੈ (ਪਿੱਛੋਂ ਪਤਾ ਲਗਾ ਕਿ 6 ਜਨਵਰੀ 1985 ਨੂੰ ਉਦਘਾਟਨ ਹੋਵੇਗਾ।) ਤੁਸਾਂ ਜ਼ਰੂਰ ਆਉਣਾ, ਮੈਂ ਜਗਦੀਸ਼ ਸਿੰਘ ਨੂੰ ਵੀ ਪੱਕੀ ਕੀਤੀ ਹੈ।

ਮੇਰੇ ਸੱਜੇ ਹੱਥ 'ਨਿਰੀਖਿਅਕ' ਬੈਠਾ ਹੋਇਆ ਸੀ, ਉਸਨੇ ਦਸਿਆ ਕਿ ਪਰਸੋਂ ਜਦੋਂ ਉਹਨਾਂ ਦੀਆਂ 55 ਸਵਾਰੀਆਂ ਵਾਲੀ ਬੱਸ ਦੁਪਹਿਰ ਵੇਲੇ ਮੁਕਤਸਰ ਰੁਕੀ ਤਾਂ ਗੁਰਦੁਆਰਾ ਮੁਕਤਸਰ ਤਾਲਾਬ ਦੀ ਕਾਰ ਸੇਵਾ ਹੋ ਰਹੀ ਸੀ। "ਅਸਾਂ ਆਪਣੇ ਨਾਲ ਲਿਆਂਦੇ ਪ੍ਰਸ਼ਾਦੇ ਛਕ ਕੇ ਗੁਰਦੁਆਰਾ ਪ੍ਰਬੰਧਕਾਂ ਨੂੰ ਜਾ ਬੇਨਤੀ ਕੀਤੀ, ਸਾਨੂੰ ਸੇਵਾ ਦਾ ਮੌਕਾ ਦਿਤਾ ਜਾਏ। ਜਦੋਂ ਕਹੀਆਂ ਟੋਕਰੀਆਂ ਆਈਆਂ ਤਾਂ ਅਸਾਂ ਦੋ-ਤਿੰਨ ਘੰਟੇ ਭੱਜ ਭੱਜ ਕੇ ਸੇਵਾ ਕੀਤੀ ਤਾਂ ਪ੍ਰਬੰਧਕਾਂ ਨੇ ਸਿੰਘਾਂ ਦੀ ਬੜੀ ਪ੍ਰਸ਼ੰਸਾ ਕੀਤੀ ਕਿ ਤੁਹਾਡੇ ਵਾਂਗ ਕੰਮ ਕੀਤਾ ਜਾਏ, ਤਾਂ ਦੋ ਦਿਨਾਂ ਵਿਚ ਸਫਾਈ ਹੋ ਜਾਵੇ।" ਦਲੀਪ ਸਿੰਘ ਨੇ ਦੱਸਿਆ: ਪ੍ਰਸੰਸਾ ਤਾਂ ਪ੍ਰਬੰਧਕਾਂ ਵੀ ਬੜੀ ਕੀਤੀ ਪਰ ਇਕ ਮੁਸਤਕਿਲ ਲਗਦੇ ਸੇਵਾਦਾਰ ਨੇ ਕਿਹਾ: ਮੁਕਤਸਰ ਵਿਚ ਹੋਰ ਸਿੱਖ ਵੀ ਹਨ, ਰਾਧਾ ਸਵਾਮੀ ਜਾਂ ਨਿਰੰਕਾਰੀ, ਪਰ ਕਦੇ ਕਿਸੇ ਨੇ ਕਾਰ ਸੇਵਾ ਵਿਚ ਭਾਗ ਲੈਣ ਦੀ ਨਹੀਂ ਸੋਚੀ। ਤੁਸੀਂ ਪਿੱਛੋਂ ਆ ਕੇ ਅੱਗੇ ਜਾਂਦਿਆਂ ਜਿਸ ਸੇਵਾ ਭਾਵਨਾ ਦਾ ਪ੍ਰਗਟਾਵਾ ਕੀਤਾ ਹੈ ਤੇ ਸੇਵਾ ਕਰਕੇ ਵਿਖਾਈ ਹੈ, ਇਹ ਅਦੁੱਤੀ ਹੈ। ਧੰਨ ਹਨ ਗੁਰੂ ਕੇ ਨਾਮਧਾਰੀ ਸਿੱਖ!

ਰੱਜ ਰੱਜ ਗੱਫੇ ਲਾ ਕੇ ਸੰਗਤਾਂ ਦੇ ਪੂਰਾਂ ਦੇ ਪੂਰ ਆ-ਜਾ ਰਹੇ ਸਨ। ਅਸੀਂ ਨਾਮਧਾਰੀ ਦਰਬਾਰ ਦੀ ਮੀਟਿੰਗ ਵਿਚ ਚਲੇ ਗਏ। ਮੈਨੂੰ ਵੀ ਬੁਲਾਇਆ ਗਿਆ ਸੀ। ਸੰਤ ਤਰਸੇਮ ਸਿੰਘ ਦੇ ਟੈਂਟ ਦੇ ਅੱਗੇ ਇਕ ਟੈਂਟ ਦਿਨੇ ਮੀਟਿੰਗ ਹਾਲ ਦਾ ਕੰਮ ਦਿੰਦਾ

---

1. ਪੰਡਿਤ ਨੂੰ, 2. ਖ਼ੁਸ਼ੀ ਨਾਲ ਹੀ, 3. ਰੁਪਏ, 4. ਪ੍ਰਸੰਨ ਹੋ ਕੇ, 5. ਗਰੀਬ ਬਣਕੇ, 6. ਹਾੜੇ ਤਰਲੇ, 7. ਫੇਰ ਭੀ

ਤੇ ਰਾਤੀਂ ਸੇਵਾਦਾਰਾਂ ਦੇ ਨਿਵਾਸ ਦਾ। ਏਸੇ ਵਿਚ 9 ਵਜੇ ਤੋਂ ਨਾਮਧਾਰੀ ਦਰਬਾਰ ਦੀ ਮੀਟਿੰਗ ਚਲ ਰਹੀ ਸੀ। ਜਥੇਦਾਰ ਤੇ ਹੋਰ ਜ਼ਿੰਮੇਦਾਰ ਕੋਈ 40 ਦੇ ਕਰੀਬ ਸਨ। ਸ੍ਰੀ ਮਹਾਰਾਜ ਬੀਰ ਸਿੰਘ, ਸੰਤ ਤਰਸੇਮ ਸਿੰਘ ਅਤੇ ਸ. ਹੰਸਪਾਲ, ਸ. ਜਗਦੀਸ਼ ਸਿੰਘ 'ਵਰਿਆਮ', ਪ੍ਰਧਾਨ ਮਾ: ਨਿਹਾਲ ਸਿੰਘ ਜੀ ਅਹਿਮ ਰੋਲ ਅਦਾ ਕਰ ਰਹੇ ਸਨ।

ਲਗਭੱਗ 2.30 ਘੰਟੇ ਦੀ ਗੱਲਬਾਤ, ਵਿਚਾਰ ਵਟਾਂਦਰੇ ਉਪ੍ਰੰਤ ਹੇਠ ਲਿਖੇ ਮਤੇ ਪਾਸ ਕਰਨ ਲਈ ਪ੍ਰਵਾਨਤ ਕੀਤੇ ਗਏ।

1. ਗੁਰਦੁਆਰਿਆਂ ਦਾ ਪ੍ਰਬੰਧ ਸਿੰਘ ਸਾਹਿਬਾਨ ਦੇ ਹਵਾਲੇ ਕਰਕੇ ਇੰਦਰਾ ਜੀ ਨੇ ਚੰਗਾ ਕੰਮ ਕੀਤਾ ਹੈ। ਮੁੱਖ ਗ੍ਰੰਥੀਆਂ ਦੇ ਸਹਿਯੋਗ ਦੀ ਪ੍ਰਸ਼ੰਸਾ।
2. ਪੰਜਾਬ ਦੀ ਵਰਤਮਾਨ ਦਸ਼ਾ ਨੂੰ ਹੋਰ ਵੀ ਨਾਰਮਲ ਕਰਨ ਲਈ ਸਾਰੀਆਂ ਪਾਰਟੀਆਂ, ਧੜਿਆਂ ਆਦਿ ਦਾ ਅਵਾਹਨ ਜਿਸ ਨਾਲ ਪੰਜਾਬ ਦੀ ਸ਼ਾਂਤੀ ਮੁੜ ਤੋਂ ਬਹਾਲ ਹੋਵੇ। ਇੱਕਤਾ ਤੇ ਉਸਾਰੀ ਵਿਚ ਦੇਸ਼ ਲੱਗੇ।
3. ਟੀ. ਵੀ. ਦੇ ਵਿਸਤਾਰ ਨਾਲ ਭਾਵੇਂ ਆਮ ਆਦਮੀ ਨੂੰ ਗਿਆਨ ਹਰ ਪ੍ਰਕਾਰ ਦਾ ਹਾਸਲ ਹੋਵੇਗਾ, ਇਹ ਸੁਆਗਤਯੋਗ ਹੈ ਪਰ ਚਿੱਤਰਹਾਰ ਤੇ ਫੀਚਰ ਫ਼ਿਲਮਾਂ ਤਾਂ ਬੱਚਿਆਂ ਦੇ ਚਰਿੱਤਰ ਨੂੰ ਨਰੋਆ ਨਹੀਂ ਰਹਿਣ ਦੇਣਗੀਆਂ। ਹਿੰਦੁਸਤਾਨੀ ਚਰਿੱਤਰ ਨੂੰ ਉਭਾਰਿਆ ਜਾਵੇ।
4. ਗਊਆਂ ਦੀ ਰੱਖਿਆ ਅਤੇ ਵਰਧਨ: ਪੰਜਾਬ ਅਤੇ ਹਰਿਆਣੇ ਵਿਚੋਂ ਚੋਰੀ ਛੱਪੇ ਦੇ ਨਿਕਾਸ ਤੇ ਵੀ ਸਰਕਾਰਾਂ ਕਰੜੀ ਨਿਗਰਾਨੀ ਰੱਖਣ।
5. ਚਰਬੀ ਦੀ ਵਰਤੋਂ ਹਰ ਪ੍ਰਕਾਰ ਵਧ ਰਹੀ ਹੈ। ਇਸਦੀ ਮਿਲਾਵਟ ਨੂੰ ਰੋਕਣ ਲਈ ਜਨਤਾ ਤੇ ਸਰਕਾਰ ਚੌਕਸੀ ਵਰਤਣ।

ਚਰਬੀ ਦੀ ਮਿਲਾਵਟ ਬਾਰੇ ਤਾਂ ਸੰਤ ਬਲਵੰਤ ਸਿੰਘ ਸੋਖੀ ਨੇ ਵਿਸਥਾਰਤ ਚਾਨਣਾ ਪਾਇਆ।

ਨਾਮਧਾਰੀ ਸਿੱਖਾਂ ਦੀ ਮਰਦਮਸ਼ੁਮਾਰੀ ਦੀ ਕਾਰਗੁਜ਼ਾਰੀ ਸਾਹਮਣੇ ਆਈ। ਇਸ ਨੂੰ ਸੰਤ ਹਜ਼ਾਰਾ ਸਿੰਘ ਜਥੇਦਾਰ ਲਖਨਊ ਕਰ ਰਹੇ ਹਨ ਅਤੇ ਸੰਤ ਦਿਆਲ ਸਿੰਘ ਫਗਵਾੜਾ ਇਸ ਦਾ ਮੁੱਖ ਜ਼ਿੰਮੇਵਾਰ ਹੈ। ਇਸ ਨੇ ਰਿਪੋਰਟ ਪੇਸ਼ ਕੀਤੀ ਕਿ ਬਹੁਤ ਸਾਰਾ ਕੰਮ ਹੋ ਗਿਆ ਹੈ, ਥੋੜ੍ਹਾ ਰਹਿੰਦਾ ਹੈ, ਜੋ ਇਸ ਮੇਲੇ ਤੋਂ ਹੱਥ ਵਿਚ ਲਿਆ ਜਾਵੇਗਾ।

11. 15 ਵਜੇ ਮੀਟਿੰਗ ਦੀ ਬਰਖਾਸਤੀ ਹੋ ਗਈ।

ਮੈਂ ਆਪਣੇ ਡੇਰੇ ਪੁੱਜਾ ਤਾਂ ਵੈਦ ਗੁਰਦੇਵ ਸਿੰਘ ਨੇ ਮੈਨੂੰ ਦੱਸਿਆ ਕਿ ਸੰਤ ਲਾਭ ਸਿੰਘ ਹੈਦਰਾਬਾਦੀ ਦੀ ਪਤਨੀ ਅਪਣੇ ਰਿਸ਼ਤੇਦਾਰਾਂ ਅਤੇ ਪਤੀ ਦੇਵ ਨਾਲ





ਏਸੇ ਘਰ ਰਹਿੰਦੀ ਹੈ। ਉਸਨੇ ਸਾਰੇ ਘਰ ਵਾਲਿਆਂ ਨੂੰ ਪ੍ਰੇਰਨਾ ਦੇ ਕੇ ਭਜਨ ਪੁਛਾ ਦਿਤਾ ਹੈ। ਮਤਲਬ ਕਿ ਅਸੀਂ ਹੁਣ ਆਪਣੇ ਗੁਰਭਾਈਆਂ ਦੇ ਘਰ ਹੀ ਰਹਿ ਰਹੇ ਹਾਂ। ਬੀਬੀ ਅੰਮ੍ਰਿਤ ਕੌਰ ਦਾ ਉੱਦਮ ਸ਼ਾਲਾਘਾ ਯੋਗ ਹੈ। ਇਸ ਘਰ ਨੂੰ ਗੁਰੂ ਘਰ ਨਾਲ ਜੋੜਨ ਲਈ ਕੋਸ਼ਿਸ਼ ਤਾਂ ਸੰਤ ਕਪੂਰ ਸਿੰਘ ਬੀੜ ਨੇ ਵੀ ਸ਼ੁਰੂ ਕੀਤੀ ਸੀ ਪਰ ਉਹ ਤਾਂ ਮੇਲੇ ਵਿਚ ਟਿਕ ਕੇ ਬੈਠਾ ਹੀ ਨਹੀਂ। ਦੂਰ ਦੇ ਕੰਮਾਂ ਵਿਚ ਹੀ ਉਲਝਿਆ ਰਿਹਾ। ਕੰਮ ਵੀ ਮੇਲੇ ਨਾਲ ਸੰਬੰਧਿਤ।

ਪੰ: ਰਜਿੰਦਰ ਸਿੰਘ ਗਦੋਂ ਡੋਬ (ਗੁਰੂ ਸਰ) ਸਾਬਕਾ ਸੰਪਾਦਕ "ਸਤਿਜੁਗ" ਮੈਨੂੰ ਅਤੇ ਜਗਦੀਸ਼ ਸਿੰਘ 'ਵਰਿਆਮ' ਨੂੰ ਆਪਣੀ ਇਕ ਰਚਨਾ ਸੁਣਾਉਣਾ ਚਾਹੁੰਦਾ ਸੀ, ਪਰ ਮੈਂ ਕੱਲੇ ਨੇ ਹੀ ਸੁਣੀ। ਇਹ ਰਚਨਾ ਸ੍ਰੀ ਮਾਤਾ ਭੂਪਿੰਦਰ ਕੌਰ ਜੀ (ਵਰਤਮਾਨ ਸਤਿਗੁਰ ਜੀ ਤੇ ਮਹਾਰਾਜਾ ਬੀਰ ਸਿੰਘ ਜੀ ਦੀ ਮਾਤਾ) ਦੇ ਅਨੰਦ ਕਾਰਜ ਬਾਰੇ ਸੀ। ਸੁਹਣੀ, ਸੰਖੇਪ ਅਤੇ ਤੱਥ ਆਧਾਰਤ ਜਾਣਕਾਰੀ ਭਰਪੂਰ। ਮੈਂ ਸੁਣ ਲਈ ਅਤੇ ਜਗਦੀਸ਼ ਸਿੰਘ ਦੇ ਹਵਾਲੇ ਕਰ ਦਿੱਤੀ।

ਮੈਂ ਰਜਿੰਦਰ ਸਿੰਘ ਨੂੰ ਪੰ: ਮਨਸਾ ਸਿੰਘ ਕੌਮੀ ਦੀ ਜੀਵਨੀ ਤੇ ਲਿਖਿਆ ਖਰੜਾ ਸੁਣਾਇਆ। ਸ. ਰਜਿੰਦਰ ਸਿੰਘ ਨੇ ਮੇਰੀ ਲਿਖਤ ਨੂੰ ਪਰਵਾਨ ਤੇ ਪਸੰਦ ਕੀਤਾ।

ਸੰਤ ਮਹਿੰਦਰ ਸਿੰਘ ਸੰਧੂ ਦੇ ਘਰ ਜਿੱਥੇ ਮਾਤਾ ਜੀ ਦਾ ਡੇਰਾ ਹੈ। ਮੈਨੂੰ ਜਾਣ ਦਾ ਅਵਸਰ ਮਿਲਿਆ। ਅੱਗੇ ਕੀ ਵੇਖਦਾ ਹਾਂ ਕਿ ਸਾਰਾ ਪੱਕਾ ਵਿਹੜਾ ਡੁੱਲ੍ਹੇ ਹੋਏ ਦੁੱਧ ਨਾਲ ਚਿੱਟਾ ਚਿੱਟਾ ਹੋਇਆ ਪਿਆ ਹੈ। ਮੈਂ ਤਾਂ ਸਮਝਿਆ ਕਿਸੇ ਤਰ੍ਹਾਂ ਦੁੱਧ ਹੀ ਨੁਕਸਾਨ ਹੋਇਆ ਹੈ, ਪਰ ਇਹ ਤਾਂ ਕਿਸੇ ਤਰ੍ਹਾਂ ਗਰਮ ਗਰਮ, ਸੜਦਾ ਬਲਦਾ ਦੁੱਧ ਹੀ ਮਾਤਾ ਜੀ ਦੇ ਚਰਨਾਂ ਤੇ ਪੈ ਗਿਆ ਹੈ। ਸੰਤ ਮਹਿੰਦਰ ਸਿੰਘ ਸਲਾਹ ਦਿੱਤੀ ਹੈ, ਸਰ੍ਹੋਂ ਤੇਲ ਵਿਚ ਚਰਨ ਭਿਉਂ ਦਿਓ। ਸਵਰਨ ਸਿੰਘ ਢੋਟੀਆਂ ਨੇ ਇਕ ਸਲਾਹ ਦਿੱਤੀ। ਸ. ਨਿਰਮਲ ਸਿੰਘ ਭੈਣੀ ਸਾਹਿਬ ਨੇ ਆਪਣੇ ਵਿਚਾਰ ਦੱਸੇ। ਸ. ਜਸਵੰਤ ਸਿੰਘ 'ਕੱਲ੍ਹਾ ਨੇ ਆਪਣਾ ਇਲਾਜ ਸੁਝਾਇਆ। ਮੈਂ ਵੀ ਕੱਚੇ ਆਲੂ ਦੀ ਘੋਟ ਕੇ ਉਹ ਲੇਪ ਪੈਰ ਤੇ ਕਰਵਾਣਾ ਚਾਹੁੰਦਾ ਸਾਂ ਪਰ ਚੁੱਪ ਕਰ ਗਿਆ। ਮਾਤਾ ਜੀ ਸ਼ਾਂਤ ਭਾਵ ਨਾਲ ਅੰਦਰ ਚਲੇ ਗਏ, ਪਰ ਦੁੱਧ ਨੇ ਕਿੰਨਾ ਕੁ ਸਾੜ ਦਿੱਤਾ ਹੈ, ਇਹ ਤਾਂ ਉਹੋ ਜਾਣਨ।

ਅੱਜ ਸਵੇਰੇ ਹੀ ਮਹਾਰਾਜ ਨਿਹਾਲ ਸਿੰਘ ਜੀ ਦੀ ਅੰਸ ਬੰਸ ਠਾਕੁਰ ਸਮਸ਼ੇਰ ਸਿੰਘ ਜੀ ਆਪਣੀ ਪਤਨੀ, ਭਰਜਾਈ ਤੇ ਉਹਦੀ ਮਾਂ ਬੱਚੀਆਂ ਨਾਲ ਮੇਲੇ ਵਿਚ ਆ ਸ਼ਾਮਲ ਹੋਏ। ਸੇਠ ਤ੍ਰਿਲੋਕ ਸਿੰਘ ਸਮੇਤ ਨੂੰਹਾਂ ਪੁਤਰਾਂ ਅਤੇ ਸ. ਸੁਲੱਖਣ ਸਿੰਘ ਦਿੱਲੀ ਮੈਟਰੋ ਪੋਲੀਟਨ ਕੌਂਸਲਰ ਆਦਿ ਦਿੱਲੀ ਦੇ ਹੋਰ ਕਈ ਮੁਅਤਬਰ ਸਿਖ ਆਣ ਪਹੁੰਚੇ।

17-ਓ ਦੇ ਮੇਲੇ ਦੀ ਸਫਲਤਾ ਵਿਚ ਕਿਸੇ ਤਰ੍ਹਾਂ ਦਾ ਸੰਦੇਹ ਨਹੀਂ, ਭਜਨ-ਬਾਣੀ, ਕਥਾ ਕੀਰਤਨ, ਸੇਵਾ ਸਤਿਕਾਰ ਅਤੇ ਸਤਿਗੁਰੂ ਜੀ ਅਤੇ ਸੰਗਤ ਦੇ ਦਰਸ਼ਨ ਨਿਤਾਪ੍ਰਤੀ ਹੁੰਦੇ ਰਹੇ ਪਰ ਮੇਲੇ ਵਿਚ ਬਹੁਤੇ ਲੋਕਾਂ ਦੀ ਸ਼ਮੂਲੀਅਤ ਹੋਣੀ, ਸਫਲਤਾ ਵਿਚ ਇਸ ਗੱਲ ਦੇ ਵੀ ਕੁਝ ਪੁਆਇੰਟ ਹੁੰਦੇ ਹਨ। ਅੱਜ ਹਾਜ਼ਰੀ ਦੀ ਭਰਪੂਰਤਾ ਵਿਚ ਵੀ ਕੋਈ ਕਸਰ ਨਹੀਂ ਸੀ। ਪਿੰਡ ਦੇ ਹਰ ਗਲੀ ਮੋੜ ਤੇ ਜਨ-ਸਮੂਹ ਦੀ ਏਨੀ ਸ਼ਿੱਦਤ ਸੀ ਕਿ ਤਮਾਮ ਹਾਜ਼ਰੀ 10 ਹਜ਼ਾਰ ਤੱਕ ਆਂਕੀ ਜਾ ਸਕਦੀ ਹੈ। 17-ਓ, ਰਾਜਸਥਾਨ ਵਿਚ ਏਨੀ ਹਾਜ਼ਰੀ ਹੋਣੀ ਇਕ ਸੁਭਾਗ ਹੀ ਹੈ।

2 ਵਜੇ ਤੱਕ ਹੱਲੇ ਦੇ ਦੀਵਾਨਾਂ ਦੀ ਸਮਾਪਤੀ ਹੋ ਗਈ ਪਰ ਸਵੇਰੇ ਦੱਸੇ ਗਿਆਂ ਵਿਚ ਸੰਤ ਬਾਬਾ ਛਿੰਦਾ ਸਿੰਘ ਸ਼ਾਮਲ ਨਹੀਂ ਹੋਇਆ, ਉਸ ਦੀ ਥਾਂ ਸੰਤ ਗਿਆਨ ਸਿੰਘ-ਦਾਨ ਸਿੰਘ ਨੇ ਪ੍ਰਭਾਵਸ਼ਾਲੀ ਕੀਰਤਨ ਕੀਤਾ। ਉਪਰੰਤ ਪੂਰਬੇ ਨੇ ਅਰਦਾਸ ਕਰ ਲਈ ਨਾਮ ਸਿਮਰਨ ਦੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਦੀ ਟੇਪ ਚਾਲੂ ਹੋ ਗਈ ਜੋ ਪੂਰਾ ਘੰਟਾ ਚੱਲੀ।

ਨਾਮ ਸਿਮਰਨ ਸਮਾਪਤੀ ਦੀ ਅਰਦਾਸ ਹੋਈ ਤਾਂ ਮਹਾਰਾਜ ਜੀ ਨੇ ਪਿਛਲੇ ਕੁਝ ਦਿਨਾਂ ਵਾਂਗ ਅੱਜ ਗਾਏ ਜਾਣ ਵਾਲੇ ਰਾਗ ਬਾਰੇ ਜਾਣਕਾਰੀ ਦੇ ਕੇ ਉਸਦੇ ਸ਼ਬਦਾਂ ਤੋਂ ਸਰੋਤਿਆਂ ਨੂੰ ਜਾਣੂੰ ਕਰਵਾਇਆ। ਅੱਜ ਕਲਾਕਾਰ ਸਮੂਹ ਨੇ ਹੇਠ ਲਿਖੇ ਸ਼ਬਦ ਗਾਏ:

*1. ਪਤਿਤ ਪਾਵਨ ਮਨ ਆਸਾ ਉਰਿ ਧਾਰ ਹੌਂ।*

*2. ਦੇਖਉ ਭਾਈ ਗਿਆਨ ਕੀ ਆਈ ਆਂਧੀ*

*3. ਓਪਰ ਖਪਤ ਕਪਟ ਖਲ ਗਰਜਤ*

*4. ਈਹਾ ਖਾਟਿ ਚਲਹੁ ਹਰਿ ਲਾਹਾ*

ਕੱਲ੍ਹ ਵੀ ਅਤੇ ਅੱਜ ਵੀ ਸੇਠ ਤ੍ਰਿਲੋਕ ਸਿੰਘ ਜੀ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਗਿਆਨ ਸਿੰਘ ਆਦਿ ਹਮੇਸ਼ਾ ਸਤਿਗੁਰੂ ਜੀ ਦੇ ਪਾਸ ਮੰਚ ਉਤੇ ਬੈਠਣ ਵਾਲੇ ਵਿਅਕਤੀ ਅੱਜ ਕਲ੍ਹ ਸਾਡੇ ਨਾਲ ਹੀ ਬੈਠਦੇ ਹਨ। ਅੰਦਰੂਨੀ ਕਾਰਨ ਤਾਂ ਪਤਾ ਨਹੀਂ ਪਰ ਇਹ ਸੰਕੋਚ ਅਵੱਸ਼ ਹੀ ਸਭ ਤੋਂ ਉਹਲੇ ਕਰਨ ਵਾਲਾ ਨਹੀਂ। ਇਸੇ ਗੱਲ ਨੂੰ ਬੈਲੈਂਸ ਕਰਨ ਵਾਸਤੇ ਜਿਵੇਂ ਸੰਤ ਤਰਸੇਮ ਸਿੰਘ ਵੀ ਸਤਿਗੁਰੂ ਜੀ ਪਾਸ ਨਾ ਬੈਠ ਕੇ ਸੋਧੀ ਸਿੰਘਾਂ ਦੇ ਖਾਨੇ ਵਿਚ ਬੈਠਦਾ ਅਤੇ ਦਫ਼ਤਰੀ ਕਾਰਵਾਈ ਏਥੋਂ ਹੀ ਚਲਾਂਦਾ ਹੈ।

ਕੱਲ੍ਹ ਵੀ ਅਤੇ ਅੱਜ ਵੀ ਹਿੰਦੂ ਸਜਣ ਕਾਫ਼ੀ ਗਿਣਤੀ ਵਿਚ ਆਉਂਦੇ ਹਨ। ਕਿਸੇ ਅਖ਼ਬਾਰੀ ਪ੍ਰਤੀਨਿੱਧ ਨੇ ਅੱਜ ਦੇ 'ਪ੍ਰਤਾਪ ਕੇਸਰੀ' ਦੇ ਮੁਖ ਪ੍ਰਿਸ਼ਟ ਉਤੇ





ਸਤਿਗੁਰੂ ਜੀ ਦੀ ਫੋਟੋ ਤੇ ਇੰਟਰਵਿਊ ਛਪਿਆ ਲਿਆਂਦਾ। ਪਹਿਲੇ ਪੇਜ ਤੇ "ਹਿੰਦੂ ਸਿੱਖ ਅਲੱਗ ਨਹੀਂ" ਸਤਿਗੁਰੂ ਜੀ ਦੇ ਨਾਮ ਹੇਠ ਲਿਖਿਆ ਸੀ। ਪਰ ਇਸ ਵਿਚ ਦੋ ਗੱਲਾਂ ਤਾਂ ਗਲ਼ਤ ਹੀ ਛਪ ਗਈਆਂ ਕਿ 'ਦਸਮ ਗ੍ਰੰਥ ਰਮਾਇਣ ਪਰ ਆਧਾਰਤ ਹੈ' ਅਤੇ 'ਗੁਰਬਾਣੀ ਮੇਂ ਸਪਸ਼ਟ ਕਹਾ ਗਇਆ ਹੈ ਕਿ ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬਤ ਕਾ ਭਲਾ।'

4.15 ਵਜੇ ਕੀਰਤਨ ਦੀ ਸਮਾਪਤੀ ਦੀ ਅਰਦਾਸ ਹੋਈ ਤਾਂ ਇਕ ਸੱਜਣ ਸ੍ਰੀ ਵਾਸੁਦੇਵ ਉਪਾਧਯਾਇ ਵੈਦਾਚਾਰੀਯ ਕਰਨਪੁਰ ਨੂੰ ਬੋਲਣ ਦਾ ਅਵਸਰ ਦਿੱਤਾ ਗਿਆ। ਮਾੜ੍ਹਏ ਜਿਹੇ ਇਸ ਹਿੰਦੂ ਸੱਜਣ ਨੇ ਨਾਮਧਾਰੀਆਂ ਨੂੰ ਸੁਤੰਤਰਤਾ ਪ੍ਰਾਪਤੀ ਦੀ ਜੰਗ ਵਿਚ ਅਗੂਣੀਆ ਦਸਦਿਆਂ 1871-72 ਦੀਆਂ ਘਟਨਾਵਾਂ ਦਾ ਸੰਖੇਪ ਜ਼ਿਕਰ ਕੀਤਾ ਜਿਨ੍ਹਾਂ ਅਨੁਸਾਰ 66 ਨਾਮਧਾਰੀ ਤੋਪਾਂ ਅੱਗੇ ਉਡਾਏ ਗਏ ਸਨ। ਉਪਾਧਿਆਇ ਨੇ ਨਾਮਧਾਰੀਆਂ ਦਾ ਸਾਰਾ ਕਾਰਜ ਕਰਮ ਸਲਾਹੁਣਯੋਗ ਦੱਸ ਕੇ ਇਹਨਾਂ ਨੂੰ ਹਿੰਦੂ-ਸਿੱਖਾਂ ਦੀ ਕੜੀ ਜੋੜਨ ਵਾਲੇ ਦੱਸਿਆ। ਆਪਣੀ ਹਿੰਦੀ ਤਕਰੀਰ ਵਿਚ ਜਿਹੜੀ ਉਸ ਨੇ ਉਸ ਮੰਚ ਤੇ ਬੈਠ ਕੇ ਕੀਤੀ, ਜਿਥੇ ਹੁਣੇ ਹੀ ਨ੍ਰਿਤ ਹੋਣਾ ਸੀ, 17-ਓ ਵਿਚ ਨਾਮਧਾਰੀ ਪ੍ਰਯੋਗ ਮੇਲੇ ਦਾ ਹਾਰਦਿਕ ਅਭਿਨੰਦਨ ਕੀਤਾ।

ਸੋਧੀ ਸਿੰਘਾਂ ਨੂੰ ਉਠਾ ਕੇ ਇਸ ਜਗਹ ਤੇ ਹੀ ਇਹ ਵਿਸ਼ਾਲ ਮੰਚ ਡਾਹਾਇਆ ਗਿਆ ਸੀ ਜਿਸ ਦੇ ਉੱਪਰ ਪ੍ਰਿੰਟਿਡ ਮੈਟ ਮੇਖਾਂ ਲਾ ਕੇ ਸਜਾ ਦਿਤੀ ਗਈ ਸੀ ਤਾਂ ਕਿ ਨ੍ਰਿਤਕਾਰ ਦੇ ਪੈਰਾਂ ਨੂੰ ਕੋਈ ਛਿਲਤਰ ਆਦਿ ਨਾ ਲੱਗੇ। ਸੰਤ ਸਨਖ਼ਤਰਾ ਦੁਆਰਾ ਰਾਤ ਨੂੰ ਲਗਣ ਵਾਲੇ ਦੀਵਾਨਾਂ ਦੀ ਸੂਚਨਾ ਸੁਣਾ ਦਿਤੀ ਗਈ ਅਤੇ 4. 45 ਵਜੇ ਸ਼ਾਮੀਂ ਇਕ ਪਤਲਾ ਜਿਹਾ 12 ਕੁ ਸਾਲ ਦਾ ਬੱਚਾ ਨਾਮਧਾਰੀ ਲਿਬਾਸ ਵਿਚ ਮੰਚ ਤੇ ਉਪਸਥਿਤ ਹੋਇਆ। ਸਫ਼ੈਦ ਕਪੜੇ, ਸਫ਼ੈਦ ਪਟਕਾ ਲੱਕ ਨਾਲ। ਸੰਤ ਮਹਿੰਦਰ ਸਿੰਘ ਬਾਲੀ ਨਗਰ ਦਾ ਲੜਕਾ ਬਲਵੰਤ ਸਿੰਘ ਪੰ: ਦੁਰਗਾ ਲਾਲ ਦਾ ਸ਼ਾਗਿਰਦ ਹੈ। ਇਸ ਦੇ ਬਾਰੇ ਠਾਕੁਰ ਦਲੀਪ ਸਿੰਘ ਜੀ ਨੇ ਭਰਪੂਰ ਪੰਡਾਲ ਦੇ ਦਰਸ਼ਕਾਂ ਨੂੰ ਦੱਸਿਆ ਕਿ ਬੱਚੇ ਨੇ ਰੀਕਾਰਡ ਕੀਤੀ ਕੈਸਿਟ ਤੋਂ ਵੱਜਦੇ ਸਾਜ਼ਾਂ ਅਤੇ ਆਵਾਜ਼ ਨਾਲ ਨੱਚਣਾ ਹੈ, ਜਿਸ ਵਿਚ ਰਤੀ ਭਰ ਵੀ ਗਲਤੀ ਕਰਨ ਦੀ ਗੁੰਜਾਇਸ਼ ਨਹੀਂ ਅਤੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਆਗਿਆ ਲੈ ਕੇ ਬੱਚੇ ਦੇ ਪੈਰ ਮੰਚ ਤੇ ਥਿਰਕਣ ਲੱਗੇ, ਘੁੰਘਰੂ ਛਣਕਣ ਲੱਗੇ।

ਹਜ਼ਾਰਾਂ ਦਰਸ਼ਕਾਂ ਦੀਆਂ ਅੱਖਾਂ ਬੱਚੇ ਬਲਵੰਤ ਸਿੰਘ ਦੇ ਤੇਜ਼ ਹਰਕਤ ਕਰਦੇ ਪੈਰਾਂ, ਵਲ ਖਾਂਦੇ ਸਰੀਰ ਤੇ ਹੱਥਾਂ ਬਾਹਾਂ ਨਾਲ ਕੀਤੀਆਂ ਜਾ ਰਹੀਆਂ ਅਦਾਵਾਂ ਵੱਲ ਕੇਂਦਰਤ ਸਨ। ਕੈਸੇਟ ਵੱਜ ਰਹੀ ਸੀ। ਲੜਕਾ ਊਰੀ ਵਾਂਗ ਕਦੇ ਪੂਰੀ

ਭੁਆਂਟਣੀ ਕਦੇ ਅੱਧ ਭੁਆਂਟਣੀ ਨਾਲ ਨ੍ਰਿਤ ਕਰਦਾ ਸਮ ਉਤੇ ਆ ਆ ਪੈਂਦਾ ਸੀ। ਫਿਰ ਖਲੋ ਕੇ ਹੱਥਾਂ ਨਾਲ ਤਾਲੀ ਦੇ, ਮੂੰਹੋਂ ਨ੍ਰਿਤ ਦੇ ਬੋਲ ਆਖ, ਉਹੋ ਬੋਲ ਪੈਰਾਂ ਦੁਆਰਾ ਘੁੰਘਰੂ ਛਣਕਾਂਦਾ ਪੇਸ਼ ਕਰਦਾ।

ਬਲਵੰਤ ਬੜੇ ਵਿਸ਼ਵਾਸ ਨਾਲ 20 ਮਿੰਟ ਨੱਚਿਆ। ਉਸਦਾ ਸਰੀਰ ਮੁੜ੍ਹਕੇ ਨਾਲ ਗੜੁੱਚ ਸੀ, ਹਿਰਦਾ ਉਸਦਾ ਅਨੰਦ ਨਾਲ ਭਰਪੂਰ ਸੀ ਅਤੇ ਪਬਲਿਕ ਵਲੋਂ ਮਿਲੀ ਦਾਦ, ਪੈਸਿਆਂ ਦੇ ਢੇਰ ਨੂੰ ਉਸਨੇ ਗੁਰੂ ਚਰਨਾਂ ਵਿਚ ਲਿਆ ਮੱਥਾ ਟੇਕਿਆ। ਅਨਾਊਂਸਰ ਨੇ ਦੱਸਿਆ ਕਿ ਇਹ ਬੱਚਾ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ, ਮਾਨਸਰੋਵਰ ਗਾਰਡਨ, ਨਵੀਂ ਦਿੱਲੀ ਦਾ ਵਿਦਿਆਰਥੀ ਹੈ। ਲੋਕਾਂ ਨੂੰ ਐਉਂ ਹੀ ਲਗਦਾ ਸੀ ਜਿਵੇਂ ਬਿਸ਼ਨ ਸਿੰਘ ਆਪ ਹੀ ਨ੍ਰਿਤਕਾਰੀ ਕਰ ਰਿਹਾ ਹੋਵੇ।

ਫਿਰ ਸ. ਜਗਦੀਸ਼ ਸਿੰਘ 'ਵਰਿਆਮ' ਨੇ ਦੂਜਾ ਨ੍ਰਿਤਕਾਰ ਪੇਸ਼ ਕੀਤਾ। ਪੰ: ਬਿਰਜੂ ਮਹਾਰਾਜ, ਪ੍ਰਸਿੱਧ ਕੱਥਕ ਨਾਚੇ ਦਾ ਸ਼ਾਗਿਰਦ ਸ੍ਰੀ ਅਮਰ ਸਿੰਘ (ਉਮਰ 16 ਸਾਲ) ਸਪੁੱਤ੍ਰ ਸ. ਬਾਲੀ ਸਿੰਘ, ਸ੍ਰੀ ਜਗਜੀਤ ਨਗਰ। ਇਸ ਨੂੰ ਨੱਚਣ ਲਈ ਇਸ ਦੀ ਉਮਰੋਂ 2-4 ਸਾਲ ਵੱਡੇ ਕਲਾਕਾਰ ਸੁਖਵਿੰਦਰ ਸਿੰਘ ਪਿੰਕੀ ਤਬਲਾ ਲੈ ਕੇ ਅਤੇ ਸੁਖਦੇਵ ਸਿੰਘ ਹਰਮੋਨੀਅਮ ਲੈ ਕੇ ਮੰਚ ਤੇ ਆ ਡਟੇ ਅਤੇ ਮੁੱਛ ਫੁੱਟ ਗੱਭਰੂ ਅਮਰ ਸਿੰਘ ਨੇ ਸ੍ਰੀ ਸਤਿਗੁਰੂ ਜੀ ਅਤੇ ਸੰਗਤ ਨੂੰ ਨਮਸਕਾਰ ਕਰ ਕੇ ਫਿਰ ਕਲਾਕਾਰ ਵਿਧੀ ਅਨੁਸਾਰ ਨਮੋ ਕੀਤੀ। ਇਹ ਪਬਲਿਕ ਨੂੰ ਸੰਬੋਧਨ ਕਰਕੇ ਭਾਵ ਨ੍ਰਿਤ, ਤਿਹਾਈਆਂ, ਗਤਾਂ, ਪਰਕਾਂ ਅਤੇ ਟੁਕੜਿਆਂ ਨੂੰ ਪੇਸ਼ ਕਰਨ ਲੱਗਾ। ਜੋ ਕੁਝ ਮੂੰਹੋਂ ਬੋਲ ਕੇ ਦੱਸਦਾ, ਸੋ ਕੁਝ ਘੁੰਗਰੂ ਛਣਕਦੇ ਪੈਰਾਂ ਨਾਲ ਮੰਚ ਉਤੇ ਪੇਸ਼ ਕਰਦਾ। ਅੱਧਾ ਘੰਟਾ ਇਸ ਬੱਚੇ ਨੇ ਵੀ ਸਾਧ ਸੰਗਤ ਨੂੰ ਕੀਲੀ ਰੱਖਿਆ।

ਸਤਿਗੁਰੂ ਜੀ ਨੇ ਨ੍ਰਿਤ ਦਾ ਸਥਾਨ ਸੰਗੀਤ ਵਿਚ ਪੂਰਾ ਪੂਰਾ ਰੱਖਣ ਲਈ ਆਪਣੇ ਮਹਿਲ ਸ੍ਰੀ ਮਾਤਾ ਜੀ ਦੇ ਹਕੀਕੀ ਭਤੀਜੇ ਨੂੰ ਇਸ ਕਾਰਜ ਵਿਚ ਪਾਇਆ, ਜਿੱਧਰ ਸਿੱਖਾਂ ਦੇ ਲੜਕਿਆਂ ਲਈ ਕਲਪਣਾ ਵੀ ਨਹੀਂ ਕੀਤੀ ਜਾ ਸਕਦੀ।

5. 35 ਤੇ ਦੀਵਾਨ ਦੀ ਪੂਰੀ ਤਰ੍ਹਾਂ ਸਮਾਪਤੀ ਹੋ ਗਈ।

ਮੇਰੀ ਰਿਹਾਇਸ਼ ਵਾਲੇ ਸਥਾਨ ਤੇ ਸ. ਜਗਦੀਸ਼ ਸਿੰਘ 'ਵਰਿਆਮ' ਅਤੇ ਮੈਂ ਵੈਦ ਗੁਰਦੇਵ ਸਿੰਘ ਦੇ ਸੁਰਮੇਂ ਦੀਆਂ ਸਲਾਈਆਂ ਪਾਈ ਬੈਠੇ ਸਾਂ। ਸੁਰਮਾ ਲੱਗਦਾ ਸੀ, ਪਾਣੀ ਨਿਕਲਦਾ ਸੀ ਕਿ ਸ. ਦਲੀਪ ਸਿੰਘ 'ਨਿਰੀਖਿਅਕ' ਪ੍ਰਧਾਨ ਸਰਬ ਹਿੰਦ ਨਾਮਧਾਰੀ ਵਿਦਿਅਕ ਜਥਾ, ਸ. ਅਜੀਤ ਸਿੰਘ ਸਕੱਤਰ ਵਿਦਿਅਕ ਜਥਾ ਅਤੇ ਸ. ਸੰਤੋਖ ਸਿੰਘ ਜਗਾਧਰੀ ਆ ਗਏ। ਉਹਨਾਂ ਵੀ ਵੈਦ ਤੋਂ ਸੁਰਮਾ ਸਲਾਈਆਂ ਪੁਆ ਲਈਆਂ। ਸੁਰਮੇ ਦਾ ਲਗਾਉ ਅਤੇ ਪਾਣੀ ਦਾ ਬਹਾਉ ਵੇਖ ਕੇ 'ਨਿਰੀਖਿਅਕ' ਨੇ





ਜ਼ੋਰ ਜ਼ੋਰ ਦੀ ਹਸਦਿਆਂ ਪੁੱਛਿਆ: "ਵੈਦ ਰਾਜ, ਸੁਰਮਾ ਅਤੀ ਉੱਤਮ ਹੈ, ਇਸਦੀ ਇਕ ਇਕ ਸ਼ੀਸੀ ਕਿਸ ਮੁੱਲ ਦਿਓਗੇ ?"

"ਨਾ ਨਾ, ਕੇਵਲ ਸਲਾਈ ਹੀ ਪੁਆਈ ਜਾ ਸਕਦੀ ਹੈ। ਸ਼ੀਸ਼ੀ ਲੈਣੀ ਹੋਵੇ ਤਾਂ ਸਤਿਗੁਰਾਂ ਤੋਂ ਆਗਿਆ ਲਓ। ਫਿਰ ਤਾਂ ਮਿਲ ਵੀ ਮੁਫ਼ਤ ਜਾਵੇਗਾ। ਉਂਜ ਸੁਰਮਾ ਬਹੁਤ ਮਹਿੰਗਾ ਹੈ, 4 ਮਾਸ਼ੇ ਦੀ ਸ਼ੀਸ਼ੀ 30/= ਤੋਂ!"

ਸਾਡੀ ਅਜਿਹੀ ਦਸ਼ਾ ਵਿਚ ਹੀ ਬੀਬਾ ਜੀ ਦੇ ਸਹੁਰੇ ਸ. ਮਹਿੰਦਰ ਸਿੰਘ ਹੁਰੀਂ ਆ ਗਏ। ਉਨ੍ਹਾਂ ਦੀ ਗੱਲ ਕੱਥ ਤੋਂ ਪਤਾ ਲਗਾ ਕਿ 17-ਓ ਵਿਚ ਹੋਏ ਇਸ ਪ੍ਰਯੋਗ ਮੇਲੇ ਦਾ ਹੀ ਭਜਨ ਪੁੱਛ ਕੇ ਅੰਮ੍ਰਿਤ ਛਕਣ ਦੀ ਬੇਨਤੀ ਲੈ ਕੇ ਆਏ ਸਨ। ਸਤਿਗੁਰੂ ਜੀ ਨੇ ਸਭਨਾਂ ਤੇ ਕ੍ਰਿਪਾ ਕੀਤੀ ਏ। ਚੰਗੀਆਂ ਗੱਲਾਂ ਦੇ ਚੰਗੇ ਸਿੱਟੇ!

ਸਾਡੇ ਵਾਰਤਾਲਾਪ ਵਿਚ ਹੀ ਠਾਕੁਰ ਜੀ ਛੋਟਿਆਂ ਦਾ ਸੇਵਕ ਹਰਭਜਨ ਸਿੰਘ ਇਕ ਸੱਜਣ ਨਾਲ ਅੰਦਰ ਆਇਆ ਅਤੇ ਉਸ ਦੱਸਿਆ ਕਿ ਮੈਨੂੰ, ਵਰਿਆਮ ਅਤੇ 'ਨਿਰੀਖਿਅਕ' ਨੂੰ ਸਤਿਗੁਰੂ ਜੀ ਦੇ ਡੇਰੇ ਬੁਲਾਇਆ ਜਾ ਰਿਹਾ ਹੈ। ਬੁਲਾਵਾ ਠਾਕੁਰ ਜੀ ਦੇ ਨਾਂ ਨਾਲ ਸੀ।

ਤੰਬੂਆਂ ਦਾ ਖੇਤਰ ਲੰਘ ਕੇ ਸਤਿਗੁਰੂ ਜੀ ਦੇ ਡੇਰੇ ਵੱਲ ਹੋਏ ਤਾਂ ਪਤਾ ਲੱਗਾ ਕਿ ਅਸਾਂ ਮਹਾਰਾਜ ਜੀ ਦੇ ਡੇਰੇ ਜਾਣਾ ਹੈ। ਏਥੇ ਗਏ ਤਾਂ ਬਿਜਲੀ ਦੀ ਰੌਸ਼ਨੀ ਵਿਚ ਇਕ ਸਫ਼ ਉੱਪਰ ਬੈਠੇ ਮਹਾਰਾਜ ਬੀਰ ਸਿੰਘ ਜੀ, ਸੰਤ ਤ੍ਰਿਲੋਕ ਸਿੰਘ, ਸ. ਹਰਵਿੰਦਰ ਸਿੰਘ ਹੰਸਪਾਲ, ਸ. ਸੁਲੱਖਣ ਸਿੰਘ ਮੈਟਰੋਪੋਲਿਟਨ ਕੌਂਸਲਰ ਦਿੱਲੀ ਅਤੇ ਸ. ਲਛਮਣ ਸਿੰਘ ਫਗਵਾੜਾ ਬੈਠੇ ਹੋਏ ਸਨ। ਇਕ ਸਫ਼ ਸਾਡੇ ਲਈ ਵੀ ਆ ਗਈ। ਸਾਡਾ ਸੁਆਗਤ 'ਪੰਜ ਪਿਆਰੇ' ਕਹਿ ਕੇ ਕੀਤਾ ਗਿਆ।

ਦੋ ਚਾਰ ਮਿੰਟ ਤਕ ਸੱਚੇ ਪਾਤਸ਼ਾਹ ਜੀ ਨੇ ਆ ਦਰਸ਼ਨ ਦਿਤੇ। ਠਾਕੁਰ ਉਦੈ ਸਿੰਘ ਤਾਂ ਨਜ਼ਰ ਨਾ ਪਏ ਪਰ ਠਾਕੁਰ ਦਲੀਪ ਸਿੰਘ ਜੀ ਵੀ ਇਸ ਆਯੋਜਨ ਵਿਚ ਸ਼ਾਮਲ ਹੋ ਗਏ।

ਹੰਸਪਾਲ ਹੁਰਾਂ ਸਤਿਗੁਰੂ ਜੀ ਨਾਲ ਸਲਾਹ ਕਰ ਕੇ ਜਾਂ ਬਿਨ ਸਲਾਹੋਂ ਹੀ ਪ੍ਰੋਗਰਾਮ ਬਣਾ ਰੱਖਿਆ ਸੀ ਕਿ 20.10.84 ਨੂੰ ਖ਼ਤਮ ਹੋ ਰਹੀ ਅੰਮ੍ਰਿਤਸਰ ਵਿਚ ਸਰੋਵਰ ਦੀ ਕਾਰ ਸੇਵਾ ਵਿਚ ਭਾਗ ਲਿਆ ਜਾਏ। ਇਹਦੇ ਬਾਰੇ ਬਾਬਾ ਖੜਕ ਸਿੰਘ ਨੂੰ ਪੁੱਛਣ ਤੋਂ ਪਹਿਲੋਂ ਸਤਿਕਾਰ ਯੋਗ ਮੁੱਖ ਗ੍ਰੰਥੀਆਂ ਤੋਂ ਦਿਨ ਦਿਹਾਰ ਪੁੱਛਿਆ ਜਾਏ। ਚਾਰੇ ਅਸੀਂ ਜਿਨ੍ਹਾਂ ਨੂੰ ਬੁਲਾਇਆ ਗਿਆ ਸੀ, ਪੰਜਵਾਂ ਅਜੀਤ ਸਿੰਘ ਜਾਂ ਕੋਈ ਹੋਰ ਰਲਾ ਕੇ ਅੰਮ੍ਰਿਤਸਰ ਆਗਿਆ ਲੈਣ ਜਾਣਾ ਹੈ, ਕੱਲ੍ਹ ਹੀ ਭੋਗ ਪੈਣ ਤੋਂ ਬਾਅਦ ਅੰਮ੍ਰਿਤਸਰ ਨੂੰ ਚੱਲਣਾ ਹੈ। ਮੈਂ ਤਾਂ ਤੁਰਤ ਜਵਾਬ ਦੇ ਦਿਤਾ। ਸਤਿਗੁਰੂ ਜੀ

ਨੂੰ ਬੇਨਤੀ ਕੀਤੀ ਕਿ ਮੈਂ ਮਨ ਕਰਕੇ 15 ਦਿਨ ਪ੍ਰਯੋਗ ਮੇਲੇ ਵਿਚ ਭਾਗ ਲਿਆ ਹੈ, ਹੁਣ ਦਿੱਲੀ ਜਾਣ ਨੂੰ ਹੀ ਜੀ ਹੈ। ਅੱਗੇ ਜਿਵੇਂ ਆਪ ਜੀ ਦਾ ਆਦੇਸ਼! ਹੰਸਪਾਲ ਸਤਿਗੁਰੂ ਜੀ ਦੁਆਰਾ ਮੈਥੋਂ ਇਹ ਕਾਰਜ ਕਰਵਾਣਾ ਚਾਹੁੰਦਾ ਸੀ-ਪਰ ਸੱਚੇ ਪਾਤਸ਼ਾਹ ਜੀ ਨੂੰ ਮੇਰੀ ਮਨੋਦਸ਼ਾ ਦਾ ਪਤਾ ਸੀ। ਹਜ਼ੂਰ ਨੇ ਤੁਰਤ ਮੇਰੀ ਬੇਨਤੀ ਦਿੱਲੀ ਜਾਣ ਦੀ ਪਰਵਾਨ ਕੀਤੀ ਅਤੇ ਮੇਰੀ ਜਗਹ ਸੂਬਾ ਉਦੈ ਸਿੰਘ ਜੀ ਭੈ: ਸਾ: ਨੂੰ ਜਥੇ ਦੀ ਅਗਵਾਈ ਕਰਨ ਲਈ ਪਰਵਾਨ ਕੀਤਾ। ਉਦੈ ਸਿੰਘ ਜੀ ਭੈ: ਸਾ: ਹੀ ਹਨ।

ਗੱਲਬਾਤ ਤੋਂ ਇਹ ਵੀ ਪਤਾ ਲੱਗਾ ਕਿ ਢੰਗ-ਢੰਗ ਨਾਲ ਮੁੱਖ ਗ੍ਰੰਥੀਆਂ ਅਰਥਾਤ ਜਥੇਦਾਰਾਂ ਨੂੰ ਸ. ਬੂਟਾ ਸਿੰਘ ਕੇਂਦਰੀ ਮੰਤਰੀ, ਨੂੰ ਵੀ ਖ਼ਿਮਾ ਕਰਾ ਦੇਣ ਲਈ ਆਖਣਾ ਹੈ। ਉਸ ਨੇ ਤਾਂ ਮੰਦਰ ਅਕਾਲ ਤਖ਼ਤ ਦੀ ਉਸਾਰੀ ਹੀ ਕਰਵਾਈ ਹੈ। ਇਸਨੂੰ ਸਿੱਖੀ ਭਾਵਨਾ ਦੇ ਅੰਤਰਗਤ ਹੀ ਲਿਆ ਜਾਵੇ, ਪਾਲਿਟਿਕਸ ਦਾ ਇਸ਼ੂ ਨਾ ਬਣਾਇਆ ਜਾਵੇ।

ਹੁਣ ਸਤਿਗੁਰੂ ਜੀ ਨੇ ਹੇਠ ਲਿਖੇ ਸਰੀਰਾਂ ਦੀ ਅੰਮ੍ਰਿਤਸਰ ਜਾਣ ਦੀ ਡਿਊਟੀ ਲਗਾਈ। ਅਗਵਾਈ ਕਰਤਾ: ਸੂਬਾ ਉਦੈ ਸਿੰਘ ਜੀ, ਜਥੇਦਾਰ ਮੇਲਾ ਸਿੰਘ ਮਹੀਨ, ਸ. ਜਗਦੀਸ਼ ਸਿੰਘ 'ਵਰਿਆਮ', ਸੰਤ ਦਲੀਪ ਸਿੰਘ 'ਨਿਰੀਖਿਅਕ' ਅਤੇ ਸੰਤ ਅਜੀਤ ਸਿੰਘ ਲੁਧਿਆਣਾ।

ਕੌਣ ਜਾਣੇ ਮੇਰੀ ਥਾਂ ਕੌਣ ਹੋਵੇ, ਗੱਲ ਕਿਵੇਂ ਤੇ ਕੀ ਕਰਨੀ ਹੈ, ਸਤਿਗੁਰੂ ਜੀ ਨੇ ਝਟਪਟ ਆਦੇਸ਼ ਕਰ ਦਿੱਤਾ। ਗੱਲਬਾਤ ਕਾਫ਼ੀ ਦਿਲਚਸਪ ਰਹੀ ਜਿਸ ਵਿਚ ਸ. ਲਛਮਣ ਸਿੰਘ ਤੋਂ ਇਲਾਵਾ ਸਭ ਨੇ ਹਿੱਸਾ ਲਿਆ।

ਇਹ ਗੱਲ ਮੁੱਕੀ ਤਾਂ ਹੰਸਪਾਲ ਨੇ ਹੱਥ ਜੋੜ ਕੇ ਅਰਜ਼ ਕੀਤੀ ਕਿ ਲਗਦੇ ਹੱਥ ਸੱਚੇ ਪਾਤਸ਼ਾਹ ਦਿਲੀ ਵਾਲੇ ਹੋਲੇ ਬਾਰੇ ਵੀ ਦੋ ਨਿਰਨੇ ਦੇਣ। ਪਹਿਲੀ ਗੱਲ ਕਿ ਹੋਲੇ ਦੀਆਂ ਤਾਰੀਖ਼ਾਂ ਕੀ ਹੋਣ। ਫ਼ੈਸਲਾ ਹੋਇਆ ਕਿ 8, 9, 10 ਅਤੇ 11 ਮਾਰਚ, 1985 ਹੀ ਤਾਰੀਖ਼ਾਂ ਹੋਣਗੀਆਂ। ਇਹ ਤਾਰੀਖ਼ਾਂ ਪ੍ਰਚਾਰੀਆਂ ਜਾ ਸਕਦੀਆਂ ਹਨ। ਦੂਜੀ ਗੱਲ ਹੋਲੇ ਦੇ ਸਥਾਨ ਬਾਰੇ ਨਿਰਣਾ ਲੈਣਾ ਸੀ। ਹੰਸਪਾਲ ਦਾ ਜੀ ਕਰਦਾ ਸੀ ਕਿ ਹੋਲਾ ਰਾਮਲੀਲ੍ਹਾ ਗਰਾਉਂਡ ਵਿਚ ਹੋਵੇ। ਇਸ ਨਾਲ ਆਕਰਸ਼ਣ ਵੀ ਵਧਦਾ ਹੈ ਅਤੇ ਕੇਂਦਰੀ ਲੀਡਰਾਂ ਨੂੰ ਜੇ ਬੁਲਾਉਣਾ ਹੋਵੇ ਤਾਂ ਆਉਂਦੇ ਵੀ ਸ਼ੌਂਕ ਨਾਲ ਹਨ। ਪਰ ਹੰਸਪਾਲ ਨੇ ਦੱਸਿਆ ਕਿ ਹੋਲੇ ਬਾਰੇ ਚਾਰ ਦਿਨ ਪਹਿਲਾਂ ਕੀਤੀ ਮੀਟਿੰਗ ਵਿਚ ਦਿੱਲੀ ਦੇ ਨਾਮਧਾਰੀ ਮੁਖੀਆਂ ਨੇ ਸੁਝਾਉ ਦਿਤਾ ਹੈ ਕਿ ਹੋਲਾ ਰਾਜਾ ਗਾਰਡਨ ਚੌਂਕ ਨਾਲ ਲਗਦੇ ਵਿਹਲੇ ਸਥਾਨ ਤੇ ਕੀਤਾ ਜਾਵੇ। ਨਾਮਧਾਰੀ ਬਹੁਲ ਵਾਲੀਆਂ ਸਾਰੀਆਂ ਕਾਲੋਨੀਆਂ ਨੂੰ ਇਹੋ ਜਗ੍ਹਾ ਸੂਟ ਕਰਦੀ ਹੈ। ਸਤਿਗੁਰੂ ਜੀ ਨੇ ਨਿਰਣਾ ਦਿਤਾ ਭਾਵੇਂ





ਰਾਜਧਾਨੀ ਦੀ ਸ਼ਾਨ ਅਨੁਕੂਲ ਰਾਮ ਲੀਲ੍ਹਾ ਗ੍ਰਾਊਂਡ ਹੀ ਹੋਲੇ ਵਾਸਤੇ ਮੁਨਾਸਬ ਥਾਂ ਹੈ, ਪਰ ਸਾਧ ਸੰਗਤ ਦੀ ਸਹੂਲਤ ਨੂੰ ਮੁੱਖ ਰੱਖਕੇ ਰਾਜਾ ਗਾਰਡਨ ਚੌਂਕ ਵਾਲਾ ਸਥਾਨ ਹੀ ਸਹੀ ਹੋਣਾ ਹੈ।

ਇਸ ਗੱਲਬਾਤ ਨੂੰ ਚਲਦਿਆਂ ਅੱਧਾ ਪੌਣਾ ਘੰਟਾ ਹੋ ਗਿਆ ਸੀ। ਹੁਣ ਰਾਤ ਦੇ 9.15 ਹੋ ਗਏ ਸਨ। ਅਜੇ ਹੰਸਪਾਲ ਤੇ ਸੁਲੱਖਣ ਸਿੰਘ ਹੁਰਾਂ ਕਿਸੇ ਹੋਰ ਕਾਨਫਰੰਸ ਬਾਰੇ ਸਤਿਗੁਰੂ ਜੀ ਨੂੰ ਅਰਜ਼ ਕਰਨੀ ਤੇ ਪਰਵਾਨਗੀ ਲੈਣੀ ਸੀ, ਸੋ ਅਸੀਂ ਤਾਂ ਸਾਰੇ ਹੀ ਉੱਠ ਕੇ ਆ ਗਏ।

ਵਾਪਸੀ ਤੇ 'ਆਓ ਭਗਤ' ਵਾਲੇ ਕਮਰੇ ਪਾਸ ਸੰਤ ਦਿਆਲ ਸਿੰਘ ਮਿਲਿਆ ਤਾਂ ਉਸ ਤੋਂ ਸਤਿਗੁਰੂ ਜੀ ਦੇ ਕੱਲ੍ਹ ਦੇ ਅਤੇ ਅਗਲੇ ਪ੍ਰੋਗਰਾਮਾਂ ਦਾ ਪਤਾ ਲੱਗਾ। ਸਤਿਗੁਰੂ ਜੀ ਕੱਲ੍ਹ ਭੋਗ ਪੈਣ ਉਪਰੰਤ ਸੂਰਤਗੜ੍ਹ ਜਾਣਾ ਅਤੇ ਵੇਖਣਾ ਚਾਹੁੰਦੇ ਹਨ। ਫਿਰ ਦੋ ਦਿਨ ਲਈ ਆਪ ਜੀ ਜੀਵਨ ਨਗਰ ਠਹਿਰਨਗੇ ਅਤੇ ਇਲਾਕੇ ਵਿਚ ਨਮਿੱਤ ਭੋਗਾਂ ਜਾਂ ਅਖੰਡ ਪਾਠਾਂ ਦੇ ਭੋਗਾਂ ਸਮੇਂ ਵੱਖ ਵੱਖ ਪਿੰਡੀਂ ਦਰਸ਼ਨ ਦੇਣਗੇ ਅਤੇ ਅਗਲੇ 15 ਦਿਨ ਤਕ ਨਿੱਠ ਕੇ ਭੈਣੀ ਸਾਹਿਬ ਰਹਿਣਗੇ ਤਾਂ ਕਿ ਰੋਜ਼ਾਨਾ ਲੁਧਿਆਣੇ ਆ ਕੇ ਡਾ. ਵੋਹਰਾ ਤੋਂ ਦੰਦਾਂ ਦਾ ਬਕਾਇਆ ਰਹਿੰਦਾ ਕੰਮ ਕਰਵਾਇਆ ਜਾ ਸਕੇ।

10.15 ਰਾਤ ਦੇ ਹੋਏ ਸਨ ਕਿ ਸੰਤ ਕਪੂਰ ਸਿੰਘ ਬੀੜ ਨੇ ਆ ਦਰਸ਼ਨ ਦਿੱਤੇ: ਵੇਖ ਲਓ ਕਵੀ ਜੀ, ਓਦੋਂ ਦਾ ਗਿਆ ਹੁਣ ਆਇਆ ਜੇ। ਕੱਲ੍ਹ ਅਤੇ ਅੱਜ ਦਾ ਦਿਨ ਠਸਕਾ ਮੀਰਾਂ ਜ਼ਿਲਾ ਕੁਰੂਕਸ਼ੇਤਰ ਤੋਂ ਇਕ ਲੜਕੀ ਲਿਆਉਣ ਤੇ ਸਮਾ ਲਗਾ ਹੈ, ਸਵੇਰੇ ਉਸ ਦਾ ਅਨੰਦ ਕਾਰਜ ਹੋਣਾ ਹੈ। ਮੈਨੂੰ ਪ੍ਰਬੰਧਕਾਂ ਮੇਲਾ ਨਹੀਂ ਵੇਖਣ ਦਿੱਤਾ।

"ਤੂੰ ਵੀ ਤਾਂ ਪ੍ਰਬੰਧਕ ਹੈਂ, ਤੇਰੇ ਵਰਗੇ ਯੋਧੇ ਨਾ ਹੋਣ ਤਾਂ ਮੁਹਿੰਮਾਂ ਕਿਵੇਂ ਸਰ ਹੋਣ!" ਕਹਿ ਕੇ ਮੈਂ ਆਪਣੇ ਕੰਮ ਵਿਚ ਜੁੱਟ ਪਿਆ।

ਰਾਤ ਪੂਰੀ ਤਰ੍ਹਾਂ ਉਤਰ ਚੁੱਕੀ ਸੀ। ਅਗਲੇ ਪੰਡਾਲ ਵਿਚ ਜਥੇਦਾਰਾਂ ਨੇ ਹੱਲੇ ਦੇ ਕੀਰਤਨ ਦੁਆਰਾ ਰੌਣਕ ਲਗਾਈ ਹੋਈ ਸੀ:

| | |
|---|---|
| *ਸੰਤ ਬਲਵੀਰ ਸਿੰਘ ਜਥੇਦਾਰ ਰਾਣੀਆਂ* | 6.30 ਤੋਂ 7.30 ਤੱਕ |
| *ਸੂਬਾ ਮੇਲਾ ਸਿੰਘ ਰਾਤ* | 7.30 ਤੋਂ 8.30 ਤੱਕ |
| *ਜਥੇਦਾਰ ਕੁਲਦੀਪ ਸਿੰਘ ਭੈਣੀ ਸਾਹਿਬ* | 8.30 ਤੋਂ 9.30 ਤੱਕ |
| *ਜਥੇਦਾਰ ਬਲਵੰਤ ਸਿੰਘ ਕਪੂਰੇ ਵਾਲੇ* | 9.30 ਤੋਂ 10.30 ਤੱਕ |
| *ਸੰਤ ਬਲਵੰਤ ਸਿੰਘ ਡਾਲਟਨ ਗੰਜ* | 10.30 ਤੋਂ 12.00 ਤਕ |

| | |
|---|---|
| *ਸੰਤ ਨਿਰੰਜਨ ਸਿੰਘ ਟਮਕੌਂਡੀ ਵਾਲੇ* | 12.30 ਤੋਂ 1.00 ਤੱਕ |
| *ਜਥੇਦਾਰ ਗੁਰਬਚਨ ਸਿੰਘ ਚਲਾਂਗ* | 1 ਤੋਂ 2 ਤੱਕ |
| *ਜਥੇਦਾਰ ਜਗਦੀਸ਼ ਸਿੰਘ ਅਮ੍ਰਿਤਸਰ* | 2 ਤੋਂ 3 ਤੱਕ |

## 14 ਅਕਤੂਬਰ 1984, ਐਤਵਾਰ
## 17-ਓ, ਰਾਜਸਥਾਨ

25 ਦਿਨਾਂ ਪ੍ਰਯੋਗ ਮੇਲੇ ਦਾ ਅੱਜ ਅੰਤਮ ਦਿਨ ਹੈ। ਸਤਿਗੁਰੂ ਜੀ ਨੇ ਰਾਜਸਥਾਨ ਦੇ ਸਿੱਖਾਂ ਦੇ ਬਾਲ ਬੱਚਿਆਂ ਨੂੰ ਬਚਾਉਣ ਲਈ ਇਸ ਗੰਗਾ ਤੀਰਥ ਨੂੰ ਏਸ ਪਸਿੱਤੇ ਪਿੰਡ ਵਿਚ ਲੈ ਆਂਦਾ ਹੈ। ਮੇਲੇ ਉਤੇ ਖ਼ਰਚ ਕਰਨ ਵਾਲੇ 17-ਜੀ ਵਾਲੇ ਸਿੰਘ ਮਨੋਂ ਚਾਹੁੰਦੇ ਸਨ ਕਿ ਮੇਲਾ ਭੈਣੀ ਸਾਹਿਬ ਹੋਵੇ, ਖ਼ਰਚ ਉਹ ਕਰਨ, ਭੈ: ਸਾ: ਪ੍ਰਬੰਧ ਸਹੂਲਤਾਂ ਮੌਜੂਦ ਰਹਿੰਦੀਆਂ ਹਨ। ਸਤਿਗੁਰ ਜੀ ਦੀ ਇੱਛਾ ਨੇ 17-ਓ ਪਿੰਡ ਨੂੰ ਹੀ ਤੀਰਥ ਸਥਾਨ ਬਣਾ ਦਿਤਾ ਹੈ। ਏਥੇ ਤੰਬੂਆਂ, ਤੰਬੋਟੀਆਂ ਦਾ ਇਕ ਨਗਰ ਵਸਿਆ ਹੋਇਆ ਹੈ। ਮੈਂ ਉਸ ਪਾਸੇ ਤੱਕ ਜਾ ਹੀ ਨਹੀਂ ਸਕਿਆ ਜਿੱਥੇ ਸਿਉ ਬੇਰੀ ਬਾਗ ਦੇ ਅੰਤ ਤੇ ਕਈ ਵੀਹਾਂ ਤੰਬੋਟੀਆਂ ਦੂਰੋਂ ਆਏ ਸਿੱਖਾਂ ਦੀ ਪਨਾਹਗਾਹ ਹਨ। ਖਾਸ ਲੋਕਾਂ ਲਈ ਸਵਿੱਸ ਕਾਲਜ ਟੈਂਟ ਲੱਗੇ ਹੋਏ ਹਨ। ਉਹਨਾਂ ਵਾਸਤੇ ਸਪੈਸ਼ਲ ਫਲੱਸ਼ ਟੱਟੀਆਂ ਤਿਆਰ ਕੀਤੀਆਂ ਗਈਆਂ ਹਨ। ਪਿੰਡ ਤੋਂ ਪੰਡਾਲ ਤੱਕ ਦੋ ਫਰਲਾਂਗ ਦਾ ਫ਼ਾਸਲਾ ਹੈ। ਪਰ ਸਪੀਕਰਾਂ ਦੁਆਰਾ ਲਾਂਗਰੀਆਂ ਅਤੇ ਨਗਰ ਵਾਲਿਆਂ ਨੂੰ ਵੀ ਪੰਡਾਲ ਨਾਲ ਸੰਯੁਕਤ ਰਖਿਆ ਗਿਆ ਹੈ। ਬੀਬੀਆਂ ਵਾਸਤੇ ਓਹਲੇਦਾਰ ਨਵੀਂ ਡਿਘੀ ਤਿਆਰ ਕੀਤੀ ਗਈ ਤਾਂ ਕਿ ਨਹਾਉਣ ਦੀ ਦਿੱਕਤ ਨਾ ਆਵੇ। ਮਰਦਾਂ ਲਈ ਪਿੰਡ ਦੇ ਅੰਦਰਵਾਰ ਵਿਸ਼ਾਲ ਡਿਘੀ ਪਹਿਲਾਂ ਤੋਂ ਮੌਜੂਦ ਹੈ। ਪਾਣੀ ਨਹਿਰ ਦਾ ਡਿਘੀਆਂ ਦੁਆਰਾ ਹੀ ਪ੍ਰਾਪਤ ਹੈ। ਘਰ ਘਰ ਨਲਕੇ ਵੀ ਇਹਨਾਂ ਡਿਘੀਆਂ ਤੋਂ ਪਾਣੀ ਲੈਂਦੇ ਹਨ। 16 ਘਰਾਂ ਦੀ ਇਹ ਬਸਤੀ ਆਪਣੇ ਖੇਤਾਂ ਵਿਚ ਹੀ ਸਥਾਪਤ ਹੈ। ਕੋਲ ਦੀ ਹੀ ਰੇਲਵੇ ਲਾਈਨ ਅਤੇ ਸੜਕ ਗੁਜ਼ਰਦੀ ਹੈ। ਏਸੇ ਪਾਸੇ ਪੰਡਾਲ ਹੈ ਦੀਵਾਨ ਵਾਸਤੇ।

ਪਿੰਡ ਵਿਚ ਤੇ ਲਾਗ ਪਾਸ ਸਫਾਈ ਦਾ ਖ਼ਾਸ ਖ਼ਿਆਲ ਰੱਖਿਆ ਗਿਆ ਹੈ। ਰਾਤ ਨੂੰ ਜਲ ਟੈਂਕੀ ਨਾਲ ਖੁੱਲ੍ਹਾ ਛਿੜਕਾ ਕੀਤਾ ਜਾਂਦਾ ਸੀ ਤਾਂ ਕਿ ਘੱਟਾ ਨਾ ਉੱਡੇ। ਸਚੁਮੁਚ ਹੀ ਘੱਟੇ ਮਿੱਟੀ ਦੀ ਜਿੰਨੀ ਸੰਭਾਵਨਾ ਸੀ, ਉਸ ਤੋਂ ਬਚਾਅ ਰਿਹਾ ਹੈ। ਮੰਡੀ ਸ੍ਰੀ ਕਰਨਪੁਰ ਪੈਦਲ ਅੱਧੇ ਘੰਟੇ ਦਾ ਰਸਤਾ ਹੈ, ਪਰ ਘਰ ਸਕੂਟਰ, ਮੋਟਰ ਸਾਈਕਲ ਤੇ ਜੀਪਾਂ ਆਦਿ ਹੋਣ ਕਰਕੇ ਸ਼ਹਿਰ ਜਾਣ-ਆਉਣ ਕੋਈ ਮੁਸ਼ਕਲ



ਨਹੀਂ। ਇਹੋ ਕਾਰਨ ਹੈ ਕਿ ਪਿੰਡ ਵਿਚ ਦੁਕਾਨ ਕੋਈ ਨਹੀਂ। ਮੇਲੇ ਵਿਚ ਮਿਠਾਈ ਦੀ ਦੁਕਾਨ ਸੰਤ ਜਸਵੰਤ ਸਿੰਘ ਮੰਡੀ ਨੇ ਏਨੇ ਕੁ ਦਿਨਾਂ ਲਈ ਖੋਲ੍ਹ ਛੱਡੀ।

ਸੰਤ ਬੰਤਾ ਸਿੰਘ, ਸ. ਸੂਰਤਾ ਸਿੰਘ-ਮੂਰਤਾ ਸਿੰਘ, ਸ. ਜੋਗਿੰਦਰ ਸਿੰਘ-ਮਹਿੰਦਰ ਸਿੰਘ ਪਰਵਾਰਾਂ ਦੇ ਸਾਰੇ ਹੀ ਜੀਆਂ ਨੇ ਹਰ ਕਿਸੇ ਦੀ ਸਹਾਇਤਾ ਲਈ ਜੋ ਹੋ ਸਕਿਆ, ਸੋ ਕੀਤਾ। ਇੱਕ ਸੱਜਣ ਸਤਿਗੁਰੂ ਜੀ ਦੇ ਡੇਰੇ ਦੀਆਂ ਲੋੜਾਂ ਲਈ ਸ਼ਹਿਰ ਨੂੰ ਦੁੜਕੀ ਪਿਆ ਰਹਿੰਦਾ। ਦੂਰ ਨੇੜੇ ਦੇ ਪਿੰਡਾਂ 'ਚੋਂ ਲੋਕੀਂ ਟਰੈਕਟਰਾਂ-ਟਰਾਲੀਆਂ, ਜੀਪਾਂ-ਸਕੂਟਰਾਂ ਨਾਲ ਆਉਂਦੇ, ਨਾਮ ਸਿਮਰਨ ਕਰਦੇ, ਕੀਰਤਨ ਸੁਣ ਕੇ ਘਰੋ-ਘਰੀਂ ਪਹੁੰਚ ਜਾਂਦੇ। ਲੰਗਰ ਹਰੇਕ ਲਈ ਸਦਾ ਤਿਆਰ ਮਿਲਦਾ। ਬੂੰਦੀ ਅਤੇ ਕੜਾਹ ਪ੍ਰਸ਼ਾਦ ਵਿਚੋਂ ਵਾਰੀਓਂ ਕਈ ਦਿਨ ਚੱਲੇ। ਨਾ ਕਿਸੇ ਚੀਜ਼ ਦੀ ਤੋਟ, ਨਾ ਸ਼ਿਕਾਇਤ। ਰਿਹਾਇਸ਼ ਲਈ ਘਰਾਂ ਵਾਲਿਆਂ ਵੱਧ ਤੋਂ ਵੱਧ ਤਿਆਗ ਕੀਤਾ, ਤੰਬੂਆਂ ਨੇ ਵੀ ਮੁਸ਼ਕਲ ਪੇਸ਼ ਨਹੀਂ ਆਉਣ ਦਿੱਤੀ। ਮੌਸਮ ਨੇ ਵੀ ਸਾਥ ਦਿਤਾ। ਦਿਨੇ ਗਰਮੀ, ਰਾਤੀਂ ਪਾਲਾ। ਆਮ ਕਰਕੇ ਇਹੋ ਹਾਲਤ ਰਹੀ।

ਪਿੰਡ ਤੋਂ ਪੰਡਾਲ ਤੱਕ ਦੋ ਫਰਲਾਂਗ ਲੰਮੀ ਸੜਕ ਤੇ ਤੰਬੋਟੀਆਂ ਵਿਚ ਲੱਗੀਆਂ ਦੁਕਾਨਾਂ ਸਨ, ਜਿਨ੍ਹਾਂ ਵਿਚ ਖੜਾਵਾਂ, ਪਊਏ, ਮਿਠਾਈ, ਫਲ, ਸਾਹਿਤ ਤੇ ਡਾਕਟਰੀ ਸੇਵਾ ਉਪਲਬਧ ਸੀ।

ਪ੍ਰੋਗਰਾਮ ਅੰਮ੍ਰਿਤ ਵੇਲੇ 2 ਵਜੇ ਤੋਂ 6 ਵਜੇ ਤੱਕ ਅਟਾਟੁਕ ਨਾਮ ਸਿਮਰਨ ਜਪ ਪ੍ਰਯੋਗ ਵਾਲੇ ਕਰਦੇ, ਫੇਰ ਦੁਪਹਿਰੇ 1 ਤੋਂ 5 ਵੱਜੇ ਸ਼ਾਮ ਤੱਕ ਚਲਦਾ। ਰਾਤੀਂ 6 ਵਜੇ ਤੋਂ ਜੋਟੀਆਂ ਦੇ ਦੋ ਚਾਰ ਸ਼ਬਦ ਪੜ੍ਹੇ ਜਾਂਦੇ। ਸਮੁੱਚੀ ਸੰਗਤ ਲਈ 3.30 ਵਜੇ ਤੋਂ ਆਸਾ ਦੀ ਵਾਰ ਦਾ ਕੀਰਤਨ ਪੰਡਾਲ ਵਿਚ ਜਾਰੀ ਹੁੰਦਾ ਜੋ 6.30 ਜਾਂ 7.00 ਵਜੇ ਤੱਕ ਰਹਿੰਦਾ। ਦੁਪਹਿਰੇ ਇਕ-ਦੋ ਜਥੇਦਾਰ ਭੁਗਤਦੇ ਤੇ 1 ਤੋਂ 2 ਵਜੇ ਤੱਕ ਕਥਾ ਪੰ: ਹਰਿਭਜਨ ਸਿੰਘ, 2 ਤੋਂ 3 ਭਾਈ ਸੰਤੋਖ ਸਿੰਘ ਦੇ ਗ੍ਰੰਥ ਅਤੇ ਹੁਕਮਨਾਮਿਆਂ ਦੀ ਕਥਾ, 3 ਤੋਂ 4 ਸਮੂਹਕ ਨਾਮ ਸਿਮਰਨ, 4 ਤੋਂ 5 ਤੱਕ ਰਾਗੀਆਂ ਦਾ ਕੀਰਤਨ ਹੁੰਦਾ।

ਸੈਂਕੜੇ ਸਿੰਘਾਂ ਦਾ ਰੋਜ਼ਾਨਾ ਕੰਮ 8 ਘੰਟੇ ਭਜਨ ਕਰਨਾ, ਪ੍ਰਸ਼ਾਦ ਛਕਣਾ, ਬਸਤਰ ਸਾਫ਼ ਕਰਨੇ ਤੇ ਬਿਰਾਜਣਾ ਹੁੰਦਾ। ਬਾਕੀ ਦੇ ਸਾਰੇ ਪ੍ਰਬੰਧ ਨਗਰ ਨਿਵਾਸੀਆਂ ਕਰਨੇ ਸਨ।

ਅਤੇ ਇਸ ਵਾਰ ਮੈਂ ਵੀ 30 ਸਤੰਬਰ ਤੋਂ ਆ ਕੇ ਅੱਜ ਦੇ ਦਿਨ ਤੱਕ 17-ਓ ਵਿਚ ਵਿਸ਼ਰਾਮ ਕੀਤਾ, ਲਿਖਣ ਦਾ ਕੰਮ ਕੀਤਾ ਅਤੇ ਅੰਨ ਜਲ ਦੇ ਵਾਧੂ ਗੱਫੇ ਪ੍ਰਾਪਤ ਕੀਤੇ ਹਨ। 5 ਹੋਰ ਵਿਅਕਤੀਆਂ ਨਾਲ ਮੈਨੂੰ ਇਕ ਲਾਹੌਰੀਏ ਸ. ਸਵਰਨ ਸਿੰਘ ਗਿੱਲ ਦੇ ਘਰ ਟਿਕਾਣਾ ਮਿਲਿਆ ਰਿਹਾ ਹੈ ਜਿੱਥੇ ਮੇਰੀਆਂ ਲੋੜਾਂ ਵੱਲ ਘਰ ਦਾ

ਜੁਆਨ ਜੋੜਾ ਬ਼ਗੀਚਾ ਸਿੰਘ-ਨਿਰਮਲਜੀਤ ਕੌਰ ਧਿਆਨ ਰੱਖਦਾ ਰਿਹਾ।

ਮਾਤਾ ਜੀ ਨੇ ਸਦਾ ਵਾਂਗ ਦੁੱਧ ਭੰਡਾਰ ਵਰਤਾਇਆ ਅਤੇ ਬੀਬਾ ਜੀ ਨੇ ਖੁੱਲ੍ਹੇ ਲੰਗਰ ਵਿਚ ਪ੍ਰਸ਼ਾਦੇ ਆਪ ਪਕਾ ਕੇ ਦੂਜੀਆਂ ਬੀਬੀਆਂ ਤੋਂ ਸੇਵਾ ਲਈ ਹੈ।

ਠਾਕੁਰ ਜੀ ਵੱਡੇ ਛੋਟਿਆਂ ਨੇ ਮੇਲੇ ਦੇ ਅੰਤਮ ਦਿਨਾਂ ਵਿਚ ਆਣ ਕੇ ਇਸ ਵਿਚ ਸਹਿਯੋਗ ਦਿਤਾ ਅਤੇ ਗੁਰੂ ਦੀਆਂ ਖ਼ੁਸ਼ੀਆਂ ਲਈਆਂ ਹਨ। ਮਹਾਰਾਜ ਜੀ ਨੇ ਅਤੇ ਬੇਬੇ ਜੀ ਨੇ ਵੀ 5-7 ਦਿਨ ਪਹਿਲਾਂ 17-ਓ ਵਿਖੇ ਪਹੁੰਚ ਕੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਹਾ ਖੱਟਿਆ ਹੈ।

ਅੰਤਮ ਦਿਨ ਹੈ ਮੇਲੇ ਦਾ ਅੱਜ। 3 ਵਜੇ ਤੋਂ ਹੀ ਸੰਤ ਨਗਰੀਏ, ਵਾਰਾਂ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਆਰੰਭ ਕਰ ਦਿਤਾ ਹੈ। ਰਾਗੀ ਜਥਾ ਤੇ ਸੰਗੀਤ ਕਲਾਕਾਰ ਵੀ ਸਤਿਗੁਰੂ ਜੀ ਵਾਲੇ ਪਾਸੇ ਬੈਠੇ ਹਜ਼ੂਰ ਦੀ ਅਗਵਾਈ ਨਾਲ ਕੀਰਤਨ ਨੂੰ ਹੋਰ ਰਸੀਲਾ ਕਰ ਰਹੇ ਹਨ। ਉਸਤਾਦ ਮਹਿੰਦਰ ਸਿੰਘ ਦੀਆਂ ਸੁਰਾਂ ਤੇ ਸ੍ਰੀ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਦੇ ਉਭਰਵੇਂ ਉਤਰਾਅ-ਚੜ੍ਹਾਅ ਸੁਆਦੋ-ਸੁਆਦ ਕਰ ਜਾਂਦੇ ਹਨ।

ਜਦੋਂ ਨੂੰ ਮੈਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰਨ ਜਾਂਦਾ ਹਾਂ, ਹਵਨ ਹੋ ਚੁੱਕਾ ਹੈ। ਹਜ਼ਾਰਾਂ ਦੀ ਤਾਦਾਦ ਵਿਚ ਸੰਗਤ ਖ਼ਾਮੋਸ਼ ਹੋਈ ਕੀਰਤਨ ਸੁਣ ਰਹੀ ਹੈ। ਸਤਿਗੁਰੂ ਜੀ ਵਾਲੇ ਮੰਚ ਤੇ ਇਕ ਅਚਰਜ ਦ੍ਰਿਸ਼ ਹੈ। ਸੰਤ ਪੂਰਬਾ ਦੇ ਕੁੱਛੜ ਸ੍ਰੀ ਸਤਿਗੁਰੂ ਜੀ ਦਾ ਦੋਹਤਾ ਆਪਣੇ ਕੁ ਜਿੰਨਾ ਦਿਲਰੁਬਾ ਲੈ ਕੇ ਬੈਠਾ ਹੈ। ਗ਼ਜ਼ ਖਿੱਚ ਖਿੱਚ ਕੇ ਸੁਰਾਂ ਕੱਢਦਾ ਹੈ। ਸਤਿਗੁਰੂ ਜੀ ਨੇ ਜਦੋਂ ਆਪਣੇ ਨਿੱਜੀ ਨਿਤਨੇਮ ਦਾ ਭੋਗ ਪਾਇਆ ਤਾਂ ਮੈਨੂੰ ਦੱਸਿਆ ਕਿ ਕਾਕਾ ਬੜੇ ਚਿਰ ਤੋਂ ਜ਼ਿਦ ਕਰ ਰਿਹਾ ਸੀ: "ਮੈਨੂੰ ਦਿਲਰੁਬਾ ਲਿਆ ਕੇ ਦਿਓ।" ਦਿੱਲੀ ਬਣਨੇ ਦਿਤਾ ਹੋਇਆ ਸੀ। ਮੇਲੇ ਦੇ ਦਿਨਾਂ ਵਿਚ ਰੋਜ਼ਾਨਾ ਪੁੱਛ ਹੁੰਦੀ ਸੀ, "ਮੇਰਾ ਡਾਊਸ (ਤਾਊਸ) ਨਹੀਂ ਆਇਆ ?" ਅਤੇ ਅੱਜ ਮਸਤ ਹੋਇਆ ਬੈਠਾ ਹੈ। ਬੀਬਾ ਜੀ ਤਾਂ ਸ਼ਾਇਦ ਲੰਗਰ ਦੀ ਸੇਵਾ ਵਿਚ ਵਿਅਸਤ ਹਨ, ਮੈਂ ਉਹ ਆਪਣੇ ਸਾਜਿੰਦੇ ਨੂੰ ਡਾਊਸ ਵਜਾਂਦਿਆਂ ਵੇਖਦੇ ਨਹੀਂ ਡਿੱਠੇ। ਹਜ਼ਾਰਾਂ ਦੀ ਤਾਦਾਦ ਵਿਚ ਬੈਠੀ ਸੰਗਤ ਇਸ ਨਿਕਚੂ ਸਾਜਿੰਦੇ ਨੂੰ ਬੜੀ ਸ਼ਰਧਾ ਅਤੇ ਰੀਝ ਨਾਲ ਵੇਖ ਰਹੀ ਹੈ ਅਤੇ ਇਕ ਦੂਜੇ ਨੂੰ ਕੁਝ ਨਾ ਕੁਝ ਦੱਸ ਰਹੀ ਹੈ। ਮੈਂ ਵੀ ਦੋ ਤਿੰਨ ਫੋਟੋ ਉਤਾਰ ਲਈਆਂ ਹਨ।

ਸੰਮਿਲਤ ਕੀਰਤਨ ਦਾ ਵੱਖਰਾ ਹੀ ਸੁਆਦ ਹੈ। ਉੱਚੀਆਂ ਆਵਾਜ਼ਾਂ, ਦਰਜਨਾਂ ਕੰਠਾਂ ਦੀ ਏਕਤਾ, ਸਿੱਧੇ ਸਾਦੇ ਸ਼ਬਦ, ਕਦੇ ਕਦੇ ਸਾਰੰਗੀ ਵਾਲੇ ਸੁਰਜੀਤ ਸਿੰਘ ਨੂੰ ਅਵਸਰ ਮਿਲਦਾ ਹੈ ਕਿ ਬਲਜੀਤ ਨੂੰ ਸਾਹ ਦਿਵਾਏ। ਇੰਜ ਆਸਾ ਦੀ ਵਾਰ ਗਾਉਂਦਿਆਂ ਨੂੰ ਹੀ 7.45 ਹੋ ਗਏ ਹਨ। ਲੰਮਾ ਚਿਰ ਤੱਕ ਕੀਰਤਨ ਦਾ





ਪ੍ਰਵਾਹ ਚੱਲਿਆ ਹੈ।

ਇਸੇ ਵਕਤ ਸ. ਵੰਤਾ ਸਿੰਘ, ਸ. ਸੂਰਤਾ ਸਿੰਘ, ਸ. ਮੂਰਤਾ ਸਿੰਘ, ਸ. ਜੋਗਿੰਦਰ ਸਿੰਘ, ਸ. ਮਹਿੰਦਰ ਸਿੰਘ, ਸਾਰੇ ਹੀ ਭਰਾ 4-4, 5-5 ਕੰਬਲ ਉਠਾਈ, ਇਹਨਾਂ ਦੇ ਲੜਕੇ ਫ਼ਲਾਂ ਦੀਆਂ ਪੇਟੀਆਂ ਅਤੇ ਹੋਰ ਸਾਮੱਗਰੀ ਲਈ, ਘਰਾਂ ਦੀਆਂ ਸੁਆਣੀਆਂ, ਨੂੰਹਾਂ ਤੇ ਧੀਆਂ 5/= ਤੋਂ 100/= ਤੱਕ ਨਕਦ ਨੋਟ ਲਈ ਗੁਰੂ ਚਰਨਾਂ ਵਿਚ ਆਏ ਹਨ। ਚਹੁੰ ਭਰਾਵਾਂ ਤੇ ਤਾਏ ਦੇ ਪੁੱਤ ਭਰਾ ਬੰਤਾ ਸਿੰਘ ਹੱਥ ਥਾਲ, ਬਾਦਾਮ, ਇਲਾਇਚੀਆਂ, ਸੌਗੀਆਂ , ਮਿਸ਼ਰੀ ਆਦਿ ਨਾਲ ਭਰ ਕੇ ਉੱਪਰ ਤੱਕ ਤਕੜਾ ਥਹੀਆਂ ਨੋਟਾਂ ਦਾ ਰੱਖ ਕੇ ਸੱਚੇ ਪਾਤਸ਼ਾਹ ਜੀ ਨੂੰ ਮੇਲੇ ਦੀ ਨਿਰਵਿਘਨਤਾ ਦੀ ਭੇਟਾ ਲਿਆਂਦੀ ਹੈ। ਸਾਰੇ ਦਰਸ਼ਕ ਪੂਰੀ ਤਰ੍ਹਾ ਅੱਖਾਂ ਟੱਡੀ ਇਸ ਦ੍ਰਿਸ਼ ਨੂੰ ਵੇਖ ਰਹੇ ਹਨ ਪਰ ਸਭ ਨੂੰ ਗੁਰੂ ਮੁਖ ਹੋਏ ਸਿੱਖਾਂ ਦੀਆਂ ਪਿੱਠਾਂ ਹੀ ਨਜ਼ਰ ਪੈਂਦੀਆਂ ਹਨ।

ਮਹਾਰਾਜ ਬੀਰ ਸਿੰਘ ਜੀ ਹੀ ਆਪ ਵਕਤਾ ਹਨ। ਸੱਚੇ ਪਾਤਸ਼ਾਹ ਸਿੰਘਾਂ ਦੇ ਉੱਦਮ ਦੀ ਪ੍ਰਸੰਸਾ ਚੁੱਪ ਮੁਸਕਾਨਾਂ ਨਾਲ ਹੀ ਦੇ ਰਹੇ ਹਨ।

ਏਥੇ ਜ਼ਰਾ ਦੁਨੀਆਂਦਾਰੀ ਦੀ ਗੱਲ ਵੀ ਕਰ ਲਈਏ। ਗੁਰੂ ਘਰ ਵਿਚ ਕਾਹਦੀ ਦੁਨੀਆਂਦਾਰੀ। ਜਿਸ ਵਿਹੜੇ ਲੜਕੀ ਦਿੱਤੀ ਹੋਈ ਹੈ, 25 ਦਿਨਾਂ ਦਾ ਮੇਲਾ ਉਨ੍ਹਾਂ ਸਿਰੋਂ ਕੀਤਾ ਹੈ। ਲੜਕੀ ਵਾਲੇ ਦੁਨੀਆਂਦਾਰੀ ਵਿਚ ਨੀਵੇਂ ਮਿਥੇ ਜਾਂਦੇ ਹਨ, ਗੁਰੂ ਘਰ ਵਿਚ ਸਾਰੀ ਉੱਚਤਾ ਹੀ ਲੜਕੀ ਵਾਲੇ ਘਰ ਨੂੰ ਹੈ। ਸਾਰੇ ਕੁੜਮ ਹੱਥਾਂ ਵਿਚ ਕੰਬਲਾਂ ਦੇ ਬੰਡਲ ਚੁੱਕੀ ਨਾਲ 100/-100/= ਰੁਪਏ ਰੱਖੀ ਮੱਥਾ ਟੇਕਣ ਆਏ ਹਨ। ਸ. ਮਹਿੰਦਰ ਸਿੰਘ ਤੇ ਇਸਦੇ ਭਰਾਵਾਂ ਨੇ ਸਤਿਗੁਰਾਂ ਨੂੰ ਕਦੇ 'ਭਰਾ ਜੀ' ਨਹੀਂ ਕਹਿਣਾ। ਬਰਾਬਰੀ ਨਹੀਂ ਜਿਤਾਣੀ ਤੇ ਇਹਨਾਂ ਦੇ ਬੱਚਿਆਂ ਨੇ ਕਦੇ ਗੁਰੂ ਕਿਆਂ ਨੂੰ ਮਾਸੀ-ਮਾਸੜ ਸ਼ਬਦ ਨਹੀਂ ਵਰਤਣਾ। ਸ. ਜਗਤਾਰ ਸਿੰਘ ਆਪਣੇ ਸਹੁਰਾ ਸਾਹਿਬ ਨੂੰ ਸਤਿਗੁਰੂ ਸੱਚੇ ਪਾਤਸ਼ਹ ਹੀ ਕਹਿ ਕੇ, ਆਮ ਸਿੱਖਾਂ ਵਾਂਗ ਸੰਬੋਧਨ ਕਰਨਗੇ। ਗੁਰੂ ਸੁਪੁਤਰੀ ਬੀਬਾ ਸਾਹਿਬ ਕੋਰ ਜੀ ਆਪਣੇ ਸਹੁਰੇ ਘਰ ਆਪਣ ਵਿਸ਼ੇਸ਼ ਵਡੱਪਣ ਦਾ ਪ੍ਰਗਟਾਵਾ ਨਹੀਂ ਕਰਦੇ। ਉਹ ਪਰਵਾਰਿਕ ਖੇਤਰ ਵਿਚ ਹਰ ਕਾਰਜ ਕਰਨ ਨੂੰ ਤਿਆਰ ਹਨ; ਪਰ ਉਨ੍ਹਾਂ ਦੀਆਂ ਦਰਾਣੀਆਂ ਜਠਾਣੀਆਂ ਨੇ ਇਕ ਲੀਕ ਪਾ ਛੱਡੀ ਹੈ: ਬੀਬਾ ਜੀ ਚੌਂਕੇ ਚੁੱਲ੍ਹੇ ਵਿਚ ਬੈਠ ਕੇ ਰੋਟੀ ਨਹੀਂ ਪਕਾਉਣਗੇ। ਭਾਵੇਂ ਇਸ ਸਾਰੇ ਪਰਿਵਾਰ ਨੂੰ ਸਤਿਗੁਰੂ ਜੀ ਨਾਲ ਸੰਬੰਧ ਜੋੜ ਕੇ ਬਰਾਬਰੀ ਦਾ ਅਹਿਸਾਸ ਨਹੀਂ ਹੁੰਦਾ ਪਰ ਉਹ ਸਾਰੀਆਂ ਸ਼ਕਤੀਆਂ ਜਿਨ੍ਹਾ ਨਾਲ ਦੁਨੀਆਂਦਾਰੀ ਦੇ ਕਾਰਜ ਰਾਸ ਹੁੰਦੇ ਹਨ, ਇਹਨਾਂ ਦੇ ਹੱਥ ਵਸ ਹਨ। ਸ਼ਕਤੀ ਦੀ ਸਮਰੱਥਾ ਦੱਸਣ ਲਈ ਗੁਰਬਾਣੀ ਦਾ ਇਹ ਸ਼ਬਦ ਕਾਫ਼ੀ ਹੈ:

*ਜਾਮਿ ਗੁਰੂ ਹੋਇ ਵਲਿ ਧਨਹਿ ਕਿਆ ਗਾਰਬਿ ਕਿਜੈ॥*

*ਜਾਮਿ ਗੁਰੂ ਹੋਇ ਵਲ ਲੱਖ ਬਾਹੇ ਕਿਆ ਕੀਜੈ॥*

ਮੇਰੇ ਕੰਨੀਂ ਗੁਰੂ ਕੇ ਕੁੜਮ, ਅਰਥਾਤ ਇਕ ਚਹੁੰ ਪੁਸ਼ਤਾਂ ਦੇ ਸਿਖ ਸੰਤ ਮਹਿੰਦਰ ਸਿੰਘ ਦੀ ਅਵਾਜ਼ ਪਈ। ਜੁੜੇ ਹੋਏ ਹੱਥਾਂ ਨਾਲ ਨਿਮਰਤਾ ਅਤੇ ਸ਼ਰਧਾ ਸੰਜੁਗਤ ਬੇਨਤੀ ਹੈ: ਸੱਚੇ ਪਾਤਸ਼ਾਹ, ਆਪ ਜੀ ਨੇ ਸਾਡੇ ਨਗਰ ਲਗਾਤਾਰ 25-26 ਦਿਨ ਦਰਸ਼ਨ ਦਿਤੇ ਹਨ। ਏਨੇ ਸਮੇਂ ਵਿਚ ਸਾਥੋਂ ਕਈ ਕੁਝ ਅਯੋਗ ਹੋ ਗਿਆ ਹੋਵੇਗਾ, ਭੁੱਲੜ ਸਿੱਖ ਸਮਝ ਕੇ ਖ਼ਿਮਾ ਕਰਨਾ। ਸਾਡੀ ਇਕ ਅਰਜ਼ੋਈ ਹੈ ਕਿ ਇਸ ਇਲਾਕੇ ਵਿਚ ਜਿਨ੍ਹਾਂ ਨਾਲ ਵੀ ਆਪ ਜੀ ਦੀ ਨਾਰਾਜ਼ਗੀ ਹੈ ਉਨ੍ਹਾਂ ਨੂੰ ਖ਼ਿਮਾ ਕਰਕੇ ਚਰਨੀਂ ਲਾਓ। ਆਪ ਜੀ ਬਖ਼ਸ਼ਿੰਦ ਹੋ, ਕਿਰਪਾ ਕਰੋ। ਸਾਡੇ ਔਗੁਣ ਨਾ ਚਿਤਾਰੋ। ਆਪਣੇ ਬਣਾਈ ਰੱਖੋ।

ਸਤਿਗੁਰੂ ਜੀ ਸਿੱਖ ਦੀ ਜਦ ਇੱਛਾ ਸਮਝ ਕੇ ਮੁਸਕਰਾਏ। ਨੇਤ੍ਰ ਮਿਲਾ ਕੇ ਬਚਨ ਕੀਤਾ: ਤੁਹਾਡੀ ਭਾਵਨਾ ਦਰੁਸਤ ਹੈ। ਪਰ ਮੇਰੀ ਗੱਲ ਇਹ ਹੈ ਕਿ ਜਿਹੜੇ ਜਿਹੜੇ ਮੇਲੇ ਵਿਚ ਉਪਸਥਿਤ ਹਨ, ਉਹਨਾਂ ਪ੍ਰਤੀ ਗੁੱਸਾ ਗਿੱਲਾ ਦੂਰ। ਜੋ ਨਹੀਂ ਆਏ, ਜੇ ਉਹ ਆਪਣੇ ਕੇਸ ਇਕ ਦੂਜੇ ਪ੍ਰਤੀ ਵਾਪਸ ਲੈ ਲੈਣ, ਤਾਂ ਵੀ ਉਨ੍ਹਾਂ ਲਈ ਖ਼ਿਮਾ ਦਾਨ। ਪਰ ਜੇ ਐਸਾ ਨਾ ਕਰਨ ਤਾਂ ਪੋਜ਼ੀਸ਼ਨ ਪਹਿਲਾਂ ਜੈਸੀ।

ਮਹਾਰਾਜ ਜੀ ਮਾਈਕ ਤੇ ਅਨਾਊਂਸਰ ਸਨ। ਉਹਨਾਂ ਸਤਿਗੁਰੂ ਜੀ ਵਲੋਂ ਖਿਮਾਦਾਨ ਦਾ ਐਲਾਨ ਕਰ ਦਿੱਤਾ।

ਅਜੇ ਸੰਧੂ ਪਰਵਾਰਾਂ ਦੇ ਹੱਥ ਜੁੜੇ ਅਤੇ ਸਤਿਗੁਰੂ ਜੀ ਵੱਲ ਸਨਮੁਖਤਾ ਹੀ ਸੀ ਕਿ ਚਾਰ ਸਕਿਆਂ ਅਤੇ ਇਕ ਤਾਏ ਦੇ ਪੁੱਤ ਭਰਾ ਨੇ ਫੇਰ ਮਿਲਵੀਂ ਅਰਜ਼ ਕੀਤੀ: ਸਾਨੂੰ ਕਿਰਪਾ ਕਰਕੇ ਅਗਲੇ ਸਾਲਾਨਾ ਜਪ ਪ੍ਰਯੋਗ ਦੀ ਆਗਿਆ ਬਖਸ਼ੋ। ਆਪ ਜੀ ਦੀ ਕਿਰਪਾ ਨਾਲ ਅਸੀਂ ਅਗਲਾ ਮੇਲਾ ਵੀ ਕਰਵਾਵਾਂਗੇ।

ਹੱਦ ਹੋ ਗਈ। 25 ਦਿਨਾਂ ਤੱਕ ਕੰਮਾਂ ਧੰਦਿਆਂ ਵੱਲੋਂ ਛੁੱਟੀਆਂ ਕਰਕੇ ਲਗਾਤਾਰ ਸਤਿਗੁਰੂ ਜੀ ਅਤੇ ਸੰਗਤ ਦੀ ਸੇਵਾ ਵਿਚ ਜੁੱਟੇ ਰਹਿਣ ਤੋਂ ਅਤੇ ਲੱਖਾਂ ਰੁਪਏ ਦੇ ਖ਼ਰਚਿਆਂ ਵੱਲੋਂ ਸਿੰਘਾਂ ਦੇ ਮਨ ਵਿਚ ਉਪਰੇਵਾਂ ਅਕੇਵਾਂ ਜਾਂ ਥਕੇਵਾਂ ਨਹੀਂ ਹੋਇਆ, ਸਗੋਂ ਇਹੋ ਜਿਹਾ ਦੋਬਾਰਾ ਖ਼ਰਚ ਕਰਨ ਲਈ ਮਨ ਮੌਲ ਉਠਿਆ ਹੈ, ਧੰਨ ਸਿਖੀ।

ਪਰ ਸੱਚੇ ਪਾਤਸ਼ਾਹ ਜੀ ਨੇ ਇਹ ਬੇਨਤੀ ਵਿਚਾਰਯੋਗ ਰੱਖ ਲਈ ਹੈ, ਹੋਲੇ ਉਤੇ ਇਸ ਬਾਰੇ ਐਲਾਨ ਕੀਤਾ ਜਾਵੇਗਾ।

8 ਵੱਜ ਗਏ ਹਨ। ਹੁਣ ਵਰਿਆਮ ਸੰਪਾਦਕ ਸ. ਜਗਦੀਸ਼ ਸਿੰਘ ਮਾਈਕ ਸਾਹਮਣੇ ਆਇਆ ਹੈ। ਉਸਨੇ ਨਾਮਧਾਰੀ ਦਰਬਾਰ ਵੱਲੋਂ ਸੰਗਤ ਦੇ ਸਨਮੁਖ ਮਤੇ ਪੇਸ਼ ਕੀਤੇ ਹਨ ਜੋ ਸਰਬ ਸੰਗਤ ਵੱਲੋਂ ਪਰਵਾਨ ਕੀਤੇ ਗਏ ਹਨ ਅਤੇ ਇਸ ਭਾਵਨਾ



ਦੇ ਹਨ:

1. ਨਾਮਧਾਰੀ ਦਰਬਾਰ ਖ਼ੁਸ਼ੀ ਭਰੀ ਤਸੱਲੀ ਅਨੁਭਵ ਕਰਦਾ ਹੈ ਕਿ ਸੁਰੱਖਿਆ ਸੈਨਾਵਾਂ ਨੂੰ ਸ੍ਰੀ ਦਰਬਾਰ ਸਾਹਿਬ ਵਿਚੋਂ ਵਾਪਸ ਬੁਲਾ ਲਿਆ ਗਿਆ ਹੈ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਪਹਿਲ ਅਤੇ ਪੰਜ ਸਿੰਘ ਸਾਹਿਬਾਨ ਦੀ ਮਸਲੇ ਨੂੰ ਨਜਿੱਠਣ ਬਾਰੇ ਸੂਝ-ਬੂਝ ਦੀ ਪ੍ਰਸੰਸਾ ਕਰਦਾ ਹੈ ਅਤੇ ਕਾਮਨਾ ਕਰਦਾ ਹੈ ਕਿ ਪੰਜਾਬ ਦੇ ਦੂਸ਼ਿਤ ਵਾਤਾਵਰਣ ਨੂੰ ਸੁਧਾਰਨ ਵਿਚ ਸਾਰੀਆਂ ਧਿਰਾਂ ਸਹਾਈ ਹੋਣਗੀਆਂ।
2. ਭਾਰਤ ਵਿਚ ਹੋਈ ਸਨਅਤੀ ਤਰੱਕੀ ਨੂੰ ਨੋਟ ਕਰਦਿਆਂ ਦੂਰ ਸੰਚਾਰ ਸਾਧਨਾਂ ਦੇ ਵਿਸਤਾਰ ਦਾ ਸੁਆਗਤ ਕਰਦਿਆਂ ਸਰਕਾਰ ਦਾ ਧਿਆਨ ਦੂਰਦਰਸ਼ਨ ਦੁਆਰਾ ਪ੍ਰਦਰਸ਼ਿਤ ਕੀਤੀਆਂ ਜਾਂਦੀਆਂ ਐਸੀਆਂ ਦੂਸ਼ਿਤ ਫ਼ਿਲਮਾਂ ਅਤੇ ਫੀਚਰਾਂ ਦੇ ਖ਼ਿਲਾਫ਼ ਚਿਤਾਵਨੀ ਦਿੰਦਾ ਹੈ ਜਿਨ੍ਹਾਂ ਦੁਆਰਾ ਭਾਰਤੀ ਦਰਸ਼ਨ ਅਤੇ ਭਾਰਤੀ ਸਭਿਆਚਾਰ ਯੋਰਪ ਦੀ ਭੋਂਡੀ ਨਕਲ ਮਾਤਰ ਰਹਿ ਜਾਂਦਾ ਹੈ। ਮੁਲਕ ਵਿਚ ਉਤਪਾਤ ਪੈਦਾ ਕਰਨ, ਕਤਲਾਂ ਡਾਕਿਆਂ ਤੇ ਚਰਿੱਤਰ ਹੀਨਤਾ ਦੀ ਪ੍ਰੇਰਨਾ ਦੇਣ ਵਾਲੀਆਂ ਐਸੀਆਂ ਫ਼ਿਲਮਾਂ ਬੰਦ ਕੀਤੀਆਂ ਜਾਣ।
3. ਪੰਜਾਬ, ਹਰਿਆਣਾ ਸਰਕਾਰਾਂ ਨੂੰ ਬੇਨਤੀ ਹੈ ਕਿ ਗਊਵੰਸ਼ ਦੇ ਨਿਕਾਸ ਦੇ ਵਿਰੁੱਧ ਕਾਨੂੰਨ ਨੂੰ ਸੁਚੇਤ ਰੂਪ ਵਿਚ ਲਾਗੂ ਕਰਨ। ਅਜੇ ਭੀ ਨਿਕਾਸ ਜਾਰੀ ਹੈ। ਲੋਕ ਵੀ ਧਿਆਨ ਦੇਣ ਅਤੇ ਸਰਕਾਰ ਵੀ ਸਹਾਈ ਹੋਵੇ।
4. ਨਾਮਧਾਰੀ ਦਰਬਾਰ ਜ਼ੋਰਦਾਰ ਸ਼ਬਦਾਂ ਵਿਚ ਕੇਂਦਰੀ ਅਤੇ ਪਰਾਦੇਸ਼ਕ ਸਰਕਾਰਾਂ ਨੂੰ ਆਖਦਾ ਹੈ ਕਿ ਖਾਣ ਪੀਣ ਵਾਲੀਆਂ ਚੀਜ਼ਾਂ ਵਿਚ ਚਰਬੀ ਦੇ ਇਸਤੇਮਾਲ ਤੇ ਮਿਲਾਵਟ ਨੂੰ ਸਖਤੀ ਨਾਲ ਰੋਕਿਆ ਜਾਵੇ ਅਤੇ ਅਜਿਹੇ ਕਾਰੋਬਾਰੀਆਂ ਨੂੰ ਬੇਕਿਰਕ ਸਜ਼ਾਵਾਂ ਦਿੱਤੀਆਂ ਜਾਣ। ਦੇਸ਼ਵਾਸੀਆਂ ਨੂੰ ਵੀ ਅਪੀਲ ਹੈ ਕਿ ਬੇਤਰਸ ਹੋ ਕੇ ਅਜਿਹੇ ਕਾਰੋਬਾਰੀਆਂ ਨੂੰ ਸਜ਼ਾਵਾਂ ਦੁਆਈਆਂ ਜਾਣ। ਵਰਤਣਯੋਗ ਚੀਜ਼ਾਂ ਵੱਲ ਹਰ ਕੋਈ ਧਿਆਨ ਦੇ ਕੇ ਖਰੀਦੇ।

ਉਪਰੰਤ ਮਹਾਰਾਜ ਜੀ ਨੇ ਇਹਨਾਂ ਮਤਿਆਂ ਤੇ ਵਿਆਖਿਆ ਕੀਤੀ।

ਹੁਣ ਤੱਕ ਲੜਕੇ ਤਾਂ ਵੇਦੀ ਮੰਡਪ ਵਿਚ ਆ ਚੁੱਕੇ ਸਨ ਪਰ ਅਜੇ ਲੜਕੀਆਂ ਨਹੀਂ ਸਨ ਆਈਆਂ। ਜਾਪਦਾ ਸੀ ਕਿਸੇ ਮਹੱਤਵਪੂਰਨ ਵਿਅਕਤੀ ਦੀ ਇੰਤਜ਼ਾਰ ਹੋ ਰਹੀ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਘੋਰ ਕਲਿਜੁਗ ਦੇ ਸਮੇਂ ਵਿਚ ਨਾਮ

ਬਾਣੀ ਦਾ ਕਿਵੇਂ ਪਰਵਾਹ ਜਾਰੀ ਰਖਵਾਇਆ ਹੈ, ਇਸ ਦੀ ਇਕ ਹੋਰ ਮਿਸਾਲ ਮਿਲ ਗਈ। ਮੈਨੂੰ ਸਕੱਤਰ ਤਰਸੇਮ ਸਿੰਘ ਵਲੋਂ ਸੁਨੇਹਾ ਮਿਲਿਆ ਕਿ ਮੈਂ ਤੁਰਤ ਵਰਨੀ ਵਾਲੇ ਸਥਾਨ ਤੇ ਚੱਲਾਂ। ਏਥੇ ਪੰ: ਗੋਪਾਲ ਸਿੰਘ ਨੂੰ ਵੀ ਬੁਲਾਇਆ ਗਿਆ ਸੀ। ਅਸੀਂ ਥਾਂ ਸਿਰ ਪਹੁੰਚੇ ਤਾਂ ਸ੍ਰੀ ਸਤਿਗੁਰੂ ਜੀ, ਮਹਾਰਾਜ ਜੀ ਅਤੇ 3-4 ਹੋਰ ਸਿੰਘਾਂ ਨਾਲ ਕਾਰੋਂ ਲੱਥੇ ਅਤੇ 17-ਓ ਵਿਚ ਪਹਿਲਾਂ ਵਾਂਗ ਹੀ ਨਿਰੰਤਰ ਭਜਨ ਵਰਨੀ ਦੀ ਅਰਦਾਸ ਕੀਤੀ ਗਈ। ਇਹ ਅਰਦਾਸ ਮਹਾਰਾਜ ਜੀ ਦੇ ਸੇਵਕ ਰਣਧੀਰ ਸਿੰਘ ਨੇ ਕੀਤੀ।

ਇਸ ਨਾਲ ਨਿਰੰਤਰ ਵਰਨੀਆਂ ਜਾਰੀ ਰਹਿਣ ਵਾਲੇ ਸਥਾਨਾਂ ਵਿਚ ਇਕ ਅੰਕ ਦਾ ਹੋਰ ਵਾਧਾ ਹੋ ਗਿਆ। ਮੇਰੀ ਗਿਆਤ ਵਿਚ ਅਜੇ ਤਕ ਹੇਠ ਲਿਖੇ ਥਾਵਾਂ ਤੇ ਨਿਰੰਤਰ ਭਜਨ-ਵਰਨੀਆਂ ਜਾਰੀ ਹਨ: 1. ਸ੍ਰੀ ਭੈਣੀ ਸਾਹਿਬ , 2. ਸ੍ਰੀ ਜੀਵਨ ਨਗਰ, 3. ਮਸਤਾਨ ਗੜ੍ਹ, 4. ਦਮਦਮਾ, 5. ਯੂ. ਪੀ. ਨਾਮਧਾਰੀ ਫਾਰਮ, 6. ਬੰਗਲੌਰ ਨਾਮਧਾਰੀ ਫਾਰਮ, 7. ਹਜ਼ਾਰੀ ਬਾਗ਼, 8. 17-ਓ ਰਾਜਸਥਾਨ, 9. ਦਿੱਲੀ ਵਿਚ ਹੋਲੇ ਦੇ ਉਪਲਕਸ਼ ਵਿਚ ਵਰਨੀ ਜਾਰੀ ਹੈ।

ਧੂਪ, ਦੀਪ ਕੁੰਭ ਸਮੇਤ ਇਕ ਵਿਅਕਤੀ ਸੋਧ ਦਾ ਸ਼ਨਾਨ ਕਰਕੇ ਭਜਨ ਦੀ ਮਾਲਾ ਫੇਰਦਾ ਰਹਿੰਦਾ ਹੈ ਤੇ ਸਰੀਰ ਦੋ-ਦੋ ਘੰਟੇ ਦੀ ਡਿਊਟੀ ਦਿੰਦੇ ਹਨ। ਦੋ ਪਹਿਰੂ ਅਤੇ ਦੋ ਲਾਂਗਰੀ ਵੀ ਇਸ ਕਾਰਜ ਵਿਚ ਸਹਾਈ ਹੁੰਦੇ ਹਨ।

ਜਦੋਂ ਨੂੰ ਅਸੀਂ ਵਰਨੀ ਆਰੰਭ ਕਰਵਾ ਕੇ ਮੰਚ ਉਪਰ ਆਏ ਤਾਂ ਹਜ਼ਾਰਾਂ ਆਦਮੀ, ਟਾਈਮ ਨੂੰ ਧੱਕਾ ਦੇਣ ਲਈ ਪੜ੍ਹੀਆਂ ਜਾ ਰਹੀਆਂ ਕਵਿਤਾਵਾਂ ਦਾ ਰਸਾਸਵਾਦਨ ਕਰ ਰਹੇ ਸਨ। ਸਵੇਰੇ-ਸਵੇਰੇ 8 ਤੋਂ 9 ਹਜ਼ਾਰ ਸ੍ਰੋਤੇ ਇਸ ਦੀਵਾਨ ਵਿਚ ਉਪਸਥਿਤ ਸਨ। ਹੇਠ ਲਿਖੇ ਕਵੀਆਂ ਨੇ ਸੰਗਤਾਂ ਨੂੰ ਇਸ ਸਮੇਂ ਨਿਹਾਲ ਕੀਤਾ:

*ਸੰਤ ਗੁਰਬਖ਼ਸ਼ ਸਿੰਘ ਰਾਮਪੁਰੀ*

*ਸੰਤ ਜੁਗਿੰਦਰ ਸਿੰਘ ਮੁਕਤਾ, ਸੰਤ ਨਗਰ*

*ਸੰਤ ਬਲਵੰਤ ਸਿੰਘ ਐਲਨਾਬਾਦ, (ਬ੍ਰਿਜ ਭਾਸ਼ਾ ਦਾ ਕਵੀ)*

ਕਵੀਆਂ ਨੂੰ ਮੰਚ-ਬੁਲਾਵਾ ਜਗਦੀਸ਼ ਸਿੰਘ ਦੇ ਰਿਹਾ ਸੀ, ਫੇਰ ਸੰਤ ਆਤਮਾ ਸਿੰਘ ਸਨਖਤਰਾ ਮਾਈਕ ਸਨਮੁਖ ਹੋਏ। ਆਪ ਨੇ ਧੰਨਵਾਦ ਕੀਤਾ ਮਾਈਆਂ ਦਾ ਜਿਨ੍ਹਾਂ ਸਾਰਾ ਮੇਲਾ ਪ੍ਰਸ਼ਾਦੇ ਪਕਾਏ ਤੇ ਪਿਛਲੇ ਚਾਰ ਦਿਨਾਂ ਤੋਂ ਵਿਸ਼ੇਸ਼ ਕਰ ਇਹ ਖੇਚਲ ਖਿੜੇ ਮੱਥੇ ਪਰਵਾਨ ਕੀਤੀ। ਫੇਰ ਧੰਨਵਾਦ ਕੀਤਾ ਨਗਰ ਵਾਸੀਆਂ ਦਾ ਤੇ ਖ਼ਾਸ ਕਰ ਮੇਲਾ ਕਰਵਾਣ ਵਾਲਿਆਂ ਦਾ, ਜਿਨ੍ਹਾਂ ਇਸ ਸ਼ਾਨਦਾਰ ਮਾਹੌਲ ਨੂੰ ਬਰਕਰਾਰ ਰੱਖਿਆ। ਅੰਤ ਉੱਤੇ ਧੰਨਵਾਦ ਕੀਤਾ ਇਲਾਕੇ ਦੇ ਸਮੁੱਚੇ ਲੋਕਾਂ ਦਾ ਜਿਨ੍ਹਾਂ ਦਰਸ਼ਕਾਂ ਦੇ ਰੂਪ ਵਿਚ ਅਤੇ ਸਹਿਯੋਗ ਦਿਤਾ ਦੁੱਧ ਅੰਨ ਆਦਿ ਵੀ ਲੰਗਰ





ਲਈ ਸਪਲਾਈ ਕੀਤੇ।

ਏਥੇ ਇਹ ਗੱਲ ਧਿਆਨਯੋਗ ਹੈ ਕਿ ਮੇਲੇ ਦੀ ਸਮੁੱਚੀ ਜ਼ਿਮੇਵਾਰੀ ਸੰਧੂ ਭਰਾਵਾਂ ਦੇ ਸਿਰ ਸੀ ਪਰ ਇਲਾਕੇ ਦੇ ਨਾਮਧਾਰੀਆਂ ਨੇ ਯਥਾਯੋਗ ਦੁੱਧ ਅਤੇ ਕਣਕ ਆਟੇ ਆਦਿ ਨਾਲ ਵੀ ਇਸ ਮੇਲੇ ਵਿਚ ਭਾਗ ਲਿਆ।

ਮੰਚ ਉਤੇ ਸ. ਬੂਟਾ ਸਿੰਘ ਪਾਰਲੀਮੈਂਟਰੀ ਅਤੇ ਖੇਡਾਂ ਬਾਰੇ ਕੇਂਦਰੀ ਮੰਤਰੀ ਦੀ ਇੰਤਜ਼ਾਰ ਹੋ ਰਹੀ ਹੈ। ਉਸਨੇ ਦਿੱਲੀਓਂ ਹਵਾਈ ਜਹਾਜ਼ ਰਾਹੀਂ ਆਉਣਾ ਹੈ। ਅਨੰਦ ਕਾਰਜ ਉਸਦੇ ਹੁੰਦਿਆਂ ਕਰਨੇ ਹਨ। 8.35 ਹੋ ਗਏ ਹਨ ਪਰ ਇਸ ਵੇਲੇ ਪਤਾ ਲੱਗਾ ਹੈ ਕਿ ਉਹ ਮਸਾਂ 10.30 ਤਕ ਪਹੁੰਚ ਸਕੇਗਾ।

'ਪ੍ਰਤਾਪ ਕੇਸਰੀ' ਹਿੰਦੀ ਦੈਨਿਕ ਗੰਗਾਨਗਰ ਦਾ ਇਕ ਪ੍ਰਤੀਨਿੱਧ ਆਇਆ ਹੈ। ਉਸਨੇ ਸਪਲੀਮੈਂਟਰੀ ਕੱਢਿਆ ਹੈ। ਪਹਿਲੇ ਪੇਜ 'ਤੇ ਮੁੱਖ ਸੁਰਖੀ ਹੈ: 'ਨਾਮਧਾਰੀ ਸੰਮੇਲਨ ਦਾ ਸਮਾਪਨ ਆਜ: ਕੇਂਦ੍ਰੀ ਮੰਤ੍ਰੀ ਬੂਟਾ ਸਿੰਘ ਭੀ ਭਾਗ ਲੇਂਗੇ। ਦਰਜਨੋਂ ਸਮੂਹਿਕ ਵਿਵਾਹ ਭੀ ਹੋਂਗੇ।' ਇਹ ਤਿੰਨ-ਕਾਲਮੀ ਖ਼ਬਰ ਹੈ। ਪਹਿਲੇ ਕਾਲਮ ਵਿਚ ਹੀ ਇਕ ਖ਼ਬਰ ਹੈ। ਸਤਿਗੁਰੂ ਜਗਜੀਤ ਸਿੰਘ ਦ੍ਵਾਰਾ ਰਾਧੇ ਸ਼ਯਾਮ ਕੋ ਆਸ਼ੀਰਵਾਦ। ਇਸੇ ਪੇਪਰ ਦੀ ਹੇਠ ਕਰਕੇ 7 ਕਾਲਮ 'ਤੇ ਅੱਧੇ ਪੇਜ ਦਾ ਇਸ਼ਤਿਹਾਰ ਹੈ, ਜਿਸ ਦਾ ਸਿਰਲੇਖ ਹੈ: ਅਧਿਆਤਮਿਕ ਮੂਲਿਯੋਂ ਕੇ ਪ੍ਰਚਾਰ ਤਥਾ ਪ੍ਰਸਾਰ ਕੇ ਲੀਏ ਨਾਮਧਾਰੀ ਵਾਰਸ਼ਿਕ ਜਪ ਪ੍ਰਯੋਗ ਸੰਮੇਲਨ।

ਇਸ ਅਖ਼ਬਾਰ ਨੇ 12-13 ਅਤੇ 14 ਅਕਤੂਬਰ ਨੂੰ ਜਪ ਪ੍ਰਯੋਗ ਅਤੇ ਸਤਿਗੁਰੂ ਜੀ ਬਾਰੇ ਤਿੰਨੇ ਦਿਨ ਹੀ ਜ਼ਿਕਰ ਕੀਤਾ ਹੈ।

ਮੰਚ ਤੋਂ ਐਲਾਨ ਹੁੰਦਾ ਹੈ ਕਿ ਅਗਲੇ ਸਾਲ ਹੋਣ ਵਾਲੇ ਹੋਲੇ ਦੀਆਂ ਤਾਰੀਖ਼ਾਂ ਨਿਸਚਿਤ ਕਰ ਲਈਆਂ ਗਈਆਂ ਹਨ: ***8, 9, 10 ਅਤੇ 11 ਮਾਰਚ, 1985.***

ਇਹ ਹੋਲਾ ਦਿੱਲੀ ਦੇ ਰਾਜਾ ਗਾਰਡਨ ਰਿੰਗ ਰੋਡ ਚੌਂਕ ਦੇ ਪਾਸੇ ਪਏ ਕੋਨੇ ਵਿਚ ਹੋਵੇਗਾ।

ਦੀਵਾਲੀ ਦਾ ਸਮਾਗਮ ਸ੍ਰੀ ਭੈ: ਸਾ: ਵਿਖੇ 24 ਅਕਤੂਬਰ ਨੂੰ ਕੀਤਾ ਜਾਵੇਗਾ।

9.15 ਹੋ ਗਏ ਹਨ। ਸਮਾਗਮ ਲਟਕਦਾ ਹੈ। ਇਸ ਲਈ ਵਿਆਹ ਕਰਵਾਉਣ ਵਾਲੀਆਂ ਬੀਬੀਆਂ ਬਾਰੇ ਹੁਣ ਐਲਾਨ ਕੀਤਾ ਗਿਆ ਹੈ ਕਿ ਉਹ ਆਏ ਲਾੜਿਆਂ ਪਾਸ ਆ ਕੇ ਬੈਠਣ। ਕੇਵਲ ਇਕੋ ਬੀਬੀ ਉਨ੍ਹਾਂ ਦੇ ਨਾਲ ਆਏ। 20 ਮਿੰਟ ਤੱਕ ਲੜਕੀਆਂ ਨੂੰ ਥਾਂ ਸਿਰ ਬਿਠਾ ਦਿੱਤਾ ਗਿਆ ਅਤੇ ਅੰਮ੍ਰਿਤ ਛਕਾਉਣ ਦੀ ਕਾਰਵਾਈ ਸ਼ੁਰੂ ਹੋ ਗਈ। ਅੰਮ੍ਰਿਤ ਛਕਾਣ ਦੀ ਜ਼ਿੰਮੇਵਾਰੀ ਸੰਤ ਜਗਦੀਸ਼ ਸਿੰਘ

ਐਲਨਾਬਾਦ, ਸੰਤ ਬ੍ਰਹਮਾ ਸਿੰਘ ਸੰਤ ਨਗਰ ਅਤੇ ਇਕ ਹੋਰ ਸਰੀਰ ਕਰ ਰਹੇ ਹਨ। ਬੀਬੀ ਸੁਰਜੀਤ ਕੌਰ ਦਿੱਲੀ ਵੀ ਬੀਬੀਆਂ ਵਾਸਤੇ ਸਹਾਇਕ ਹੈ।

ਉਧਰੋਂ ਮੰਚ ਉਤੇ ਕਾਰਵਾਈ ਜਾਰੀ ਰਹਿੰਦੀ ਹੈ। ਮਹਾਰਾਜ ਜੀ ਨੇ ਸੰਤ ਬਲਵੰਤ ਸਿੰਘ ਸੋਖੀ ਸੋਧੀ ਨੂੰ ਆਖਿਆ ਕਿ ਉਹ ਜ਼ਰਾ ਚਰਬੀ ਦੀ ਮਿਲਾਵਟ ਬਾਰੇ ਸੰਗਤ ਨੂੰ ਦੱਸਣ ਕਿ ਮਿਲਾਵਟ ਕਿੱਥੋਂ ਤੱਕ ਪਹੁੰਚ ਗਈ ਹੈ।

ਸੰਤ ਬਲਵੰਤ ਸਿੰਘ ਚਿੱਟੇ ਕਪੜਿਆਂ ਵਿਚ ਭਾਰਾ ਚਿੱਟਾ ਦਾੜ੍ਹਾ ਸਿੱਧਾ ਕਰਦਾ ਹੋਇਆ ਉੱਠਦਾ ਹੈ। ਇਹ ਸੱਜਣ "ਨਾਮਧਾਰੀ ਸੋਪ" ਤਿਆਰ ਕਰਨ ਕਰਕੇ ਚਰਬੀ ਦੇ ਵਪਾਰੀਆਂ ਬਾਰੇ ਜਾਣਦਾ ਹੈ। ਸੰਤ ਬਲਵੰਤ ਸਿੰਘ ਨੇ ਸ੍ਰੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਸੰਗਤ ਨੂੰ ਸੰਬੋਧਿਤ ਕੀਤਾ ਹੈ।

–ਅਸੀਂ ਸੋਧ ਰੱਖਦੇ ਹਾਂ, ਨਹਾ ਕੇ ਪ੍ਰਸ਼ਾਦ ਛਕਦੇ ਹਾਂ। ਪਰ ਜਿਹੜੇ ਸੱਜਣ ਸਾਡੇ 'ਚੋਂ ਸਾਬਣਾਂ ਦਾ ਇਸਤੇਮਾਲ ਕਰਦੇ ਹਨ। ਉਹਨਾਂ ਦੀ ਸੋਧ ਨਹੀਂ ਰਹਿ ਜਾਂਦੀ। ਲਗਭਗ ਸਭ ਸਾਬਣਾਂ ਵਿਚ ਚਰਬੀ ਮਿਲਾਈ ਜਾਂਦੀ ਹੈ। ਅਸੀਂ ਜਿੰਨੇ ਕਾਰੀਗਰਾਂ ਜਾਂ ਕਾਰੋਬਾਰੀਆਂ ਨੂੰ ਸਾਬਣ ਬਣਾਉਣ ਵਾਲੀ ਫ਼ੈਕਟਰੀ ਦੀ ਸਲਾਹਕਾਰੀ ਲਈ ਸੱਦਿਆ, ਸਭ ਨੇ ਇਹੋ ਕਿਹਾ, 'ਕਮਾਈ ਕਰਨੀ ਜੇ ਤਾਂ ਚਰਬੀ ਮਿਲਾਣੀ ਪਵੇਗੀ।

–ਚਰਬੀ ਤਾਂ ਬੁਰੀ ਚੀਜ਼ ਹੈ ਹੀ, ਪਰ ਇਕ ਸਿਲਕ ਆਇਲ ਬਣਦਾ ਹੈ, ਜੋ ਸਾਬਣਾਂ ਲਈ ਸਸਤਾ ਪੈਂਦਾ ਹੈ। ਇਹ ਰੇਸ਼ਮ ਦੇ ਕੀੜਿਆਂ ਨੂੰ, ਰੇਸ਼ਮ ਪ੍ਰਾਪਤ ਕਰਨ ਉਪਰੰਤ, ਕੋਕੂ–ਮਸ਼ੀਨ ਵਿਚ ਪਾ ਕੇ ਪੈਦਾ ਕੀਤਾ ਜਾਂਦਾ ਹੈ। ਅੱਜਕਲ੍ਹ ਹਰ ਸਾਬਣ ਬਣਾਉਣ ਵਾਲਾ ਇਹੀ ਵਰਤੋਂ ਕਰਦਾ ਹੈ।

–ਹੋਟਲਾਂ ਵਿਚ ਜਿਸ ਘਿਉ ਵਿਚ ਮਾਸ–ਮੱਛੀ ਤਲੇ ਜਾਂਦੇ ਹਨ, ਉਹ ਵੀ ਡਰੰਮਾਂ ਦੇ ਡਰੰਮ ਸਾਬਣ–ਸਨਅਤ ਦੇ ਇਸਤੇਮਾਲ ਵਿਚ ਆਉਂਦਾ ਹੈ। ਇਹ ਕਾਫ਼ੀ ਸਸਤਾ ਮਿਲਦਾ ਹੈ।

–ਤਮਾਕੂ ਦਾ ਤੇਲ ਵੀ ਸਾਬਣਾਂ ਵਿਚ ਉਪਯੋਗ ਹੁੰਦਾ ਹੈ।

–ਅਸੀਂ ਸਤਿਗੁਰਾਂ ਦੀ ਕਿਰਪਾ ਨਾਲ ਸਾਰੀਆਂ ਸ਼ੁੱਧ ਚੀਜ਼ਾਂ ਦੀ ਵਰਤੋਂ ਕਰਦੇ ਹਾਂ ਨਾਮਧਾਰੀ ਸੋਪ ਬਣਾਉਣ ਵਾਸਤੇ। ਪਾਮ ਦਾ ਤੇਲ, ਅਲਸੀ ਦਾ ਤੇਲ, ਮਹੂਏ ਦਾ ਤੇਲ, ਚਾਵਲ ਦਾ ਤੇਲ ਇਨ੍ਹਾਂ ਦੀ ਵਰਤੋਂ ਕਰਦੇ ਹਾਂ।

–ਸੋਧੀਓ ਤੁਸੀਂ ਬਾਜ਼ਾਰ ਦੀ ਬਣੀ ਹੋਈ ਬਰਫ਼ੀ ਵੀ ਖਾ ਨਹੀਂ ਸਕਦੇ। ਇਸ ਨੂੰ ਤਿਆਰ ਕਰਦਿਆਂ ਜੋ ਹੇਠਾਂ ਚਿਕਨਾਈ ਲਾਈ ਜਾਂਦੀ ਹੈ, ਉਹ ਕਾਫ਼ੀ ਅਪਵਿੱਤਰ ਹੁੰਦੀ ਹੈ।

–ਸ. ਮੰਨਾ ਸਿੰਘ ਖਾਰੀ ਬਾਵਲੀ ਤੋਂ ਪਤਾ ਲੱਗਾ ਹੈ ਕਿ ਮਥਰਾ ਸ਼ਹਿਰ ਦੇ



ਅਤੇ ਹੋਰ ਹਲਵਾਈ ਭਾਰੀ ਮਾਤ੍ਰਾ ਵਿਚ ਚਰਬੀ ਦੀ ਮਿਲਾਵਟ ਦੇਸੀ ਘਿਉ ਵਿਚ ਕਰਦੇ ਹਨ ਅਤੇ ਤਿਉਹਾਰਾਂ ਦੀ ਆਮ ਮਿਠਾਈ ਚਰਬੀ ਨਾਲ ਹੀ ਤਿਆਰ ਕੀਤੀ ਜਾਂਦੀ ਹੈ। ਸੂਰ ਅਤੇ ਗੋਕੀ ਚਰਬੀ ਸਫ਼ੈਦ ਰੰਗ ਦੀ ਹੋਣ ਕਰਕੇ ਇਸਦੀ ਵਰਤੋਂ ਖ਼ੂਬ ਹੁੰਦੀ ਹੈ।

ਸੰਤ ਬਲਵੰਤ ਸਿੰਘ ਨੇ ਸਾਰੇ ਨਾਮਧਾਰੀ ਕਾਰੋਬਾਰੀਆਂ ਨੂੰ ਪ੍ਰੇਰਿਆ ਕਿ ਉਹ 'ਨਾਮਧਾਰੀ' ਨਾਮ ਨਾਲ ਸ਼ੁੱਧ ਚੀਜ਼ਾਂ ਤਿਆਰ ਕਰਕੇ ਅਤੇ ਪੈਕ ਕਰਕੇ ਦੁਨੀਆਂ ਨੂੰ ਸਪਲਾਈ ਕਰਨ। ਸ਼ੁੱਧ ਵਸਤਾਂ ਹਰੇਕ ਦੀ ਲੋੜ ਹਨ।

ਸੋਧੀ–ਸੋਖੀ ਸਰਦਾਰ ਦੀਆਂ ਗੱਲਾਂ ਦੀ ਪੁਸ਼ਟੀ ਕਰਨ ਲਈ ਸਤਿਗੁਰੂ ਜੀ ਨੇ ਖ਼ੁਦ ਮਾਈਕ ਆਪਣੇ ਸਨਮੁਖ ਕੀਤਾ ਤੇ ਹੋਰ ਕੁਝ ਕਹਿਣ ਤੋਂ ਪਹਿਲਾਂ ਆਦੇਸ਼ ਕੀਤਾ ਕਿ ਨਾਮਧਾਰੀ ਆਪਣੇ ਬੱਚਿਆਂ ਦੇ ਰਿਸ਼ਤੇ ਨਾਮਧਾਰੀਆਂ ਵੱਲ ਹੀ ਕਰਨ।

"ਬਹੁਤ ਮੁਸ਼ਕਿਲ ਬਣ ਜਾਂਦੀ ਹੈ ਜਦੋਂ ਕਿਸੇ ਦੂਜੀ ਧਿਰ ਨਾਲ ਬੇਸੁਆਦੀ ਪੈਦਾ ਹੋ ਜਾਵੇ ਤੇ ਉਹ ਨਾਮਧਾਰੀ ਨਾ ਹੋਵੇ। ਨਾਮਧਾਰੀ ਸਬੰਧੀਆਂ ਉਤੇ ਤਾਂ ਜ਼ੋਰ ਪੈ ਜਾਂਦਾ ਹੈ; ਪਰ ਦੂਜਿਆਂ ਤੇ ਨਹੀਂ।

"ਅੱਗੇ ਨਾਲੋਂ ਫ਼ਰਕ ਪੈ ਗਿਆ ਹੈ। ਨਾਮਧਾਰੀ ਆਮ ਕਰਕੇ ਰਿਸ਼ਤੇ ਆਪੋ ਵਿਚ ਹੀ ਕਰਦੇ ਹਨ। ਗਿਆਨੀ ਗਿਆਨ ਸਿੰਘ ਦੇ ਕਹਿਣ ਵਾਂਗ, ਸਾਡੀ ਰੋਟੀ ਬੇਟੀ ਦੀ ਸਾਂਝ ਵਧ ਰਹੀ ਹੈ।

"ਇਕ ਇਕ ਘੰਟਾ ਹਰ ਜੀਅ ਪ੍ਰਤੀ ਰੋਜ਼ਾਨਾ ਨਾਮ ਸਿਮਰਨ ਜ਼ਰੂਰ ਕਰੋ। ਇਹ ਕੋਈ ਬਹੁਤ ਔਖਾ ਨਹੀਂ।

"ਦਲੀਪ ਸਿੰਘ (ਨਿਰੀਖਿਅਕ ਲੁਧਿਆਣਾ) ਹੁਰਾਂ ਨੇ ਕਾਫ਼ੀ ਉੱਦਮ ਕਰਕੇ ਨੌਜਵਾਨਾਂ ਨੂੰ ਜਥੇਬੰਦ ਕੀਤਾ ਹੈ। ਉਹਨਾਂ ਪਾਸ ਹੋਰ ਵੀ ਬਹੁਤ ਸਾਰੀਆਂ ਸਕੀਮਾਂ ਹਨ।

"ਬਿਰਤੀ ਨੂੰ ਇਕਾਗਰ ਕਰਨ ਵਾਲੀ ਚੀਜ਼ ਨਾਮ ਹੀ ਹੈ। ਅਮਰੀਕਨਾਂ ਵੀ 'ਮੈਡੀਟੇਸ਼ਨ' ਦੀ ਮਹਿਮਾ ਗਾਈ ਹੈ। ਇਕ ਘੰਟਾ ਇਕਾਗਰ ਬੈਠ ਕੇ ਭਜਨ ਕੀਤਿਆਂ ਸਾਡੀ ਸੋਚ ਉਡਾਰੀ ਤੇਜ਼ ਹੋਵੇਗੀ।

"ਇਕ ਪਾਠ ਹਰ ਮਹੀਨੇ ਘਰ ਪ੍ਰਤੀ ਇਹ ਕਰਨਾ ਵੀ ਜ਼ਰੂਰੀ ਹੈ। ਦਸਮ ਦੇ ਪਾਠ ਕੀਤੇ ਜਾਣ ਤਾਂ ਹੋਰ ਵੀ ਵਧੀਆ ਹੈ। ਸਾਡੇ ਵਾਸਤੇ ਇਹ ਦੋਵੇਂ ਬਾਣੀਆਂ ਬਰਾਬਰ ਹਨ। ਦਸਮ ਦੀ ਵੀ ਆਦਿ ਦੀ ਵੀ।

"ਜਿਸ ਤਰ੍ਹਾਂ ਬਲਵੰਤ ਸਿੰਘ ਹੁਰਾਂ ਦੱਸਿਆ ਹੈ ਸਾਰਿਆਂ ਸਾਬਣਾਂ ਵਿਚ ਚਰਬੀ ਨਹੀਂ ਪੈਂਦੀ। ਪੀਅਰ ਸੋਪ ਜਾਂ ਕੇਸ ਨਿਖਾਰ ਵਿਚ ਚਰਬੀ ਨਹੀਂ ਪੈਂਦੀ ਕਿਹਾ ਜਾਂਦਾ ਹੈ। ਪਰ ਪੜਤਾਲ ਕਰਨੀ ਸਾਡੇ ਲਈ ਮੁਸ਼ਕਲ ਹੋ ਜਾਵੇਗੀ। ਸਾਨੂੰ ਇੱਕੋ

ਗੱਲ ਦਾ ਪਤਾ ਹੈ ਕਿ ਜੋ ਸਾਬਣ ਬਲਵੰਤ ਸਿੰਘ ਹੁਰੀਂ ਬਣਾਂਦੇ ਹਨ, ਜਿਸ ਦਾ ਨਾਮ 'ਨਾਮਧਾਰੀ' ਹੈ, ਉਸ ਵਿਚ ਕਿਸੇ ਤਰ੍ਹਾਂ ਦੀ ਚਰਬੀ ਦੀ ਮਿਲਾਵਟ ਨਹੀਂ ਹੁੰਦੀ।"

ਸਤਿਗੁਰੂ ਜੀ ਨੇ ਆਇਰਲੈਂਡ ਦੇ ਸ਼ਹਿਰ ਬੈਲਫੋਗ ਦੀ ਮਿਸਾਲ ਚੇਤੇ ਕੀਤੀ ਜਿਥੇ ਸ਼ਾਕਾਹਾਰੀ ਸੰਸਾਰ ਸੰਸਥਾ ਦਾ ਜਨਰਲ ਸਕੱਤਰ ਮਿ: ਗੰਨਕਿੰਗ ਰਹਿੰਦਾ ਸੀ। ਉਹਦੇ ਕੁੱਤੇ ਬਿੱਲੀਆਂ ਵੀ ਵੈਜੀਟੇਰੀਅਨ ਸਨ।

"ਅੱਜ ਕਲ੍ਹ ਗੋਰੇ ਸਾਡੇ ਨਾਲੋਂ ਤਕੜੇ ਹੋ ਗਏ ਹਨ। ਉਹ ਸਾਬਣ ਵਿਚ ਕਾਸਟਕ ਪਾਣ ਤੱਕ ਵੀ ਜਾਂਦੇ ਹਨ।

"ਸਾਧ ਸੰਗਤ ਜੀ, ਸਾਨੂੰ ਸਿੱਖਾਂ ਨੂੰ ਆਖਣਾ ਚਾਹੀਦਾ ਹੈ ਕਿ ਮਾਸ ਖਾਣਾ ਸਿੱਖਾਂ ਦਾ ਕੰਮ ਨਹੀਂ। ਸਿੱਖਾਂ ਦੇ ਧਰਮ ਵਿਚ ਮਾਸ ਖਾਣਾ ਯੋਗ ਨਹੀਂ। ਏਥੇ ਆਲਿਮ ਜੀ ਦੀ 'ਸਿੱਖ ਧਰਮ ਤੇ ਮਾਸ' ਨਾਮੀ ਪੁਸਤਕ ਆਈ ਹੋਈ ਹੈ ਉਸਨੂੰ ਪੜ੍ਹੋ।

ਸਤਿਗੁਰੂ ਜੀ ਨੇ ਇਕ ਵਰਡ ਵੈਜੀਟੇਰੀਅਨ ਦੀ ਮਿਸਾਲ ਦਿਤੀ ਜਿਥੇ ਸਿਗਰਟ ਵੀ ਪੀਣ ਦੀ ਇਜਾਜ਼ਤ ਨਹੀਂ ਸੀ, ਹਾਲਾਂ ਕਿ ਉਸ ਵਿਚ ਮਾਸ ਨਹੀਂ ਪੈਂਦਾ। ਲੋਕ ਸਾਡੇ ਨਾਲੋਂ ਅੱਗੇ ਲੰਘ ਰਹੇ ਨੇ। ਫਿਰ ਸ੍ਰੀ ਹਜ਼ੂਰ ਨੇ ਰਾਜਸਥਾਨ ਇਲਾਕੇ ਦੇ ਦੋ ਪਿੰਡਾਂ ਦਾ ਜ਼ਿਕਰ ਕੀਤਾ ਜਿਥੇ ਲੋਕ ਗਊਆਂ ਸੰਭਾਲਦੇ ਹਨ ਅਤੇ ਸਾਬਣ ਦੀ ਨਹੀਂ ਸਗੋਂ ਗੀਠਿਆਂ, ਸ਼ਿਕਾਕਾਈ, ਔਲੇ ਆਦਿ ਦੀ ਵਰਤੋਂ ਕਰਕੇ ਸਫ਼ਾਈ ਰੱਖਦੇ ਹਨ।

ਅਗਲੇ ਸਾਲ ਵਾਸਤੇ, ਹੁਣ ਤੋਂ ਹੀ ਤਿਆਰੀ ਕਰੋ, ਭਾਵੇਂ ਮੇਲਾ ਕਿਤੇ ਵੀ ਹੋਵੇ, ਪਰ ਨਾਮ ਸਿਮਰਨ ਜ਼ਰੂਰ ਕਰੋ। ਆਪਾਂ ਤਿਆਰੀ ਕਰੀਏ ਕਿ ਅਗਲੇ ਮੇਲੇ ਤੇ 20, 000 ਆਦਮੀ ਬੈਠ ਕੇ ਇਕ ਘੰਟਾ ਨਾਮ ਸਿਮਰਨ ਕਰੇ, 8 ਘੰਟੇ ਨਾਮ ਸਿਮਰਨ ਵਾਲੇ ਵੀ ਹੁਣ ਤੋਂ ਹੀ ਤਿਆਰ ਹੋਣ।

ਸਤਿਗੁਰੂ ਜੀ ਨੇ 17-ਓ ਵਾਲੇ ਸਿੰਘਾਂ ਦੇ ਉੱਦਮ ਦੀ ਦਾਦ ਦਿੰਦਿਆਂ ਸੰਗਤਾਂ ਨੂੰ ਇਹ ਵੀ ਸੂਚਿਤ ਕੀਤਾ ਕਿ ਉਨ੍ਹਾਂ ਏਥੇ ਸਦੀਵੀ ਵਰਨੀ ਦਾ ਪ੍ਰਾਰੰਭ ਵੀ ਅੱਜ ਤੋਂ ਕਰ ਲਿਆ ਹੈ।

ਫਿਰ ਸੱਚੇ ਪਾਤਸ਼ਾਹ ਨੇ ਗੰਗਾ ਨਗਰ ਦੇ ਇਕ ਸੁਨਿਆਰੇ ਸਿੰਘ ਸੰਤ ਅਮਰ ਸਿੰਘ ਦਾ ਪਤਾ ਕਰਕੇ ਉਸਨੂੰ ਮੰਚ ਪਾਸ ਬੁਲਾ ਕੇ ਸਾਰੀ ਸੰਗਤ ਨੂੰ ਉਸਦੇ ਦਰਸ਼ਨ ਕਰਵਾਏ ਤੇ ਬਚਨ ਕੀਤਾ: ਇਹ ਸੰਤ ਅਮਰ ਸਿੰਘ ਜੀ ਨੇ। ਨਾਮਧਾਰੀ ਸਿੰਘ ਨੇ। ਸੁਨਿਆਰੇ ਸਿਖ ਹਨ। ਗੰਗਾ ਨਗਰ ਰਹਿੰਦੇ ਨੇ। ਏਥੇ ਇਹਨਾਂ ਦਾ ਲੜਕਾ ਵੀ ਹੁਣੇ ਮੱਥਾ ਟੇਕ ਗਿਆ, ਤੁਸਾਂ ਵੇਖਿਆ ਹੈ। ਉਹ ਇਕਲੌਤਾ ਬੇਟਾ ਹੈ। ਪਰ ਸ਼ਰਾਬ ਦੀ ਲੱਤ ਨੇ ਉਸਨੂੰ ਨਿਕੰਮਿਆ ਕਰ ਦਿਤਾ ਹੈ। ਅੱਗੋਂ ਸਾਧ ਸੰਗਤ ਅਰਦਾਸ ਕਰੇ ਇਹਨਾਂ ਦੇ ਪੋਤਰੇ ਬਚੇ ਰਹਿਣ, ਗੁਰਸਿਖੀ ਨਾਲ ਸਾਂਝ ਬਣੀ ਰਹੇ।



"ਇਹ ਵੇਖੋ ਪਿਛਲੀ ਨਸਲ ਵਿਚ ਤੇ ਹੁਣ ਕਿੰਨਾ ਫ਼ਰਕ ਪੈ ਗਿਆ ਹੈ।"

ਫਿਰ ਸੰਤ ਬਹਾਦਰ ਸਿੰਘ ਦੀ, ਦਿੱਲੀ ਵਿਚੋਂ ਸ. ਹੰਸਪਾਲ ਦੀ ਦੱਸੀ ਮਿਸਾਲ ਦੇ ਕੇ ਪ੍ਰੇਰਨਾ ਦਿਤੀ ਕਿ ਸਿਖੀ ਵੱਲ ਪ੍ਰੇਰਨ ਵਾਲੀਆਂ ਗੱਲਾਂ ਸਾਰੀਆਂ ਹੀ ਅੱਛੀਆਂ ਹੁੰਦੀਆਂ ਹਨ। ਫੇਰ ਬਚਨ ਕੀਤਾ: "ਤੁਸੀਂ ਸਾਰੇ ਹੀ ਹਰੀ ਸਿੰਘ ਵਡਾਣੀਏ ਨੂੰ ਜਾਣਦੇ ਹੋ, ਉਸ ਦਾ ਛੋਟਾ ਲੜਕਾ ਕਾਲਿਜ ਪੜ੍ਹਦਾ ਸੀ, ਜਗੀਰ ਸਿੰਘ। ਉਸਨੇ ਪੱਗ ਟੇਢੀ ਕਰ ਲਈ ਤੇ ਰੰਗਦਾਰ ਬੰਨ੍ਹਣ ਲੱਗਾ। ਹਰੀ ਸਿੰਘ ਨੇ ਮੈਨੂੰ ਆਖਿਆ: ਇਹ ਮੇਰੇ ਆਖੇ ਹਟਦਾ ਨਹੀਂ। ਮੈਂ ਆਖਿਆ: ਇਕ ਕੰਮ ਕਰ, ਇਹਨੂੰ ਕਾਲਿਜ ਵਿਚੋਂ ਹਟਾ ਲੈ। ਉਸਨੇ ਕਾਲਜੋਂ ਹਟਾ ਦਿਤਾ। ਪੱਗ ਵੀ ਸਿੱਧੀ ਹੋ ਗਈ ਅਤੇ ਅਗਲੀ ਪੜ੍ਹਾਈ ਵੀ ਉਸ ਨੇ ਕਰ ਲਈ।

ਮੰਡੀ ਤੋਂ ਤਰਲੋਕ ਸਿੰਘ ਆਇਆ ਹੋਇਆ ਹੈ। ਉਹਦਾ ਲੜਕਾ ਆਖੇ: ਮੈਂ ਪੈਂਟ ਤੇ ਬੁਰਸ਼ਟ ਪਾਉਣੀ ਹੈ। ਪਿਤਾ ਰੋਕੇ, ਪੁੱਤਰ ਰੁਕੇ ਨਾ। ਪੁੱਤਰ ਨੇ ਕਿਹਾ: ਮੈਂ ਰੋਟੀ ਨਹੀਂ ਖਾਣੀ। ਤਰਲੋਕ ਸਿੰਘ ਨੇ ਆਖਿਆ: ਨਾ ਖਾਹ, ਭੁੱਖ ਤੈਨੂੰ ਹੀ ਲਗਣੀ ਹੈ। ਇਹ ਬੈਰੀਅਰ ਤਰਲੋਕ ਸਿੰਘ ਨੇ ਪਾਰ ਕਰ ਲਿਆ, ਅੱਜ ਉਸਦਾ ਲੜਕਾ ਠੀਕ ਠਾਕ ਹੈ।

ਤੁਸੀਂ ਉਦਮ ਕਰੋ, ਪਹਿਰਾਵੇ ਠੀਕ ਕਰਵਾਓ, ਸਿਨਮਾ ਜਾਣੋਂ ਤੇ ਕੁਸੰਗਤ ਤੋਂ ਰੋਕੋ।

ਬੱਚੇ ਕਾਹਦੇ ਵਾਸਤੇ ਨੇ ? ਆਪਣਾ ਨਿਸ਼ਾਨ ਕਾਇਮ ਰੱਖਣ ਵਾਸਤੇ, ਜੇ ਸਾਡਾ ਨਿਸ਼ਾਨ ਹੀ ਨਾ ਰਿਹਾ ਤਾਂ ਬੱਚਿਆਂ ਦਾ ਕੀ ਫ਼ਾਇਦਾ ? ਤਕੜੇ ਹੋਵੋ। ਭਜਨ ਬਾਣੀ ਕਰੋ। ਕਲਿਜੁਗ ਵਿਚ ਬਚਾਉ ਭਜਨ ਬਾਣੀ ਨਾਲ ਹੀ ਹੈ।

ਸਤਿਗੁਰੂ ਜੀ ਨੇ ਆਪ ਮਹੰਤ ਆਤਮਾ ਸਿੰਘ ਸਨਖਤਰਾ ਦਾ ਨਾਂ ਲੈ ਦਿਤਾ ਕਿ ਉਹਨਾਂ ਕੁਝ ਬੋਲਣਾ ਹੈ ਅਤੇ ਸਨਖਤਰਾ ਨੇ ਸੰਤ ਨਗਰ ਦੇ ਇਕ ਉੱਤਮ ਸਾਧੂ ਸੰਤ ਗੁਰਦਿਆਲ ਸਿੰਘ ਦਾ ਜ਼ਿਕਰ ਕੀਤਾ ਜਿਨ੍ਹਾਂ ਦੀ ਏਨੀ ਨਿਰਮਲ ਤੇ ਬਾਰੀਕ, ਕੋਮਲ ਅਤੇ ਸਵੱਛ ਬਿਰਤੀ ਹੈ ਕਿ ਕਿਸੇ ਗ਼ਰੀਬ ਸਿਖ ਨੂੰ ਪਾਲੇ ਨਾਲ ਠੁਰ ਠੁਰ ਕਰਦਿਆਂ ਵੇਖ ਕੇ ਉਨ੍ਹਾਂ ਆਪਣੀ ਕੀਮਤੀ ਸੁੱਚੀ ਚਾਦਰ ਬਿਨਾ ਇਹ ਜਾਣੇ ਤੋਂ ਦੇ ਦਿੱਤੀ ਕਿ ਉਸ ਕੋਲੋਂ ਵਾਪਸ ਵੀ ਆਉਣੀ ਹੈ ਕਿ ਨਹੀਂ।

ਓਧਰ ਨੌਂ ਜੋੜੇ ਅਨੰਦ ਕਾਰਜਾਂ ਲਈ ਤਿਆਰ ਹਨ ਪਰ ਅਜੇ ਤੱਕ ਬੂਟਾ ਸਿੰਘ ਹੁਰਾਂ ਦੀ ਆਮਦ ਨਹੀਂ ਹੋਈ। ਉਡੀਕ ਉਡੀਕ ਕੇ ਸਤਿਗੁਰੂ ਜੀ ਅਤੇ ਰਾਗੀਆਂ ਸਿੰਘਾਂ ਵੱਲੋਂ 'ਕਰ ਨਾਦ ਬਿਲਾਵਲ ਰਾਗ' ਸ਼ਬਦ ਗੰਵਿਆ ਗਿਆ। ਪਰ 10.10 ਉਤੇ ਲਾਵਾਂ-ਫੇਰਿਆਂ ਦਾ ਕੰਮ ਸ਼ੁਰੂ ਹੋ ਗਿਆ। ਮੁੱਖ ਪਾਠੀ ਹਰਭਜਨ ਸਿੰਘ ਪਰਵਾਨਾ, ਜੁਗਿੰਦਰ ਸਿੰਘ ਮੁਕਤਾ, ਮਾ: ਬਲਵੀਰ ਸਿੰਘ, ਸੰਤ ਇੰਦਰ ਸਿੰਘ ਤੇ



(Beetey diyan Parain)
Proofs 3nd

ਨਿਰਮਲ ਸਿੰਘ ਲੱਗੇ। ਪਹਿਲਾਂ ਇਹਨਾਂ ਲਾਵਾਂ ਦਾ ਉਚਾਰਣ ਕੀਤਾ 9 ਜੋੜਿਆਂ ਦੇ ਆਨੰਦ ਕਾਰਜਾਂ ਲਈ, ਫਿਰ ਪਾਠਾਂ ਦੇ ਭੋਗ ਪਾਣੇ ਸ਼ੁਰੂ ਕਰ ਦਿੱਤੇ।

ਮੈਂ ਕਿਸੇ ਤਰ੍ਹਾਂ ਰਾਗੀ ਖ਼ਜ਼ਾਨ ਸਿੰਘ ਪਾਸ ਜਾ ਬੈਠਾ ਹਾਂ। ਉਸ ਦੀ ਸੁਖ-ਆਨੰਦ ਪੁੱਛੀ ਹੈ। ਫੁੱਟ ਪਿਆ ਹੈ: ਕੀ ਦੱਸਾਂ ਕਵੀ ਜੀ, ਜਾਨ ਬੜੀ ਸ਼ਿਕੰਜੇ ਵਿਚ ਆਈ ਹੋਈ ਹੈ, ਲੜਕੀ ਵਾਲੀ ਮੁਸ਼ਕਲ ਤਾਂ ਆਪਣੀ ਥਾਂ ਸੀ। ਹੁਣ ਸਿੰਘਣੀ ਪ੍ਰੀਤਮ ਕੌਰ ਦਾ ਗੂੰਹ-ਮੂਤ ਸੁੱਟਦਿਆਂ 7 ਮਹੀਨੇ ਹੋ ਗਏ ਹਨ, ਉਹ ਕੋਈ ਸੁਰਤ ਨਹੀਂ ਕਰ ਰਹੀ, ਵਿੱਚੇ ਹੀ ਹਗ-ਮੂਤ ਦਿੰਦੀ ਹੈ। ਮੈਂ ਉਸ ਨੂੰ ਸੰਭਾਲਾਂ ਕਿ ਹੋਰ ਘਰ ਦੇ ਕਾਰ-ਵਿਹਾਰ ਸੰਭਾਲਾਂ ? ਹਾਈਂ ਨਿਕਲਦੀਆਂ ਹਨ, ਸਾਧ ਸੰਗਤ, ਸਤਿਗੁਰੂ ਕਿਰਪਾ ਕਰਨ ਜਾਂ ਉਸਨੂੰ ਸੁਰਤ ਬਖ਼ਸ਼ਣ ਜਾਂ ਫਿਰ ਅਗਲਾ ਸਫ਼ਰ ਕਰੇ, ਇੰਨਾ ਦੁੱਖ ਤੇ ਬੇਸੁਰਤੀ ਵੇਖੀ ਨਹੀਂ ਜਾਂਦੀ। ਆਹ ਜ਼ਰਾ ਸਾਧ ਸੰਗਤ ਵਿਚ ਆ ਕੇ ਮਨ ਚੰਗੇ ਪਾਸੇ ਲਗ ਜਾਂਦਾ ਹੈ। ਥੋੜ੍ਹੀ ਚਿਹਰੇ ਤੇ ਵੀ ਰੌਣਕ ਆ ਜਾਂਦੀ ਹੈ।

ਸਦਾ ਪ੍ਰਸੰਨ ਚਿੱਤ ਰਹਿਣ ਵਾਲਾ ਖ਼ਜ਼ਾਨ ਸਿੰਘ, ਜਿਸ ਨੂੰ ਹਰ ਗੱਲ ਵਿਚ ਸ਼ਰਾਰਤ ਸੁੱਝਦੀ ਸੀ, ਘਰੇਗੀ ਪਰੇਸ਼ਾਨੀ ਨੇ ਉਸਨੂੰ ਏਨਾ ਨਿਮਾਣਾ-ਨਿਤਾਣਾ ਕਰ ਛੱਡਿਆ ਹੈ।

ਪਬਲਿਕ ਬਹੁਤ ਬੈਠੀ ਹੋਈ ਹੈ। ਕੋਈ ਵੀ ਆਪਣੀ ਥਾਂ ਛੱਡ ਕੇ ਜਾਣ ਨੂੰ ਤਿਆਰ ਨਹੀਂ। ਪਰ ਬਾਹਰ ਦੇ ਖੇਤਰਾਂ 'ਚ ਸਰੋਤੇ ਉੱਠ ਉੱਠ ਕੇ ਕੁਝ ਬਾਹਰ ਨਿਕਲੇ ਜਾਪਦੇ ਹਨ। 10.45 ਹੋ ਗਏ ਨੇ ਅਤੇ ਏਨੇ ਵਿਚ ਪੰਡਾਲੋਂ ਬਾਹਰ ਕਾਫ਼ੀ ਰੌਣਕ ਮੇਲਾ ਵਧ ਗਿਆ ਹੈ। ਫ਼ੌਜੀ ਜਵਾਨ ਅਤੇ ਪੁਲਸੀਏ ਚੌਕਸ ਹੋ ਗਏ ਹਨ। ਇਸ ਦਾ ਮਤਲਬ ਹੈ ਕਿ ਖੇਡ ਤੇ ਪਾਰਲੀਮੈਂਟਰੀ ਮਾਮਲਿਆਂ ਦੇ ਕੇਂਦਰੀ ਮੰਤਰੀ ਸ. ਬੂਟਾ ਸਿੰਘ ਪੰਡਾਲ ਅੰਦਰ ਆ ਪਹੁੰਚਾ ਹੈ। ਟੇਢੀ ਅਤੇ ਭਰਵੀਂ ਪਗੜੀ, ਸਾਂਵਲਾ ਰੰਗ, ਕਰੜ-ਬਰੜੀ ਦਾੜ੍ਹੀ, ਲੰਬਾ ਕੱਦ, ਅਚਕਨ ਅਤੇ ਪਜਾਮਾ ਪਹਿਨੀਂ ਸਤਿਗੁਰੂ ਜੀ ਦੇ ਸਨਮੁਖ ਹੋ ਕੇ ਮੱਥਾ ਟੇਕਦੇ ਹਨ। ਇਸਦੇ ਦੂਜੇ ਪਾਸੇ ਮਹਾਰਾਜ ਜੀ ਹਨ। ਸ. ਹੰਸਪਾਲ ਵੀ ਵਿਚ ਆ ਬੈਠਦੇ ਹਨ। ਹਾਂ, ਸ. ਬੂਟਾ ਸਿੰਘ ਨੇ ਸਤਿਗੁਰੂ ਜੀ ਨੂੰ ਸਿਰ ਨਿਵਾ ਕੇ ਅਤੇ ਏਸੇ ਤਰ੍ਹਾਂ ਗ੍ਰੰਥ ਸਾਹਿਬ ਜੀ ਨੂੰ ਮੱਥਾ ਟੇਕ ਕੇ ਸ਼ਰਧਾ ਸੰਜੁਗਤ, ਸਤਿਗੁਰੂ ਜੀ ਦੇ ਪਾਸ ਸਥਾਨ ਸੰਭਾਲਿਆ ਹੈ।

ਇਸ ਸਾਰੀ ਪ੍ਰਕਿਰਿਆ ਵਿਚ ਆਦਿ ਗ੍ਰੰਥ ਜੀ ਦੇ ਭੋਗ ਪੈ ਗਏ ਹਨ।

ਸ. ਹੰਸਪਾਲ ਨੂੰ ਅਜਿਹਾ ਸਮਾਂ ਸੰਭਾਲਣਾ ਆਉਂਦਾ ਹੈ। ਉਹ ਤੁਰੰਤ ਖਲੋ ਗਿਆ ਹੈ। ਉਸ ਨੇ ਪਰਮ ਪੂਜਯ ਸਤਿਗੁਰੂ ਜੀ, ਕੇਂਦਰੀ ਮੰਤਰੀ ਸ. ਬੂਟਾ ਸਿੰਘ ਜੀ ਤੇ ਰਾਜਸਥਾਨ ਦੇ ਕਲਿਆਣ ਮੰਤਰੀ ਚੌਧਰੀ ਦੂਲਾ ਰਾਮ ਤੇ ਸਰਬ ਸਾਧ ਸੰਗਤ ਨੂੰ ਸੰਬੋਧਨ ਕੀਤਾ। ਸ. ਬੂਟਾ ਸਿੰਘ ਦੀ ਇੰਤਜ਼ਾਰ ਕਾਰਨ ਹੋਈ ਦੇਰੀ ਲਈ ਖ਼ਿਮਾ ਮੰਗੀ





ਗਈ ਹੈ। ਇਹ ਮੇਲਾ ਜਪ ਪ੍ਰਯੋਗ ਦਾ ਹੈ। ਜਪ ਪ੍ਰਯੋਗ ਕੀ ਹੈ ਅਤੇ ਕਿਵੇਂ 25 ਦਿਨ 17-ਓ ਜਪ ਪ੍ਰਯੋਗ ਦਾ ਯਗ-ਸਥਾਨ ਬਣਿਆ ਰਿਹਾ ਹੈ। 8 ਘੰਟੇ ਰੋਜ਼ਾਨਾ ਜਪ ਪ੍ਰਯੋਗ ਅਥਵਾ ਸਿਮਰਨ ਕੀਤਾ ਗਿਆ ਹੈ। ਇਸ ਤੋਂ ਇਲਾਵਾ ਰੁਟੀਨ ਦਾ ਸਿਮਰਨ ਵੀ ਹੁੰਦਾ ਰਿਹਾ ਹੈ। ਸਤਿਗੁਰੂ ਜੀ ਸਾਡੇ ਮਰਿਆਦਾ ਪੁਰਸ਼ੋਤਮ ਹਨ ਅਤੇ ਉਹ "ਆਪ ਜਪੈ ਅਵਰਹ ਨਾਮ ਜਪਾਵੈ" ਦੀ ਪ੍ਰਤੱਖ ਮਿਸਾਲ ਹਨ।

ਭਾਈ ਅਤੇ ਮਾਈਆਂ ਵੱਖ ਵੱਖ ਪਾਠ ਕਰਦੇ ਹਨ, ਇਹ ਮਰਿਆਦਾ ਹੈ। ਏਥੇ ਤੁਸਾਂ ਹਵਨ ਹੁੰਦਾ ਵੀ ਵੇਖਿਆ ਹੈ, ਇਹ ਗੁਰੂ ਗੋਬਿੰਦ ਸਿੰਘ ਜੀ ਦੀ ਮਰਿਆਦਾ ਅਨੁਸਾਰ ਹੈ। ਏਨੇ ਦਿਨ ਜਿਥੇ ਨਾਮ ਬਾਣੀ ਤੇ ਕਥਾ ਕੀਰਤਨ ਦਾ ਪ੍ਰਵਾਹ ਚਲਿਆ ਹੈ, ਉਥੇ ਦੇਸੀ ਘਿਉ ਨਾਲ ਤਿਆਰ ਹੋਏ ਲੰਗਰ ਦੀ ਵਰਤੋਂ ਵੀ ਸਰਵਜਨਕ ਸੀ।

"ਸ. ਬੂਟਾ ਸਿੰਘ ਜੀ ਦਾ ਸਭ ਤੋਂ ਵੱਡਾ ਗੁਣ ਗੁਰਸਿੱਖੀ ਦਾ ਹੈ। ਉਹ ਕੇਂਦਰੀ ਮੰਤਰੀ ਹਨ। ਹੋਰ ਵੀ ਬਹੁਤ ਕੁਝ ਹਨ, ਪਰ ਉਹਨਾਂ ਨੂੰ ਸਾਧ ਸੰਗਤ ਵਿਚ ਆਉਂਦਿਆਂ ਕਦੇ ਓਪਰੇਵਾਂ ਨਹੀਂ ਲੱਗਾ। ਉਹ ਤੀਰਥ ਸਥਾਨ ਦੀ ਯਾਤਰਾ ਤਾਂ ਸਾਧ ਸੰਗਤ ਵਿਚ ਆਉਣਾ ਸਮਝਦੇ ਹਨ, ਨਾਲ ਹੀ ਉਹ ਇਸ ਨੂੰ ਆਪਣਾ ਘਰ ਵੀ ਸਮਝਦੇ ਹਨ।

"ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਜੀ ਗੱਦੀਓਂ ਲੱਥ ਕੇ ਜਦੋਂ ਪਹਿਲੀ ਵਾਰ, ਦਿੱਲੀ ਪੂਸਾ ਰੋਡ, ਕੋਠੀ ਵਿਚ ਸਤਿਗੁਰਾਂ ਨੂੰ ਮਿਲਣ ਆਏ, ਤਾਂ ਉਨ੍ਹਾਂ ਨਾਲ ਸ. ਬੂਟਾ ਸਿੰਘ ਵੀ ਸਨ, ਉਨ੍ਹਾਂ ਨੇ ਸੱਚੇ ਪਾਤਸ਼ਾਹ ਜੀ ਦੇ ਚਰਨੀਂ ਹੱਥ ਲਾ ਕੇ ਮਸਤਕ ਨਿਵਾਏ, ਨਮਸਕਾਰ ਕੀਤੀ ਅਤੇ ਸਨਿਮਰ ਅਰਜ਼ ਕੀਤੀ: ਕਿਰਪਾ ਕਰੋ, ਸਾਨੂੰ ਰਾਜ ਭਾਗ ਦਿਵਾਓ। ਸਤਿਗੁਰਾਂ ਮਿਹਰ ਕੀਤੀ। ਦੁਬਾਰਾ ਚੋਣਾਂ ਹੋਈਆਂ ਅਤੇ ਅੱਜ ਤੁਹਾਨੂੰ ਪਤਾ ਹੀ ਹੈ, ਰਾਜ ਭਾਗ ਕਿਸ ਦੇ ਹੱਥ ਵਿਚ ਹੈ।

"ਪਿਛਲੇ ਦਿਨੀਂ ਸ. ਬੂਟਾ ਸਿੰਘ ਜੀ ਦੀ ਮਾਤਾ ਦਾ ਸਵਰਗਵਾਸ ਹੋ ਗਿਆ ਤਾਂ ਉਨ੍ਹਾਂ ਸਾਡੀ ਮਰਿਆਦਾ ਮੁਤਾਬਕ ਹੀ ਭਸਮੀ ਅਤੇ ਫੁੱਲਾਂ ਨੂੰ ਜਲ-ਪ੍ਰਵਾਹ ਕੀਤਾ। ਨਾਮਧਾਰੀ ਕਿਸੇ ਵਿਸ਼ੇਸ਼ ਨਦੀ, ਵਿਸ਼ੇਸ਼ ਤਲਾਬ ਵਿਚ ਪ੍ਰਾਣੀ ਦੇ ਫੁਲ ਨਹੀਂ ਪ੍ਰਵਾਹੁੰਦੇ, ਸਗੋਂ ਨੇੜੇ ਦੀ ਕੋਈ ਵੀ ਨਦੀ ਉਨ੍ਹਾਂ ਲਈ ਸਾਮਾਨ ਪਵਿੱਤਰਤਾ ਰੱਖਦੀ ਹੈ।

"ਮਾਤਾ ਦੇ ਭੋਗ ਦੇ ਮੌਕੇ ਤੇ ਸਤਿਗੁਰੂ ਜੀ ਨੂੰ ਬੁਲਾਉਣ ਲਈ ਬੜਾ ਜ਼ੋਰ ਦਿਤਾ। ਇਨ੍ਹਾਂ ਕਿਹਾ ਏਥੇ-ਉਥੇ ਸਹਾਈ ਹੋਣ ਵਾਲੇ ਸਤਿਗੁਰੂ ਜੀ ਹਰ ਹਾਲ ਮਾਤਾ ਜੀ ਦੇ ਭੋਗ ਤੇ ਪਹੁੰਚਣ। ਤੁਹਾਨੂੰ ਪਤਾ ਹੀ ਹੈ ਸਤਿਗੁਰੂ ਜੀ ਪ੍ਰਯੋਗ ਦੇ ਦਿਨਾਂ ਵਿਚ ਕਦੇ ਬਾਹਰ ਨਹੀਂ ਜਾਂਦੇ। ਜੇ ਜਾਣ ਤਾਂ ਰਾਤ ਤੱਕ ਆਪਣੇ ਨਿਵਾਸ ਤੇ ਜ਼ਰੂਰ ਪਹੁੰਚਦੇ ਹਨ। ਸਰਦਾਰ ਜੀ ਨੇ ਹਵਾਈ ਜਹਾਜ਼ ਦਾ ਪ੍ਰਬੰਧ ਕੀਤਾ ਸਤਿਗੁਰੂ ਜੀ ਦੇ,

ਉਸ ਇਕੱਠ ਵਿਚ ਗਿਆਂ ਆਪ ਹਰ ਤਰ੍ਹਾਂ ਦਾ ਸਨਮਾਨ ਸਤਿਕਾਰ ਕੀਤਾ। ਹੁਣ ਵੀ ਏਥੇ ਇਕ ਗੁਰਸਿਖ ਹੀ ਆਪਣੇ ਘਰ ਆਇਆ ਹੈ।"

ਇਸ ਤਮਹੀਦ ਵਿਚ ਹੀ 11 ਵਜ ਗਏ ਤਾਂ ਸ. ਅੰਮ੍ਰਿਤਪਾਲ ਸਿੰਘ ਨੇ ਸ. ਬੂਟਾ ਸਿੰਘ ਵਾਸਤੇ ਇਕ ਮਾਣ ਪੱਤਰ ਪੜ੍ਹਿਆ, ਜਿਸ ਵਿਚ ਇਲਾਕੇ ਦੀਆਂ ਕੁਝ ਮੰਗਾਂ ਮੰਗਣ ਉਤੇ ਜ਼ੋਰ ਸੀ। ਸ. ਅੰਮ੍ਰਿਤਪਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਦਾ ਧੰਨਵਾਦ ਕੀਤਾ ਜਿਨ੍ਹਾਂ ਦੀ ਕਿਰਪਾ ਸਦਕਾ ਅੱਜ ਦੋ ਰਾਜਸਥਾਨ ਦੇ ਅਤੇ ਇਕ ਕੇਂਦਰ ਦਾ ਮਨਿਸਟਰ ਆਇਆ ਹੋਇਆ ਸੀ। ਸ. ਅੰਮ੍ਰਿਤਪਾਲ ਸਿੰਘ ਨੇ ਗੰਗਾ ਨਹਿਰ ਅਤੇ ਇਲਾਕੇ ਦੀਆਂ ਸੜਕਾਂ ਵੱਲ ਮੰਤਰੀਗਣ ਦਾ ਧਿਆਨ ਦਿਵਾਇਆ। ਬਿਜਲੀ ਦੀ ਥੁੜ੍ਹ ਦਾ ਜ਼ਿਕਰ ਵੀ ਕੀਤਾ। ਹੋਰ ਵੀ ਇਲਾਕੇ ਦੀਆਂ ਮੰਗਾਂ ਰੱਖੀਆਂ।

ਵਕਤ ਬੜਾ ਹੋ ਚੁੱਕਾ ਸੀ, ਤਾਂ ਵੀ ਹਾਜ਼ਰ ਮੰਤਰੀਆਂ ਦਾ ਬੋਲਣਾ ਜ਼ਰੂਰੀ ਸੀ। ਸੋ ਇਸ ਵੇਲੇ ਦੇ ਮੰਚ-ਸਕੱਤਰ ਹੰਸਪਾਲ ਨੇ ਸ. ਜਗਤਾਰ ਸਿੰਘ ਡਿਪਟੀ ਕਮਿਸ਼ਨਰ ਰਾਜਸਥਾਨ ਨੂੰ ਬੇਨਤੀ ਕੀਤੀ। ਸ. ਜਗਤਾਰ ਸਿੰਘ ਨੇ ਆਪਣੇ ਕਥਨ ਵਿਚ ਇਹਨਾਂ ਮੰਗਾਂ ਦੀ ਪੂਰਤੀ ਲਈ ਇਕਰਾਰ ਕੀਤਾ ਤੇ ਇਹ ਵੀ ਦੱਸਿਆ ਕਿ ਗੰਗਾ ਨਹਿਰ ਦੀ ਮੁਰੰਮਤ ਜਾਰੀ ਹੋ ਚੁਕੀ ਹੈ।

ਸ. ਬੂਟਾ ਸਿੰਘ ਵੱਲੋਂ ਸਹਾਇਤਾ ਦੀ ਬੇਨਤੀ ਨਾਲ ਸਤਿਗੁਰੂ ਜੀ ਦਾ ਧੰਨਵਾਦ ਵੀ ਕੀਤਾ ਕਿ 17-ਓ ਵਿਚ 25 ਦਿਨਾਂ ਤੋਂ ਭਜਨ-ਕੀਰਤਨ ਦਾ ਅਖੰਡ ਸਮਾਂ ਬੰਨ੍ਹ ਰਖਿਆ ਹੈ।

ਫਿਰ ਚੌਧਰੀ ਦੂਲੋ ਰਾਮ (40) ਰਾਜਸਥਾਨ ਦੇ ਮੰਤਰੀ ਦੀ ਵਾਰੀ ਆਈ। ਉਸ ਨੇ ਸਤਿਗੁਰੂ ਜੀ ਤੇ ਸ. ਬੂਟਾ ਸਿੰਘ, ਜਗਤਾਰ ਸਿੰਘ, ਹੰਸਪਾਲ ਤੇ ਸੰਗਤ ਨੂੰ ਸੰਬੋਧਨ ਕਰਦਿਆਂ ਸ. ਸੁਹੇਲ ਸਿੰਘ ਦੁਆਰਾ ਨਾਮਧਾਰੀ ਪ੍ਰਭਾਵਾਂ ਦੀ ਸਾਤਵਿਕਤਾ ਦਾ ਆਪਣੇ ਤੇ ਪਏ ਪ੍ਰਭਾਵਾਂ ਬਾਰੇ ਦੱਸਿਆ: ਚੌਧਰੀ ਸਾਹਿਬ ਨੇ ਸ. ਬੂਟਾ ਸਿੰਘ ਨੂੰ ਆਪਣਾ ਗੁਰੂ ਦੱਸ ਕੇ ਉਨ੍ਹਾਂ ਦਾ ਧੰਨਵਾਦ ਕੀਤਾ ਕਿ ਅੱਜ ਗੁਰੂਆਂ ਦੇ ਗੁਰੂ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਦਰਸ਼ਨ ਵੀ ਕਰਵਾ ਦਿੱਤੇ ਹਨ। ਨਹਿਰਾਂ ਦੀ ਮੁਰੰਮਤ ਸ. ਜਗਤਾਰ ਸਿੰਘ ਨੇ ਸ਼ੁਰੂ ਕਰਵਾ ਦਿੱਤੀ ਹੈ। ਕਰਨਪੁਰ ਤੋਂ ਅੰਮ੍ਰਿਤਸਰ, ਜਲੰਧਰ ਅਤੇ ਦਿੱਲੀ ਆਦਿ ਨੂੰ ਬੱਸ ਸੇਵਾ ਜਾਰੀ ਕਰਵਾਣੀ ਕੋਈ ਵੱਡੀ ਗੱਲ ਨਹੀਂ, ਇਹ ਸ਼ੁਰੂ ਹੋ ਜਾਵੇਗੀ। ਸਾਡੇ ਇਲਾਕੇ ਜਾਂ ਪ੍ਰਾਂਤ ਨੂੰ ਬਾਰਡਰ ਸਕਿਊਰਿਟੀ ਸਹੂਲਤਾਂ ਨਹੀਂ ਮਿਲਦੀਆਂ, ਜਿੰਨੀਆਂ ਪੰਜਾਬ ਜਾਂ ਜੰਮੂ ਕਸ਼ਮੀਰ ਨੂੰ ਮਿਲਦੀਆਂ ਹਨ। ਲੜੇ ਭਾਵੇਂ ਅਸੀਂ ਸਾਰੇ ਯੋਧਿਆਂ ਵਾਂਗ ਹਾਂ। ਅਸਾਂ ਕਦੇ ਪਾਕਿਸਤਾਨ ਨਾਲ ਹੋਈ ਲੜਾਈ ਵਿਚ ਪਿੱਠ ਨਹੀਂ ਵਿਖਾਈ ਪਰ ਕੇਂਦਰੀ ਸਰਕਾਰ ਸਾਨੂੰ ਪਿੱਠ ਦਿੱਤੀ ਖਲੀ ਹੈ। ਸ. ਬੂਟਾ ਸਿੰਘ ਧਿਆਨ ਦੇ ਕੇ ਸਾਨੂੰ ਰੇਲਵੇ ਲਾਈਨ ਇਕ ਹੋਰ ਦਿਵਾਉਣ।



ਚੌਧਰੀ ਦੂਲੋ ਰਾਮ ਕਾਫ਼ੀ ਖੁੱਲ੍ਹ ਕੇ ਤੇ ਗੜ੍ਹਕ ਕੇ ਬੋਲਿਆ ਤੇ ਨਾਲ ਹੀ ਉਸ ਨੇ ਇਕ ਪੇਸ਼ਕਸ਼ ਕਰਦਿਆਂ ਕਿਹਾ: ਸ੍ਰੀ ਸਤਿਗੁਰੂ ਜੀ ਨੂੰ ਸਿਰ ਨਿਵਾ ਕੇ ਪ੍ਰਾਰਥਨਾ ਕਰਦੇ ਹਾਂ ਕਿ ਸ. ਬੂਟਾ ਸਿੰਘ ਜੀ ਗੰਗਾ ਨਗਰ ਇਲਾਕੇ ਵਿਚੋਂ ਇਸ ਵਾਰ ਚੋਣ ਲੜਨ। ਸਤਿਗੁਰੂ ਜੀ ਇਹਨਾਂ ਨੂੰ ਅਸ਼ੀਰਵਾਦ ਦੇਣਗੇ।

ਚੌਧਰੀ ਜੀ ਨੇ ਤਕਰੀਰ ਪੰਜਾਬੀ ਵਿਚ ਕੀਤੀ ਅਤੇ ਅੰਤ ਉਤੇ 'ਵਾਹਿਗੁਰੂ ਜੀ ਕਾ ਖ਼ਾਲਸਾ' ਕਹਿ ਕੇ ਫ਼ਤਹਿ ਬੁਲਾਈ। ਬੰਦਾ ਚੰਗਾ ਪਾਲੀਟੀਸ਼ੀਅਨ ਜਾਪਦਾ ਹੈ।

ਹੁਣ ਸ. ਹੰਸਪਾਲ ਨੇ ਸ. ਬੂਟਾ ਸਿੰਘ ਨੂੰ ਪੇਸ਼ ਕਰਨਾ ਸੀ। ਸੋ ਉਸ ਦਾ ਨਾਮ ਲੈ ਕੇ ਤਕਰੀਰ ਵਾਸਤੇ ਉਠਾਉਣ ਤੋਂ ਪਹਿਲੋਂ ਹੰਸਪਾਲ ਨੇ ਨਾਮਧਾਰੀ ਦਰਬਾਰ ਵੱਲੋਂ ਪਾਸ ਕਰਵਾਏ ਗਏ ਮਤਿਆਂ ਦਾ ਦੁਹਰਾਉ ਸਰਦਾਰ ਜੀ ਦੀ ਜਾਣਕਾਰੀ ਲਈ ਕੀਤਾ। ਅਕਾਲ ਤਖ਼ਤ ਤੇ ਫ਼ੌਜਾਂ ਭੇਜਣ ਦੀ ਮਜਬੂਰੀ ਤੇ ਅਤੇ ਉਸਦੇ ਨੁਕਸਾਨ ਬਾਰੇ ਜ਼ਿਕਰ ਕਰਕੇ ਸ. ਬੂਟਾ ਸਿੰਘ ਨੂੰ ਉਸ ਦੀ ਮੁਰੰਮਤ ਕਰਵਾਣ ਦਾ ਮਾਣ ਦੱਸਿਆ। ਆਦਿ ਭੂਮਿਕਾ ਬੰਨ੍ਹ ਕੇ ਸ. ਬੂਟਾ ਸਿੰਘ ਕੇਂਦਰੀ ਮੰਤਰੀ ਨੂੰ ਤਕਰੀਰ ਕਰਨ ਲਈ ਬੇਨਤੀ ਕੀਤੀ।

11.20 ਵਜ ਚੁੱਕੇ ਸਨ। ਸੋ ਸ. ਬੂਟਾ ਸਿੰਘ ਉੱਠੇ:

"ਹਲਤ ਪਲਤ ਦੇ ਰਾਖੇ, ਗਰੀਬ ਨਿਵਾਜ਼ ਸ੍ਰੀ ਸਤਿਗੁਰੂ ਜੀ, ਆਪ ਜੀ ਨੇ ਇਸ ਤੁਕ ਨੂੰ ਸਾਰਥਕ ਕੀਤਾ ਹੈ: *'ਜਹ ਹਰਿ ਸਿਮਰਨ ਭਇਆ ਤਹ ਉਪਾਧ ਗਤਿ ਕੀਨੀ...।'*

ਸਰਦਾਰ ਜੀ ਨੇ ਗੁਰਬਾਣੀ ਦੀਆਂ ਤੁਕਾਂ ਦੇ ਦੇ ਕੇ ਸ਼ਰਧਾ ਭਾਵਨਾ ਨਾਲ ਆਪਣੀ ਤਕਰੀਰ ਕੀਤੀ। ਕੁਝ ਪੁਆਇੰਟਸ ਇਹ ਹਨ:

- ਗੁਰਸਿੱਖੀ ਦਾ ਅਸਲੀ ਸਿੱਕਾ ਸਿਖੀ ਸਰੂਪ ਹੈ।
- ਗੁਰਸਿਖੀ ਦੀ ਧਾਤੂ ਨਾਮ ਹੈ। ਸਤਿਗੁਰੂ ਜੀ ਦਾ ਨਾਮ ਮਿਲਦਾ ਹੈ ਗੁਰੂ ਕੇ ਚਰਨਾਂ ਵਿਚੋਂ। ਅੱਜ ਨਾਮ ਜਪਣ ਨਾਲ ਸੰਬੰਧਤ ਪ੍ਰਯੋਗ ਮੇਲੇ ਦਾ ਆਖ਼ਰੀ ਦਿਨ ਹੈ।
- ਹੰਸਪਾਲ ਜੀ ਮੇਰੇ ਪਰਮ ਮਿੱਤਰ ਹਨ। ਮੈਂ ਕਿਹਾ ਕਰਦਾ ਹਾਂ ਕਿ ਇਹ ਹੰਸ ਪਾਲਣ ਵਾਲੇ ਤਾਂ ਹੋਣਗੇ ਹੀ, ਪਰ ਇਹ ਤਾਂ ਮੇਰੇ ਵਰਗੇ ਗਧੇ ਨੂੰ ਵੀ ਪਾਲਣਹਾਰ ਹਨ।
- ਹਜ਼ੂਰ ਪਾਤਸ਼ਾਹ ਸਾਨੂੰ ਸਭ ਨੂੰ ਸਹਾਈ ਹੋਣ ਵਾਸਤੇ ਉਤਰੇ ਹਨ। ਇਹਨਾਂ ਸਾਡਾ ਲੋਕ ਪ੍ਰਲੋਕ ਸੰਵਾਰਨਾ ਹੈ।
- ਮੈਨੂੰ ਵੀ ਸ੍ਰੀ ਹਜ਼ੂਰ ਪਾਤਸ਼ਾਹ ਨੇ ਇਸ ਨਾਮ ਸਮਾਗਮ ਵਿਚ ਆਉਣ ਦਾ ਮੌਕਾ ਦੇ ਕੇ ਬੜੀ ਬਖ਼ਸ਼ਿਸ਼ ਕੀਤੀ ਹੈ।
- ਜਿਹੜੇ ਹਜ਼ੂਰ ਦੇ ਜਹਾਜ਼ 'ਤੇ ਸਵਾਰ ਹਨ, ਉਹਨਾਂ ਨੂੰ ਏਥੇ ਓਥੇ

ਕਿਤੇ ਵੀ ਕੋਈ ਖ਼ਤਰਾ ਨਹੀਂ।

– ਕਿਸੇ ਨੇ ਸ਼ੁੱਧ ਕੀਰਤਨ ਕਰਨਾ ਹੋਵੇ, ਅਖੰਡ ਸਿਮਰਨ ਕਰਨਾ ਹੋਵੇ, ਸੱਚੀ ਸਿਖੀ ਸਿਖਣੀ ਹੋਵੇ, ਜਿਸ ਨੇ ਅੱਜ ਵੀ ਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਕਰਨੇ ਹੋਣ, ਉਹ ਨਾਮਧਾਰੀ ਦਰਬਾਰ ਵਿਚ ਆਵੇ।

– ਏਨੀ ਕੋਮਲ, ਏਨੀ ਨਿਰਮਲ, ਏਨੀ ਬਾਰੀਕ ਸਿੱਖੀ ਹੋਰ ਕਿਧਰੇ ਨਹੀਂ ਮਿਲਦੀ ਹੈ।

– ਅਸੀਂ ਚਹੁੰ ਦੀਵਾਰਾਂ ਵਿਚ ਗੁਰਬਾਣੀ ਨੂੰ ਕੈਦ ਕਰਦੇ ਹਾਂ; ਪਰ ਅਸਲ ਗੱਲ ਇਹ ਹੈ ਕਿ *'ਜਿਥੇ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨ ਸੁਹਾਵਾ।। ਗੁਰ ਸਿਖੀਂ ਸੋ ਥਾਨ ਭਾਲਿਆ ਲੈ ਧੂੜਿ ਮੁਖ ਲਾਵਾ।। ਗੁਰ ਸਿਖਾ ਕੀ ਘਾਲ ਥਾਇ ਪਈ ਜਿਨ ਹਰਿ ਨਾਮੁ ਧਿਆਵਾ।।'*

– ਸਤਿਗੁਰਾਂ ਦਾ ਉਪਦੇਸ਼ ਚਹੁੰ ਵਰਨਾਂ ਲਈ ਹੀ ਨਹੀਂ, ਖੰਡਾਂ ਬ੍ਰਹਮੰਡਾਂ ਵਾਸਤੇ ਹੈ। ਸਭ ਦ੍ਰਿਸ਼ਟਮਾਨ ਅਤੇ ਅਦ੍ਰਿਸ਼ਟਮਾਨ ਵਾਸਤੇ ਹੈ।

–ਅੱਜ ਦੇ ਪ੍ਰੋਗਰਾਮ ਲਈ ਮੈਂ ਵਿਘਨਕਾਰੀ ਸਿੱਧ ਹੋਇਆ ਹਾਂ। ਪਰ ਗੁਰੂ ਬਖ਼ਸ਼ਣਹਾਰ ਹਨ। ਮੈਂ ਇਹ ਜੋ ਦੋ ਚਾਰ ਘੜੀਆਂ ਦਾ ਸੁਰਗ ਮਾਣ ਰਿਹਾ ਹਾਂ ਇਹਦੇ ਲਈ ਸਭਨਾਂ ਤੋਂ ਪ੍ਰੇਸ਼ਾਨੀ ਲਈ ਖ਼ਿਮਾਂ ਮੰਗਦਿਆਂ ਕ੍ਰਿਤੱਗਤਾ ਅਰਜ਼ ਕਰਦਾ ਹਾਂ।

– ਇਲਾਕੇ ਦੀਆਂ ਮੰਗਾਂ ਬਾਰੇ ਰਾਜਸਥਾਨ ਦੇ ਮੰਤਰੀਆਂ ਨੇ ਕੁਝ ਕਹਿ ਦਿਤਾ ਹੈ, ਬਾਕੀ ਕਰ ਦੇਣਗੇ। ਮੈਂ ਹਰ ਤਰ੍ਹਾਂ ਸਹਿਯੋਗ ਦਿਆਂਗਾ।

11.35 ਤੇ ਸ. ਬੂਟਾ ਸਿੰਘ ਜੀ ਨੇ ਆਪਣਾ ਕਥਨ ਸਮਾਪਤ ਕੀਤਾ ਤਾਂ ਸ੍ਰੀ ਸਤਿਗੁਰੂ ਜੀ ਵਲੋਂ ਆਸ਼ੀਰਵਾਦਾਤਮਕ ਉਪਦੇਸ਼ ਆਰੰਭ ਹੋਇਆ:

–ਸ. ਬੂਟਾ ਸਿੰਘ ਹੁਰਾਂ ਸਾਡੇ ਬਾਰੇ (ਨਾਮਧਾਰੀਆਂ ਬਾਰੇ) ਬਹੁਤ ਜ਼ੋਰ ਲਾ ਦਿੱਤਾ ਹੈ।

–ਗੁਰ ਉਪਦੇਸ਼ ਨੂੰ ਜੇ ਆਪਣੇ ਆਪ ਤੇ ਢੁਕਾ ਕੇ ਵੇਖੀਏ ਤਾਂ ਸਾਨੂੰ ਆਪਣੇ ਵਿਚ ਬਹੁਤ ਕਮੀਆਂ ਨਜ਼ਰ ਆਉਣਗੀਆਂ।

–ਅਸੀਂ ਸਭ ਗੁਰੂ ਨਾਨਕ ਦੇਵ ਜੀ ਨੂੰ ਮੰਨਣ ਵਾਲੇ ਹਾਂ। ਉਨ੍ਹਾਂ ਕਿਹਾ ਹੈ: 'ਤੂ ਕਰਤਾ ਕਰਣਾ ਮੈ ਨਾਹੀ ਜਾ ਹਉ ਕਰੀ ਨ ਹੋਈ।।' ਮੈਂ ਇਸੇ ਗੱਲ ਨੂੰ ਅਪਣੇ ਵੱਲੋਂ ਕਹਿੰਦਾ ਹਾਂ। ਕਬੀਰ ਨੇ ਠੀਕ ਹੀ ਕਿਹਾ ਹੈ: *'ਨਾ ਹਮ ਕੀਆ ਨ ਕਰਹਗੇ ਨ ਕਰ ਸਕੈ ਸਰੀਰ॥'*

–ਉਹੋ ਜਾਪ ਚੰਗਾ ਹੈ, ਜੋ ਸਤਿਗੁਰੂ ਵਾਲੇ ਪਾਸੇ ਲਾਏ।

–ਮਾਇਆ ਤੋਂ ਨਿਰਲਿਪਤ ਰਹਿ ਕੇ ਹੀ ਸਾਨੂੰ ਸਦੀਵੀ ਸੁਖ ਦੀ ਪ੍ਰਾਪਤੀ ਹੋ ਸਕਦੀ ਹੈ। ਇਹ ਨਹੀਂ ਕਿ ਸਾਨੂੰ ਜ਼ਮੀਨ, ਮਕਾਨ, ਕਾਰੋਬਾਰਾਂ ਦੀ ਲੋੜ ਨਹੀਂ,





ਲੋੜ ਹੈ। ਪਰ ਅਸੀਂ ਇਸ ਮਾਇਆ ਦੇ ਆਉਣ ਜਾਣ ਨਾਲ ਪਰੇਸ਼ਾਨ ਨਾ ਹੋਵੀਏ। ਸਾਡੀ ਅਵਸਥਾ ਹੋਣੀ ਚਾਹੀਦੀ ਹੈ:

*'ਵਿਚੇ ਗ੍ਰਿਹ ਸਦਾ ਰਹੈ ਉਦਾਸੀ ਜਿਉ ਕਮਲ ਰਹੈ ਵਿਚਿ ਪਾਣੀ ਹੇ॥'*

–ਸ. ਬੂਟਾ ਸਿੰਘ ਹੁਰੀਂ ਵੀ ਅਰਦਾਸ ਕਰਨ ਤੇ ਸੰਗਤ ਵੀ ਬੇਨਤੀ ਕਰੇ ਕਿ ਸਾਡੇ ਹਿਰਦਿਆਂ ਵਿਚ ਉਹ ਕਿਣਕਾ ਵਸੇ, ਜਿਸ ਬਾਰੇ ਲਿਖਿਆ ਹੈ: *'ਕਿਨਕਾ ਇਕ ਜਿਸ ਜੀਅ ਵਸਾਵੈ॥ ਤਾਕੀ ਮਹਮਾ ਗਨੀ ਨ ਜਾਵੈ॥'*

–ਕੁਝ ਲੋਕ ਕਹਿੰਦੇ ਹਨ ਖਾਣ ਵਿਚ ਕੀ ਪਿਆ ਹੈ। ਪਰ ਸਾਡੇ ਦੇਸ਼ ਦੇ ਲੋਕ ਜਾਣਦੇ ਸਨ ਕਿ ਚੋਰੀ ਦੇ ਧਨ ਦੁਆਰਾ ਤਿਆਰ ਪਦਾਰਥ ਬਿਰਤੀ ਨਹੀਂ ਸੀ ਲੱਗਣ ਦਿੰਦਾ। ਇਕ ਰਾਜਪੂਤ ਮੌਤ ਸਾਹਵੇਂ ਵੇਖਕੇ ਜ਼ਰਾ ਲਰਜ਼ਿਆ। ਉਸ ਦੀ ਮਾਂ ਨੇ ਮੰਨਿਆ ਕਿ ਇਹ ਆਇਆ ਦੇ ਪਿਆਏ ਇਕ ਵਾਰ ਦੇ ਦੁੱਧ ਦੀ ਮਿਹਰਬਾਨੀ ਹੈ।

ਨਸੀਹਤ ਕੀਤੀ ਗਈ ਹੈ:

*ਜਾਕੀ ਰਹਤ ਨ ਜਾਨੀਐ ਗੁਰਮੰਤ੍ਰ ਨਹੀ ਚੀਤ॥*
*ਤਾਕਾ ਭੋਜਨ ਖਾਇਕੈ ਵਿਸਰੈ ਹਰਿ ਸਿਉ ਪ੍ਰੀਤ॥*

–ਅੱਖੀਆਂ ਨੂੰ ਠੀਕ ਵੇਖਣ ਦੀ ਹੀ ਆਦਤ ਪਾਉਣੀ ਚਾਹੀਦੀ ਹੈ। ਫ਼ਿਲਮਾਂ ਦੀਆਂ ਤਸਵੀਰਾਂ ਤੇ ਗੁਰੂਆਂ ਦੀਆਂ ਤਸਵੀਰਾਂ ਵੇਖਿਆਂ ਮਨ ਤੇ ਵੱਖ ਵੱਖ ਪ੍ਰਭਾਵ ਪੈਂਦੇ ਹਨ। ਅਤੇ ਤੁਸੀਂ ਜਾਣਦੇ ਹੀ ਹੋ, ਸਤਿਗੁਰਾਂ ਦੀਆਂ ਤਸਵੀਰਾਂ ਹਮੇਸ਼ਾ ਚੰਗੇ ਪਾਸੇ ਵੱਲ ਹੀ ਪ੍ਰੇਰਿਤ ਕਰਦੀਆਂ ਹਨ।

– ਜਿਨ੍ਹਾਂ ਨੇ ਏਥੇ ਆਣ ਕੇ ਭਜਨ ਕੀਤਾ ਹੈ, ਬਾਣੀ ਪੜ੍ਹੀ ਹੈ, ਕੀਰਤਨ ਸੁਣਿਆ ਹੈ; ਸਾਰੇ ਹੀ ਸੱਚੇ ਦੀ ਦਰਗਾਹੇ ਬਖ਼ਸ਼ੇ ਜਾਣਗੇ।

*ਕਹਤੇ ਪਵਿਤ ਸੁਣਤੇ ਪਵਿਤ ਸੇ ਪਵਿਤ ਜਿਨੀ ਮਨ ਵਸਾਇਆ।।*

ਸਤਿਗੁਰੂ ਤਾਂ ਸਭਨਾਂ ਦਾ, ਕੀੜੀ ਤੋਂ ਲੈ ਕੇ ਹਾਥੀ ਤੱਕ, ਚਿੰਦ ਪ੍ਰਿੰਦ ਜੀਅ ਜੰਤ ਤੱਕ ਦਾ ਭਲਾ ਲੋੜਦਾ ਹੈ। ਸਤਿਗੁਰੂ ਕਹਿੰਦੇ ਹਨ: *'ਸਤਿਗੁਰ ਸਭਨਾ ਦਾ ਭਲਾ ਮਨਾਇਦਾ ਜੇਤਾ ਸਗਲ ਸੰਸਾਰ।।'* ਅਤੇ ਇਹ ਗੱਲ ਜੋ ਸਾਡੀ ਨਿੱਤ ਦੀ ਅਰਦਾਸ ਦਾ ਹਿੱਸਾ ਹੈ: *'ਨਾਨਕ ਨਾਮ ਚੜ੍ਹਦੀ ਕਲਾ॥ ਤੇਰੇ ਭਾਣੇ ਸਰਬਤ ਦਾ ਭਲਾ।'* ਅਸੀਂ ਇਹ ਭਲਾ ਗੁਰੂ ਰਾਮ ਸਿੰਘ ਨਾਂ ਨਾਲ ਆਖਦੇ ਹਾਂ। ਗੁਰੂ ਨਾਨਕ ਤੇ ਗੁਰੂ ਰਾਮ ਸਿੰਘ ਵਿਚ ਕੋਈ ਫ਼ਰਕ ਨਹੀਂ। ਆਦਰਸ਼ ਸਾਂਝਾ ਹੈ, *'ਸਰਬਤ ਦਾ ਭਲਾ'।* ਪਰ ਸਰਬਤ ਦਾ ਭਲਾ ਕੇਵਲ ਕਹਿਣ ਨਾਲ ਹੀ ਨਹੀਂ; ਕਰਨ ਨਾਲ ਹੀ ਹੋਵੇਗਾ। ਏਦੂੰ ਵੱਡਾ ਹੋਰ ਕੋਈ ਆਦਰਸ਼ ਨਹੀਂ।

ਹਜ਼ਾਰਾਂ ਦੀ ਤਾਦਾਦ ਵਿਚ ਬੈਠੇ ਲੋਕਾਂ ਨੇ ਸਾਰੇ ਹੀ ਵਕਤਿਆਂ ਨੂੰ ਪ੍ਰੇਮ ਅਤੇ ਉਤਸ਼ਾਹ ਪੂਰਵਕ ਸੁਣਿਆ। ਸਤਿਗੁਰਾਂ ਦਾ ਕਥਨ ਸ਼ਰਧਾ ਪੈਦਾ ਕਰਦਾ ਸੀ।

ਸਤਿਗੁਰੂ ਜੀ ਨੇ ਕਥਨ-ਅੰਤ ਕਰਦਿਆਂ ਫੇਰ ਸ. ਬੂਟਾ ਸਿੰਘ ਬਾਰੇ ਕਹਿਣਾ ਆਰੰਭ ਦਿਤਾ। ਆਪ ਨੇ ਦੱਸਿਆ: ਪਹਿਲੀ ਵਾਰ ਸ. ਬੂਟਾ ਸਿੰਘ ਦੀ ਦਿੱਲੀ ਵੀ. ਆਈ. ਪੀ. ਲਾਂਜ ਵਿਚ ਝਲਕ ਮਿਲੀ ਸੀ। ਉਹ ਗੁਟਕੇ ਤੋਂ ਬਾਣੀ ਪੜ੍ਹ ਰਹੇ ਸਨ। ਇਹ ਗੱਲ ਸਿਖੀ ਨਾਲ ਸਨੇਹ ਦੀ ਲਖਾਇਕ ਸੀ। ਉਨ੍ਹਾਂ ਨੂੰ ਮੰਤਰੀ ਪਦ ਦੀ ਜ਼ਹਿਰ ਨਹੀਂ ਚੜ੍ਹੀ। ਇਹ ਬੀਬੇ, ਸੂਝਵਾਨ, ਨਿਰਮਾਣ ਤੇ ਦੂਜਿਆਂ ਵੱਲ ਧਿਆਨ ਦੇਣ ਵਾਲੇ ਵਿਅਕਤੀ ਹਨ।

"ਮੈਨੂੰ ਬੂਟਾ ਸਿੰਘ ਜੀ ਉਨ੍ਹਾਂ ਗੱਲਾਂ ਵਿਚ ਸਹਾਇਕ ਹੋਏ ਹਨ, ਜਿਹੜੀਆਂ ਸਿਖੀ ਲਈ ਜ਼ਰੂਰੀ ਹਨ। ਮੈਂ ਬੱਚਿਆਂ ਨੂੰ ਕਛਹਿਰੇ ਬੁਨੈਣਾਂ ਨਾਲ ਖੇਡਣ ਲਈ ਤਿਆਰ ਕੀਤਾ ਤਾਂ ਬੜੇ ਵਿਘਨ ਪਏ। ਹਰ ਕੋਈ ਨਿੱਕਰ ਪਾਉਣ ਲਈ ਪ੍ਰੇਰੇ। ਸਾਡਾ ਖ਼ਿਆਲ ਸੀ ਕਿ ਕਛਹਿਰਾ ਹੀ ਪਹਿਲਾ ਪਹਿਰਾਵਾ ਹੈ ਸਿੱਖ ਲਈ। ਸਾਨੂੰ ਕਦੇ ਮੁਨਾਸਬ ਕੋਚ ਨਾ ਮਿਲਣ, ਜੇ ਕੋਚ ਲੱਭੇ ਤਾਂ ਅੱਗੇ ਕੱਪੜੇ ਪਰਵਾਨਤ ਨਾ ਹੋਣ। ਪਰ ਸਰਦਾਰ ਬੂਟਾ ਸਿੰਘ ਨੇ ਖੇਡਾਂ ਦੇ ਖੇਤਰ ਵਿਚ ਕਛਹਿਰਾ ਪਰਵਾਨ ਕਰਵਾਣ ਵਿਚ ਸਾਡੀ ਬੜੀ ਮੱਦਦ ਕੀਤੀ ਹੈ। ਅੱਜ ਤੁਹਾਨੂੰ ਪਤਾ ਹੀ ਹੈ ਨਾਮਧਾਰੀ ਬੱਚਿਆਂ ਦੀ ਟੀਮ ਗਿਣਨਯੋਗ ਖਿਡਾਰੀਆਂ ਵਿਚ ਥਾਂ ਰੱਖਦੀ ਹੈ।

"ਇਕ ਸਿੱਖ ਡਰਾਈਵਰ ਜਾਂ ਕੰਡਕਟਰ ਗੰਗਾ ਨਗਰ ਤੋਂ ਨਾਮਧਾਰੀ ਸਵਾਰੀਆਂ ਵਾਲੀਆਂ ਬੱਸਾਂ ਰੂਟ ਤੋਂ ਲਾਂਭੇ ਹਟ ਕੇ ਵੀ ਪੰਡਾਲ ਕੋਲ ਆਣ ਉਤਾਰਦਾ ਰਿਹਾ ਹੈ। ਉਹਨੂੰ ਦੋ ਵਾਰ ਜੁਰਮਾਨੇ ਵੀ ਹੋਏ ਹਨ; ਪਰ ਉਸ ਨੇ ਇਕ ਚੰਗੇ ਪਾਸੇ ਲਈ ਜੁਰਮਾਨੇ ਵੀ ਹੱਸ ਕੇ ਪਰਵਾਨ ਕੀਤੇ ਹਨ ਪਰ ਸਹਾਇਕ ਬਣਿਆ ਰਿਹਾ ਹੈ। ਉਹਦੀ ਇਸ ਭਾਵਨਾ ਦੇ ਕਦਰਦਾਨ ਹਾਂ।

"ਐਥੇ ਜਿੰਨੀਆਂ ਵੀ ਮੰਗਾਂ ਪੇਸ਼ ਕੀਤੀਆਂ ਗਈਆਂ ਨੇ ਉਹਨਾਂ ਵਿਚ ਟੈਲੀਫੋਨ ਬਾਰੇ ਕਿਸੇ ਨੇ ਕੁਝ ਨਹੀਂ ਕਿਹਾ, ਜਿਵੇਂ ਇਸ ਇਲਾਕੇ ਨੂੰ ਘੱਟ ਹੀ ਲੋੜ ਹੋਵੇ, ਪਰ ਮੈਂ ਕਹਾਂਗਾ ਕਿ ਸ. ਬੂਟਾ ਸਿੰਘ ਹੁਰੀਂ ਸਬੰਧਿਤ ਮੰਤਰੀਆਂ ਨੂੰ ਕਹਿ ਕੇ ਇਥੋਂ ਦੀ ਲਾਈਨ ਦਿੱਲੀ ਅਤੇ ਮਹਾਨਗਰਾਂ ਨਾਲ ਸਿੱਧੀ ਅਤੇ ਪੱਕੀ ਕਰਵਾਉਣਗੇ।

"ਅੱਜ 9 ਜੋੜਿਆਂ ਦੇ ਅਨੰਦ ਕਾਰਜ ਹੋਏ ਹਨ। ਅਸੀਂ ਵਿਆਹ ਨੂੰ ਕੋਈ ਅਹਿਮ ਮਸਲਾ ਬਣਾਉਣ ਦੇ ਹੱਕ ਵਿਚ ਨਹੀਂ। ਅਸੀਂ ਇਸਨੂੰ ਸਾਧਾਰਨ ਅਮਲ ਵਾਂਗ ਕਰਨਾ ਚਾਹੁੰਦੇ ਹਾਂ। ਤਿੰਨ ਜੋੜੇ ਅੱਜ ਸਵੇਰੇ ਹੀ ਤਿਆਰ ਕੀਤੇ ਹਨ। ਵਿਆਹਾਂ ਨੂੰ ਬਵਾਲ ਨਾ ਬਣਾਓ, ਸੌਖਿਆਂ ਕਰ ਦਿਓ। ਲੈਣ ਦੇਣ ਦੀ ਭਾਵਨਾ ਹੀ ਹੈ ਜਿਹੜੀ ਵਿਵਾਹਿਤ ਜ਼ਿੰਦਗੀ ਨੂੰ ਜ਼ਹਿਮਤ ਬਣਾਉਂਦੀ ਹੈ।"

ਦੋ-ਤਿੰਨ ਮਿੰਟ ਰਹਿੰਦੇ ਸਨ ਦੁਪਹਿਰ ਦੇ 12 ਵੱਜਣ ਨੂੰ। ਅੱਗੇ ਹਮੇਸ਼ਾਂ 8-9 ਵਜੇ ਤਕ ਮੇਲੇ ਦੀ ਸਮਾਪਤੀ ਹੋ ਜਾਇਆ ਕਰਦੀ ਸੀ। ਪਰ ਅੱਜ ਇਸ ਸੰਭਾਵਤ ਦੇਰੀ ਨੂੰ ਮੁਖ ਰੱਖ ਕੇ ਹੀ ਅਨੰਦ ਕਾਰਜਾਂ ਲਈ ਜਵਾਨ ਬੱਚੇ ਦੇਰ ਨਾਲ ਬਿਠਾਲੇ ਗਏ ਸਨ। ਜਦੋਂ ਪੂਰਬਾ ਮਹਿੰਦਰ ਸਿੰਘ ਨੇ ਮੇਲੇ ਦੀ ਅੰਤਮ ਅਰਦਾਸ ਕੀਤੀ ਤਾਂ 12 ਵਜ ਗਏ। ਪੂਰਬਾ ਨੇ 85 ਸਾਧਾਰਨ ਪਾਠਾਂ ਦੇ ਭੋਗਾਂ ਦੀ ਅਰਦਾਸ ਕੀਤੀ ਤਾਂ ਵੇਰਵਾ ਇਸ ਪਰਕਾਰ ਦਿੱਤਾ:

*10 ਪਾਠਾਂ ਦੇ ਭੋਗ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ*

*5 ਪਾਠ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ*

*5 ਪਾਠ ਸਤਿਗੁਰੂ ਜਗਜੀਤ ਸਿੰਘ ਜੀ ਦੀ ਦੇਹ ਅਰੋਗਤਾ ਹਿਤ*

*2 ਪਾਠ ਮਨੋਕਾਮਨਾ ਵਾਲਿਆਂ ਦੇ*

*9 ਪਾਠ ਅਨੰਦ ਕਾਰਜਾਂ ਵਾਲਿਆਂ ਦੇ*

*3 ਪਾਠ ਕਾਕਾ ਤੇਜਪਾਲ ਸਿੰਘ ਨਮਿਤ*

ਬਾਕੀ ਪਾਠਾਂ ਦਾ ਵੇਰਵਾ ਵੀ ਦਿਤਾ ਗਿਆ ਜੋ ਯਾਦ ਨਹੀਂ ਰਿਹਾ। ਮੇਲੇ ਦੀ ਅਰਦਾਸ ਵਿਚ ਸ. ਬੰਤਾ ਸਿੰਘ (ਤਾਏ ਦਾ ਪੁੱਤ ਭਰਾ) ਸ. ਸੂਰਤਾ ਸਿੰਘ, ਸ. ਮੂਰਤਾ ਸਿੰਘ , ਸ. ਜੁਗਿੰਦਰ ਸਿੰਘ, ਸ. ਮਹਿੰਦਰ ਸਿੰਘ ਹੁਰਾਂ ਦੇ ਨਾਮ ਲਏ ਗਏ ਜਿਨ੍ਹਾਂ ਵਲੋਂ ਇਹ ਮੇਲਾ ਕਰਵਾਇਆ ਗਿਆ ਸੀ।

ਇਸ ਤਰ੍ਹਾਂ ਅੱਜ 25 ਦਿਨਾਂ ਜਪ ਪ੍ਰਯੋਗ ਮੇਲੇ ਦੀ ਸਮਾਪਤੀ ਹੋ ਗਈ।

ਦਰਬਾਰ ਸਾਹਿਬ ਤੋਂ ਤੁਕ ਪਾਠ ਉਪਰੰਤ, ਵਿਵਾਹਤ ਬਚਿਆਂ ਨੇ ਕੜਾਹ ਪ੍ਰਸ਼ਾਦ ਦਾ ਵਰਤਾਰਾ ਲੈ, ਸਤਿਗੁਰੂ ਜੀ ਨੂੰ ਆ ਕੇ ਨਮਸਕਾਰ ਕੀਤੀ। ਮਾਪਿਆਂ ਨੂੰ ਸਤਿਗੁਰਾਂ ਦੇਣ-ਲੈਣ ਨਾ ਕਰਨ ਦੀ ਹਦਾਇਤ ਕੀਤੀ ਅਤੇ ਸ. ਬੂਟਾ ਸਿੰਘ ਨੂੰ ਕੁਝ ਛਕਣ ਛਕਾਣ ਕਰਵਾ ਕੇ ਵਿਦਾ ਕੀਤਾ ਗਿਆ। ਏਧਰ ਸਤਿਗੁਰੂ ਦਾ ਜੱਥਾ ਵੀ ਹੁਕਮ ਅਨੁਸਾਰ ਚਲਣ ਨੂੰ ਤਿਆਰ ਸੀ। ਮੈਨੂੰ ਨਹੀਂ ਪਤਾ ਕਿ ਹੁਣ ਸੂਰਤਗੜ੍ਹ ਸਰਕਾਰੀ ਫਾਰਮ ਵੇਖਣ ਲਈ ਜਾਇਆ ਗਿਆ ਅਥਵਾ ਸਿੱਧਾ ਜੀਵਨ ਨਗਰ ਨੂੰ ਪ੍ਰਸਥਾਨ ਕੀਤਾ ਗਿਆ।

ਮੈਂ ਤਾਂ ਅਰਦਾਸ ਵੀ ਬਾਹਰ ਹੀ ਆ ਕੇ ਸੁਣੀ ਸੀ ਕਿਉਂਕਿ ਮੇਰੀ ਟਿਕਟ ਪਹਿਲਾਂ ਤੋਂ ਹੀ ਕਰਨ ਪੁਰੋਂ ਦਿੱਲੀ ਵਾਸਤੇ ਬੁਕ ਸੀ।

ਸਾਧ ਸੰਗਤ ਪ੍ਰਸ਼ਾਦਾ ਪਾਣੀ ਛਕ ਕੇ ਘਰੋ ਘਰੀ ਜਾਣ ਨੂੰ ਉਤਾਵਲੀ ਸੀ। ਗੱਡੀਆਂ, ਕਾਰਾਂ, ਟ੍ਰੱਕ, ਬੱਸਾਂ, ਟ੍ਰੈਕਟਰ ਟ੍ਰਾਲੀਆਂ ਘੂੰ ਘੂੰ ਕਰਨ ਲੱਗੇ ਤੇ ਉਮੀਦ ਨਹੀਂ ਕਿ ਰਾਤ ਤੱਕ ਕੋਈ ਬਾਹਰੋਂ ਆਇਆ ਰਹਿ ਸਕਿਆ ਹੋਵੇ।

ਮੇਰਾ ਸਾਥ ਵੈਦ ਗੁਰਦੇਵ ਸਿੰਘ ਨੇ ਗੰਗਾ ਨਗਰ ਤਕ ਦਿੱਤਾ। ਰੇਲ ਸਾਡੀ ਨਿਕਲ ਚੁੱਕੀ ਸੀ। ਬੱਸਾਂ ਦੇ ਅੰਦਰ ਅਤੇ ਉੱਤੇ ਬੈਠ ਕੇ ਲੋਕ ਗੰਗਾ ਨਗਰ ਨੂੰ ਧਾਈਆਂ ਕਰ ਰਹੇ ਸਨ।

ਗੰਗਾ ਨਗਰ ਨੂੰ ਜਾਂਦਿਆਂ ਪਿੰਡ 23-ਸ਼ੈੱਡ ਆਇਆ ਤਾਂ ਬਹੁਤ ਸਾਰੀਆਂ ਹਿੰਦੂ ਸਵਾਰੀਆਂ ਅਤੇ ਨਾਮਧਾਰੀ ਸਿੰਘ ਬੱਸ ਤੋਂ ਉਤਰ ਪਏ। ਪਤਾ ਲੱਗਾ ਕਿ ਇਹ ਹਿੰਦੂ ਵੀ ਨਾਮਧਾਰੀ ਹਨ ਅਤੇ ਸਾਰਾ ਹੀ 23-ਟੀ ਨਾਮਧਾਰੀਆਂ ਦਾ ਹੀ ਹੈ ਅਤੇ ਰੋਜ਼ਾਨਾ ਇਸ ਪਿਛੋਂ ਵੀ ਵਾਰੀ ਸੇਤੀ ਲੋਕ 17-ਓ ਵਿਚ ਜਾਂਦੇ ਰਹੇ ਹਨ।

ਦਿੱਲੀ ਦੇ ਬਹੁਤ ਸਾਰੇ ਨਾਮਧਾਰੀਆਂ ਨੇ ਗੰਗਾ ਨਗਰੋਂ ਆ ਕੇ ਸੀਟਾਂ ਬੁੱਕ ਕਰਵਾਈਆਂ। ਇਹਨਾਂ ਵਿਚ ਮੈਨੂੰ ਠਾਕੁਰ ਸਮਸ਼ੇਰ ਸਿੰਘ ਜੀ ਤੇ ਪਰਵਾਰ ਅਤੇ ਇਹਨਾਂ ਦੀ ਤਾਬਿਆ ਵਿਚ ਸੰਤ ਗੁਰਚਰਨ ਸਿੰਘ, ਰਮੇਸ਼ ਨਗਰ, ਵੀ ਮੈਨੂੰ ਗੰਗਾ ਨਗਰ ਮਿਲੇ। ਬਾਜ਼ਾਰ ਵਿਚ ਘੁੰਮਦੇ ਫਿਰਦਿਆਂ ਠਾਕੁਰ ਸਮਸ਼ੇਰ ਸਿੰਘ ਜੀ ਨੇ ਦੱਸਿਆ: ਇਕ ਵਾਰ ਮਹਾਰਾਜ ਜੀ (ਨਿਹਾਲ ਸਿੰਘ ਜੀ) ਨਾਲ ਡੀ. ਸੀ. ਨੂੰ ਮਿਲਣ ਦਾ ਇਤਫ਼ਾਕ ਹੋਇਆ। ਕੋਈ ਗੱਲ ਉਸ ਨੇ ਮਹਾਰਾਜ ਜੀ ਨੂੰ ਪੁੱਛੀ। ਮੈਂ ਤੁਰਤ ਉਸ ਦਾ ਉੱਤਰ ਦੇ ਦਿਤਾ। ਉਸ ਘੜੀ ਤਾਂ ਮਹਾਰਾਜ ਨਾ ਬੋਲੇ; ਪਰ ਜਦੋਂ ਅਸੀਂ ਡੀ. ਸੀ. ਦੇ ਬੰਗਲਿਓਂ ਪਰਤੇ, ਮਹਾਰਾਜ ਜੀ ਨੇ ਮੈਨੂੰ ਸਮਝਾਇਆ: ਜਦੋਂ ਵੱਡੇ ਗੱਲਾਂ ਕਰ ਰਹੇ ਹੋਣ ਤੇ ਉਹ ਵੀ ਇਕ ਦੂਜੇ ਨੂੰ ਪੁੱਛ ਦੱਸ ਰਹੇ ਹੋਣ ਤਾਂ ਛੋਟਿਆਂ ਨੂੰ ਚਾਤਰ ਬਣ ਕੇ ਆਪ ਗੱਲ ਨਹੀਂ ਕਰਨੀ ਚਾਹੀਦੀ। ਤੇਰਾ ਡੀ. ਸੀ. ਨੂੰ ਉੱਤਰ ਦੇਣਾ ਅਯੋਗ ਸੀ ਮੇਰੇ ਹੁੰਦਿਆਂ।

ਠਾਕੁਰ ਸਮਸ਼ੇਰ ਸਿੰਘ ਜੀ ਨੇ ਮੈਨੂੰ ਦੱਸਿਆ: ਕਵੀ ਜੀ, ਉਹ ਦਿਨ ਜਾਏ ਤੇ ਅੱਜ ਦਾ ਆਏ, ਮੁੜ ਕੇ ਮੈਂ ਉਹ ਗਲਤੀ ਨਹੀਂ ਕੀਤੀ।

ਇਕ ਪ੍ਰਸੰਸਾਤਮਕ ਗੱਲ ਠਾਕੁਰ ਜੀ ਨੇ ਸ. ਸੁਰਿੰਦਰ ਸਿੰਘ ਮਨਚੰਦਾ ਬਾਰੇ ਕਰਦਿਆਂ ਉਸ ਦੇ ਪਿਤਾ ਸੰਤ ਹਰਬੰਸ ਸਿੰਘ ਮਨਚੰਦਾ ਦੀ ਕੀਤੀ। ਸਤਿਗੁਰੂ ਜੀ ਨੇ ਸਾਰੇ ਭੈਣੀ ਸਾਹਿਬ ਦੀ ਮੁੜ ਉਸਾਰੀ ਕੀਤੀ ਹੈ। ਹਰ ਜਗਹ ਨੂੰ ਐਸਾ ਵਰਤਣਯੋਗ ਬਣਾਇਆ ਹੈ ਕਿ ਹੁਣ ਮੇਲਿਆਂ, ਹੋਲਿਆਂ ਸਮੇਂ ਪਿੰਡ ਵਾਲਿਆਂ ਕੋਲੋਂ ਜਗਹ ਲੈਣ ਦੀ ਲੋੜ ਨਹੀਂ। ਮੈਂ ਇਕ ਵਾਰ ਗੁਰੂ ਹਰੀ ਸਿੰਘ ਜੀ ਵਾਲੇ ਚੁਬਾਰੇ (ਗੱਦੀ ਸਾਹਿਬ) ਗਿਆ। ਓਥੇ ਮਾਤਾ ਜੀ ਦੇ ਦਰਸ਼ਨ ਹੋਏ, ਸਬੱਬ ਨਾਲ ਸੰਤ ਹਰਬੰਸ ਸਿੰਘ ਵੀ ਉਥੇ ਮੌਜੂਦ ਸੀ। ਮੈਂ ਅਰਜ਼ ਕੀਤੀ: ਮਾਤਾ ਜੀ, ਗੱਦੀ ਸਾਹਿਬ ਵਾਲਾ ਚੁਬਾਰਾ ਤਾਂ ਜਿਉਂ ਦਾ ਤਿਉਂ ਰਹਿਣ ਦੇਈਏ। ਮਾਤਾ ਜੀ ਨੇ ਬਚਨ ਕੀਤਾ: ਸਤਿਗੁਰੂ ਜੀ ਦੀ ਵੀ ਇਹੋ ਇੱਛਾ ਹੈ, ਪਰ ਇਸ ਚੁਬਾਰੇ ਨੂੰ ਕੱਚਾ ਤਾਂ ਸੰਭਾਲਿਆ ਨਹੀਂ ਜਾ ਸਕਦਾ। ਇਸ ਨੂੰ ਐਨ ਇਹੋ ਜਿਹਾ ਬਣਾਈ ਰੱਖਣ ਲਈ ਵੀ ਕੁਝ ਖ਼ਰਚਾ ਲੋੜੀਂਦਾ ਹੈ। ਸੁਰਿੰਦਰ ਸਿੰਘ ਦੇ ਪਿਤਾ ਨੇ ਤੁਰਤ ਕਿਹਾ: ਮਾਤਾ ਜੀ ਇਹ ਸੇਵਾ ਮੈਨੂੰ ਬਖ਼ਸ਼ੋ। ਇਸ ਦਾ ਸਾਰਾ ਖ਼ਰਚ ਮੈਂ ਦਿਆਂਗਾ।

ਠਾਕੁਰ ਸਮਸ਼ੇਰ ਸਿੰਘ ਜੀ ਨੇ ਮੈਨੂੰ ਦੱਸਿਆ ਕਿ ਪਿਤਾ ਦੀ ਇਹ ਸੁਭਾਵਕ ਉਦਾਰਤਾ ਸੁਰਿੰਦਰ ਸਿੰਘ ਮਨਚੰਦਾ ਦੇ ਹਿੱਸੇ ਵੀ ਆਈ।



## 15 ਅਕਤੂਬਰ 1984, ਸੋਮਵਾਰ
## ਨਵੀਂ ਦਿੱਲੀ

ਸਵੇਰੇ 7 ਵੱਜਦੇ ਨੂੰ ਮੈਂ ਆਪਣੇ ਘਰ ਜੇ-3/199 ਰਾਜੌਰੀ ਗਾਰਡਨ ਵਿਖੇ ਪਹੁੰਚ ਗਿਆ। ਘਰ ਆਉਂਦਿਆਂ ਨੂੰ ਕਾਫ਼ੀ ਸੱਜਣਾਂ ਦੀਆਂ ਚਿੱਠੀਆਂ ਮਿਲੀਆਂ। ਉਹਨਾਂ 'ਚੋਂ ਇਥੇ ਇਕੋ ਜ਼ਿਕਰ ਕਰਨਯੋਗ ਹੈ।

ਸ. ਸਾਧੂ ਸਿੰਘ, ਸਾਬਕਾ ਸੰਤ ਇੰਜਨੀਅਰਿੰਗ ਜਲੰਧਰ, ਅਤੇ ਫੇਰ ਸੰਗੀਤ ਸਿਨੇਮਾ ਲੁਧਿਆਣੇ ਵਾਲਿਆਂ ਦੀ ਡਲਹੌਜ਼ੀ ਤੋਂ ਚਿੱਠੀ ਆਈ ਸੀ। ਸੰਗੀਤ ਸਿਨੇਮਾ ਦੇ ਮਾਲਕ ਨੂੰ ਮੇਰੇ ਨਾਲ ਗੱਲ ਕਰਨ ਦੀ ਕੀ ਲੋੜ ਸੀ? ਭਾਵੇਂ ਉਸ ਦਾ ਮੇਰੇ ਨਾਲ ਕਦੇ ਬਹੁਤ ਗੂੜ੍ਹ ਸੀ, ਸਤਿਗੁਰੂ ਜੀ ਨੂੰ ਕੇਂਦਰੀ ਨੁਕਤਾ ਮੰਨ ਕੇ ਪਰ ਸੰਗੀਤ ਸਿਨੇਮਾ ਦੇ ਉਦਘਾਟਨ ਦੀ ਖ਼ਬਰ ਦੇ ਕੇ ਫੇਰ ਉਹ ਮਨੋਂ ਮੈਥੋਂ ਦੂਰ ਹੋਣ ਦੀ ਕੋਸ਼ਿਸ਼ ਕਰਨ ਲੱਗਾ। ਮੈਂ ਵੀ ਚੁੱਪ ਵੱਟ ਲਈ। ਪਰ ਇੰਗਲੈਂਡ ਦੇ ਹੋਲੇ ਤੇ ਸ. ਸਾਧੂ ਸਿੰਘ ਦੇ ਵੱਡੇ ਲੜਕੇ ਜਿਤਿੰਦਰ ਨੇ ਮੈਨੂੰ ਅਪਣਾ ਕੇ ਜਿੱਥੇ ਮੇਰੇ ਅੰਦਰ ਮੋਹ-ਮਮਤਾ ਜਗਾਏ, ਉਥੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਗਿਆਂ ਜਿਤਿੰਦਰ ਨੂੰ ਜਿਵੇਂ ਸਤਿਗੁਰਾਂ ਨਿਵਾਜਿਆ, ਉਹ ਪੁਰਾਣੇ ਪਿਆਰ ਦਾ ਸੁਰਜੀਤੀਕਰਣ ਹੀ ਸੀ।

ਸਤਿਗੁਰਾਂ ਜਿਤਿੰਦਰ ਨਾਲ ਸੰਬੰਧਤ ਦੋ ਤਸਵੀਰਾਂ ਮੈਨੂੰ ਸ. ਸਾਧੂ ਸਿੰਘ ਨੂੰ ਡਲਹੌਜ਼ੀ ਉਸ ਦੇ ਪਤੇ 'ਤੇ ਭੇਜਣ ਦੀ ਆਗਿਆ ਕੀਤੀ। ਮੈਂ ਹੁਕਮ ਦੀ ਤਾਮੀਲ ਕਰਦਿਆਂ ਸਾਧੂ ਸਿੰਘ ਨੂੰ ਫੋਟੋ ਭੇਜਦਿਆਂ ਇੱਕ ਸੰਖਿਪਤ ਪਰ ਸੁੱਕੇ ਅੱਖਰਾਂ ਦਾ ਪੱਤਰ ਲਿਖ ਦਿਤਾ ਕਿ ਹੁਕਮ ਅਨੁਸਾਰ ਫੋਟੋ ਭੇਜ ਰਿਹਾ ਹਾਂ। ਇਸ ਤੇ ਲਾਜ਼ਮੀ ਤੌਰ ਤੇ ਸ. ਸਾਧੂ ਸਿੰਘ ਦੇ ਅੰਦਰ ਕੁਝ ਨਾ ਕੁਝ ਹੋਇਆ ਹੋਵੇਗਾ। ਇੰਨੀ ਭੂਮਿਕਾ ਨਾਲ ਮੈਂ ਉਹ ਪੱਤਰ ਪੇਸ਼ ਕਰਦਾ ਹਾਂ।

*ਡਲਹੌਜ਼ੀ (ਹਿ.ਪ੍ਰ.)*
*27.9.1980*

*ਵਰਤਮਾਨ ਮਿੱਤਰ ਪ੍ਰੀਤਮ ਸਿੰਘ ਜੀ ਕਵੀ,*

*ਸਤਿ ਸ੍ਰੀ ਅਕਾਲ!*

*18.9.84 ਦੀ ਲਿਖੀ ਚਿੱਠੀ ਮਿਲੀ ਜਿਸ ਵਿਚ ਦੋ ਬੱਚਿਆਂ ਦੀਆਂ ਫੋਟੋਆਂ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਖਿੱਚੀਆਂ ਹੋਈਆਂ ਮਿਲੀਆਂ, ਦੇਖ ਕੇ ਮਨ ਪ੍ਰਸੰਨ ਹੋਇਆ। ਫੋਟੋਆਂ ਭੇਜਣ ਦਾ ਧੰਨਵਾਦ।...*

*ਉਸ ਤੋਂ ਉਪਰੰਤ 26.5.84 ਨੂੰ ਸ੍ਰੀ ਹਜ਼ੂਰ ਸਤਿਗੁਰੂ ਜੀ ਨੇ, ਵੱਡੇ ਮਾਤਾ ਜੀ, ਮਹਾਰਾਜ*

*ਬੀਰ ਸਿੰਘ ਜੀ, ਬੇਬੇ ਜੀ, ਅਤੇ ਨਿਕਟ ਵਰਤੀਆਂ ਸਮੇਤ ਡਲਹੌਜ਼ੀ ਵਿਖੇ ਦਰਸ਼ਨ ਦੇ ਕੇ ਇਤਨੀ ਮਹਾਨ ਕਿਰਪਾ ਕੀਤੀ ਜਿਹੜੀ ਕਿ ਲਿਖਣ ਵਿਚ ਬਿਆਨ ਨਹੀਂ ਕੀਤੀ ਜਾ ਸਕਦੀ। ਸ੍ਰੀ ਸਤਿਗੁਰੂ ਜੀ ਦੋ ਦਿਨ ਠਹਿਰੇ ਅਤੇ ਮਹਾਰਾਜ ਜੀ ਇਕ ਦਿਨ ਕਿਰਪਾ ਕਰਕੇ ਜ਼ਰੂਰੀ ਰੁਝੇਵਿਆਂ ਕਾਰਨ ਵਾਪਸ ਚਲੇ ਗਏ।*

*ਇਹ ਸਮਾਂ ਇਸ ਤਰ੍ਹਾਂ ਅਨੰਦਮਈ ਗੁਜ਼ਰਿਆ। ਇਸ ਦਾ ਸੁਆਦ ਤਾਂ ਇਸ ਨੂੰ ਮਾਨਣ ਵਾਲੇ ਹੀ ਜਾਣ ਸਕਦੇ ਹਨ। ਕਾਇਆ ਕਲਪ ਸੁਣਿਆ ਕਰਦੇ ਸੀ ਪਰ ਵਰਤੋਂ ਵਿਚ ਨਹੀਂ ਸੀ ਦੇਖੀ; ਪਰ ਆਪਣੇ ਤੇ ਵਾਪਰੀ ਤਾਂ ਗੱਲ ਝੂਠੀ ਨਹੀਂ ਹੋ ਸਕਦੀ। ਏਸੇ ਤਰ੍ਹਾਂ ਹੀ ਵਿਚਰਿਆ ਹੈ ਅਤੇ ਵਿਚਰ ਰਿਹਾ ਹੈ।*

*ਗੱਲ ਤਾਂ ਲੰਮੀ ਹੈ, ਮਿਲ ਕੇ ਕਰਾਂਗੇ, ਇਸ ਅਨੰਦ ਨੂੰ ਏਥੇ ਹੀ ਮਾਣਦਾ ਹੋਇਆ ਬੰਦ ਕਰਦਾ ਹਾਂ। ਆ ਸਕੇਂ ਤਾਂ ਮਿਲ ਜਾ।*

***ਸਾਧੂ ਸਿੰਘ***

## 17 ਅਕਤੂਬਰ, 1984, ਬੁੱਧਵਾਰ

## ਨਵੀਂ ਦਿੱਲੀ

ਰਾਤੀਂ ਕੋਈ 6-6.30 ਵਜੇ ਮੇਰੇ ਘਰ ਇਕ ਕਚਮਰੜ ਦਾੜ੍ਹੀ ਵਾਲਾ ਤੇ ਦੂਜਾ ਕਾਲੀ ਦਾੜ੍ਹੀ ਵਾਲਾ ਵਿਦਿਆਰਥੀ ਜੁਆਨ ਦਾਖ਼ਲ ਹੋਏ। ਪੁੱਛਣ ਤੇ ਪਤਾ ਲੱਗਾ ਕਿ ਵੱਡਾ ਸ. ਇੰਦਰ ਸਿੰਘ ਮੇਰੇ ਮਿੱਤਰ ਸੰਤ ਪ੍ਰੇਮ ਸਿੰਘ ਮੱਲ੍ਹ ਵਾਲੀਏ ਦਾ ਲੜਕਾ ਹੈ, ਦੂਜਾ ਸ. ਗੁਰਦਿਆਲ ਸਿੰਘ ਸਿੱਧੂ 145-ਏ, ਐਲ.ਆਈ. ਸੀ., ਫਲੈਟ ਮਾਇਆਪੁਰੀ, ਨਵੀਂ ਦਿੱਲੀਓਂ ਹੈ। ਸ. ਇੰਦਰ ਸਿੰਘ ਸ. ਸਿੱਧੂ ਦਾ ਭਣਵੱਈਆ ਹੋਣ ਕਰਕੇ ਸਿੱਧਾ ਉਥੇ ਪਹੁੰਚਿਆ। ਸ. ਇੰਦਰ ਸਿੰਘ ਮੈਨੂੰ ਦੱਸਣ ਲੱਗਾ: ਮੈਂ ਸਤਿਗੁਰੂ ਜੀ ਦਾ ਭੇਜਿਆ ਹੋਇਆ ਸ. ਹੰਸਪਾਲ ਨੂੰ ਮਿਲਣ ਆਇਆ ਹਾਂ। ਮੇਰੇ ਪੋਤਰੇ ਦਾ ਸਿਰ ਵੱਡਾ ਹੋਈ ਜਾਂਦਾ ਹੈ। ਰਣਜੀਤ ਅਜੇ ਦੋ ਮਹੀਨਿਆਂ ਦਾ ਹੀ ਸੀ। ਬਾਕੀ ਸਰੀਰ ਨੇ ਓਨਾ ਵਿਕਾਸ ਨਹੀਂ ਕੀਤਾ ਜਿੰਨਾ ਸਿਰ ਵਾਧੇ ਪਿਆ ਹੋਇਆ ਹੈ। ਇਹ ਤਾਂ ਫਟ ਜਾਣ ਵਾਲੀ ਹਾਲਤ ਵਿਚ ਵਿਕਾਸ ਲੈ ਰਿਹਾ ਹੈ। ਸਤਿਗੁਰੂ ਜੀ ਨੂੰ ਬੇਨਤੀ ਕੀਤੀ ਕਿ ਆਪ ਨੇ ਹੰਸਪਾਲ ਨੂੰ ਮਿਲ ਕੇ ਉਸ ਦੁਆਰਾ ਡਾ. ਅਲੀ ਨੂੰ ਬੱਚਾ ਵਿਖਾਲਣਾ ਹੈ, ਸਾਨੂੰ ਹੰਸਪਾਲ ਦਾ ਘਰ ਦੱਸੋ, ਮੇਰੇ ਘਰ ਦਾ ਪਤਾ ਸ. ਗੁਰਦਿਆਲ ਸਿੰਘ ਦੇ ਲੜਕੇ ਨੂੰ ਯਾਦ ਸੀ।

ਸ. ਇੰਦਰ ਸਿੰਘ ਕਿਹਾ: ਸੱਚੇ ਪਾਤਸ਼ਾਹ ਜੀ ਦੇ ਕੱਲ੍ਹ ਹੀ ਦਰਸ਼ਨ ਹੋਏ ਅਤੇ ਸਬੱਬ ਨਾਲ ਹੰਸਪਾਲ ਵੀ ਕੋਲ ਹੀ ਆ ਗਿਆ ਸੀ। ਸੋ ਉਸ ਨੂੰ ਹੁਕਮ ਹੋ



ਗਿਆ। ਉਹਨਾਂ ਅੱਜ ਸਾਨੂੰ ਦਿੱਲੀ ਮਿਲਣ ਲਈ ਆਖਿਆ ਸੀ। ਅਸੀਂ ਆ ਗਏ ਹਾਂ ਤੇ ਹੰਸਪਾਲ ਜੀ ਨੂੰ ਆਪਣੇ ਆਏ ਦਾ ਪਤਾ ਦੇਣਾ ਹੈ। ਓਨਾ ਦੇ ਘਰ ਦਾ ਪਤਾ ਦੱਸੋ।

ਇੰਜ ਸੱਚੇ ਪਾਤਸ਼ਾਹ ਜੀ ਨੇ ਇਕ ਸਾਧਾਰਨ ਕਿਸਾਨ ਦੀ ਮਦਦ ਹਿਤ ਆਪਣੇ ਸੂਤਰ ਦਾ ਇਸਤੇਮਾਲ ਕੀਤਾ ਹੈ।

ਮੈਨੂੰ ਸ. ਇੰਦਰ ਸਿੰਘ ਤੋਂ ਪਤਾ ਲੱਗਾ ਕਿ ਸੱਚੇ ਪਾਤਸ਼ਾਹ ਜੀ ਸੋਮਵਾਰ 15.10.84 ਨੂੰ ਸੰਤ ਜਗਤ ਸਿੰਘ ਦੀ ਸੁਪਤਨੀ, ਸ. ਦਲੀਪ ਸਿੰਘ ਸਰਗੋਧੇ ਦੀ ਮਾਤਾ ਨਮਿਤ ਭੋਗ ਸਮੇਂ ਸੰਤ ਨਗਰ ਵਿਖੇ ਦਰਸ਼ਨ ਦਿੱਤੇ। 16.10.84 ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਖੇ, ਸਵਰਗਵਾਸੀ ਸੰਤ ਮੱਲ ਸਿੰਘ ਦੇ ਘਰ ਹੋਇਆ। ਏਸੇ ਦਿਨ ਸੰਤ ਅਜਾਇਬ ਸਿੰਘ ਸਰਸੇ ਵਾਲੇ ਦੇ ਘਰ ਸੰਤ ਨਗਰ, ਉਸ ਦੇ ਬੱਚੇ ਦੇ ਵਰ੍ਹੀਣੇ ਦਾ ਭੋਗ ਪਿਆ। ਗੁਰੂ ਕੀ ਹਜ਼ੂਰੀ ਵਿਚ ਅਤੇ ਫੇਰ ਮੱਲ ਸਿੰਘ ਦੀ ਹੀ ਮਾਤਾ (90 ਸਾਲ ਤੋਂ ਉਪਰ ਉਮਰ) ਦਾ ਭੋਗ ਪਾਇਆ। ਏਸੇ ਸ਼ਾਮ ਨੂੰ ਸੱਚੇ ਪਾਤਸ਼ਾਹ ਜੀ ਨੇ ਭੈਣੀ ਸਾਹਿਬ ਪਹੁੰਚਣਾ ਸੀ।

## 18 ਅਕਤੂਬਰ 1984, ਵੀਰਵਾਰ

## ਨਵੀਂ ਦਿੱਲੀ

ਮੇਰੇ ਘਰ ਪਹੁੰਚਦੀਆਂ ਅਖ਼ਬਾਰਾਂ 'ਚੋਂ ਪੰਜਾਬੀ ਟ੍ਰਿਬਿਊਨ ਚੰਡੀਗੜ੍ਹ 18.10.84 ਮਿਤੀ ਦੇ ਪੇਜ 6 ਤੇ ਕਾਲਮ ਵੀ ਛੇ ਉੱਤੇ ਨਾਮਧਾਰੀ ਵਿਦਿਅਕ ਜਥੇ ਵਲੋਂ ਛੋਟੀ ਜਿਹੀ ਖ਼ਬਰ ਲਗੀ ਕਿ ਨਾਮਧਾਰੀ ਸਿਖ 2000 ਦੀ ਗਿਣਤੀ ਵਿਚ ਸ੍ਰੀ ਅੰਮ੍ਰਿਤਸਰ ਸਰੋਵਰ ਦੀ ਕਾਰ ਸੇਵਾ ਲਈ 19.10.84 ਨੂੰ ਅੰਮ੍ਰਿਤਸਰ ਹਰਿਮੰਦਰ ਸਾਹਿਬ ਵਿਖੇ ਜਾਣਗੇ।

***ਨਾਮਧਾਰੀ ਜੱਥਾ***

*ਲੁਧਿਆਣਾ (ਵਿਸ਼ੇਸ਼ ਪ੍ਰਤੀਨਿਧ)*

*ਨਾਮਧਾਰੀ ਸਿੱਖਾਂ ਦਾ ਜੱਥਾ ਹਰਿਮੰਦਰ ਸਾਹਿਬ ਸਰੋਵਰ ਦੀ ਕਾਰ ਸੇਵਾ ਲਈ 19 ਅਕਤੂਬਰ ਨੂੰ ਅੰਮ੍ਰਿਤਸਰ ਪਹੁੰਚ ਰਿਹਾ ਹੈ। ਸਰਬ ਹਿੰਦ ਨਾਮਧਾਰੀ ਵਿਦਿਅਕ ਸੁਸਾਇਟੀ ਦੇ ਪ੍ਰਧਾਨ ਦਲੀਪ ਸਿੰਘ ਨੇ ਅੱਜ ਏਥੇ ਦੱਸਿਆ ਕਿ ਜਥੇ ਵਿਚ 2000 ਨਾਮਧਾਰੀ ਸ਼ਾਮਿਲ ਹੋਣਗੇ। ਨਾਮਧਾਰੀ ਜੋ 'ਕੂਕਾ ਸਿਖ' ਕਰਕੇ ਵੀ ਜਾਣੇ ਜਾਂਦੇ ਹਨ, ਹਰਿਮੰਦਰ ਸਾਹਿਬ ਤੇ ਸਰੋਵਰ ਦੀ ਪਵਿੱਤਰਤਾ ਲਈ ਕੁਰਬਾਨੀਆਂ ਦਿੰਦੇ ਰਹੇ ਹਨ। ਸਰੋਵਰ ਦੀ 1973 ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਕਰਵਾਈ ਗਈ ਕਾਰ ਸੇਵਾ ਦਾ ਉਦਘਾਟਨ ਨਾਮਧਾਰੀ ਸੰਪਰਦਾਇ ਦੇ ਮੁਖੀ ਬਾਬਾ ਜਗਜੀਤ ਸਿੰਘ ਨੇ ਕੀਤਾ ਸੀ।*

*(ਪੰਨਾ 6, ਕਾਲਮ 6)*



(Beetey diyan Parain)
Proofs 3nd

## 20 ਅਕਤੂਬਰ 1984, ਸ਼ਨੀਵਾਰ

## ਨਵੀਂ ਦਿੱਲੀ

ਮੈਂ ਰਮੇਸ਼ ਨਗਰ ਵੱਲ ਜਾ ਰਿਹਾ ਸਾਂ ਤੇ ਮੈਨੂੰ ਸੰਤ ਦਿਆਲ ਸਿੰਘ ਮੁਠੱਡਾ ਅਤੇ ਸੰਤ ਗੁਰਚਰਨ ਸਿੰਘ ਬਾਜਾ ਵਾਲੇ ਮਿਲ ਪਏ। ਉਹਨਾਂ ਤੋਂ ਪਤਾ ਲੱਗਾ ਕਿ ਉਹ 6-7 ਜਣੇ ਬੰਗਲੌਰ ਨੂੰ ਜਾ ਰਹੇ ਹਨ। ਠਾਕੁਰ ਉਦੈ ਸਿੰਘ ਜੀ ਤੇ ਉਨ੍ਹਾਂ ਦੇ ਘਰੋਂ ਬੀਬੀ ਗੁਰਸ਼ਰਨ ਕੌਰ ਵੀ ਕਿਸੇ ਮੌਕੇ ਦਿੱਲੀ ਪਹੁੰਚ ਰਹੇ ਹਨ। ਕੱਲ੍ਹ ਸ਼ਾਮ ਨੂੰ ਬੰਗਲੌਰ ਵਾਸਤੇ ਗੱਡੀ ਚੜ੍ਹਨਗੇ।

## 21 ਅਕਤੂਬਰ 1984, ਐਤਵਾਰ

## ਨਵੀਂ ਦਿੱਲੀ

ਮੈਂ ਪੂਸਾ ਰੋਡ, ਕੋਠੀ, ਠਾਕੁਰ ਉਦੈ ਸਿੰਘ ਜੀ ਨੂੰ ਮਿਲਣ ਚੱਲਿਆ ਤਾਂ ਮੇਰੀ ਸੁਪਤਨੀ ਗੁਰਬਚਨ ਕੌਰ ਵੀ ਨਾਲ ਤਿਆਰ ਹੋ ਪਈ। ਉਹ ਫਰਵਰੀ ਵਿਚ ਬੰਗਲੌਰ ਯਾਤਰਾ ਤੋਂ ਪਿੱਛੋਂ ਨਾ ਠਾਕੁਰ ਜੀ ਨੂੰ ਮਿਲੀ ਸੀ ਅਤੇ ਨਾ ਹੀ ਬੀਬੀ ਜੀ ਨੂੰ। ਦਰਸ਼ਨ ਕਰਨ ਦੀ ਭਾਵਨਾ ਪ੍ਰਚੰਡ ਸੀ।

ਕੋਠੀ ਗਿਆਂ ਪਤਾ ਲੱਗਾ ਉਹ ਮਨਚੰਦਾ ਦੇ ਘਰ ਰਾਜਿੰਦਰ ਨਗਰ ਗਏ ਹਨ, ਅਸਾਂ ਵੀ ਮਨਚੰਦਾ ਦੀ ਸਥਿਤੀ ਸਮਝਣ ਲਈ ਠਾਕੁਰ ਜੀ ਦੇ ਦੀਦਾਰੇ ਉਥੇ ਹੀ ਜਾ ਕਰਨ ਦਾ ਮਨ ਬਣਾ ਕੇ ਤੁਰ ਪਏ। ਸਵਰਗਵਾਸੀ ਹਰਮੀਤ ਕੌਰ ਦਾ ਘਰ ਖ਼ਾਮੋਸ਼ ਸੀ। ਬੰਦ ਬੂਹਿਆਂ ਨੇ ਸੁਆਗਤ ਕੀਤਾ। ਠਕੋਰਿਆ ਤਾਂ ਮਨਚੰਦਾ ਦੇ ਡਰਾਇਵਰ ਨਰਾਇਣ ਦਾਸ ਨੇ ਬੂਹਾ ਖੋਲ੍ਹਿਆ ਅਤੇ ਪੈਰੀਂ ਹੱਥ ਲਾ ਸਾਨੂੰ ਜੀ ਆਇਆਂ ਕਿਹਾ। ਵੱਡੇ ਸਾਰੇ ਘਰ ਵਿਚ ਸਾਰਾ ਸਾਮਾਨ ਵੱਡਾ ਵੱਡਾ ਤੇ ਵੱਡ-ਕੀਮਤੀ ਸੀ। ਸਤਿਗੁਰੂ ਜੀ ਦਾ ਕਲਮੀ ਚਿੱਤਰ ਬਹੁਤ ਵੱਡਾ, ਵੱਡਿਓਂ ਵੱਡੇ ਸਾਈਜ਼ ਦਾ ਰੰਗੀਨ ਟੀ. ਵੀ., ਠਾਕੁਰ ਜੀ ਕਿਤੇ ਨਜ਼ਰ ਨਾ ਪਏ। ਸੁਆਗਤ ਕਮਰੇ ਵਿਚ ਬੈਠਿਆਂ ਮਨਚੰਦੇ ਦੀ ਟੈਲੀਫੋਨ ਕਰਦਿਆਂ ਆਵਾਜ਼ ਸੁਣ ਰਹੀ ਸੀ। ਏਨੀ ਕੁ ਗੱਲ ਮੇਰੀ ਕੰਨੀਂ ਪੈ ਗਈ ਕਿ ਫਲਾਣੇ ਨੂੰ 10,000 ਦਿਤਾ ਜਾਏ। ਵਲਾਇਤ ਨਾਲ ਗੱਲ ਸੀ, ਜ਼ਰੂਰ ਪੌਡਾਂ ਬਾਰੇ ਹੀ ਕੋਈ ਚੱਕਰ ਹੋਵੇਗਾ।

ਵਿਹਲਾ ਹੋ ਕੇ ਸਾਡੇ ਪਾਸ ਆਇਆ ਤੇ ਠਾਕੁਰ ਜੀ ਨੂੰ ਮਿਲਣ ਲਈ ਸਾਨੂੰ ਨਾਲ ਲੈ ਤੁਰਿਆ। ਕਾਰੀਡੋਰ ਕ੍ਰਾਸ ਕਰਕੇ ਇਕ ਕਮਰਿਓਂ ਪਾਰ ਹੋ ਦੂਜੇ ਵਿਚ ਦਾਖ਼ਲ ਹੋਏ ਤਾਂ 10,000/= ਵਾਲਾ ਪਲੰਘ ਟੈਲੀਫੂਨ ਦਫ਼ਤਰ ਦਾ ਕੰਮ ਕਰ ਰਿਹਾ ਸੀ। ਠਾਕੁਰ ਜੀ ਤੇ ਬੀਬੀ ਜੀ ਬੈਠੇ ਹੋਏ ਸਨ। ਠਾਕੁਰ ਜੀ ਸ. ਰੰਧਾਵੇ ਨੂੰ ਵਲਾਇਤ ਵਿਚੋਂ ਉਹਨਾਂ ਦੇ ਬੰਗਲੌਰ ਫਾਰਮ ਲਈ ਕੁਝ ਰਸਾਇਣਿਕ ਪਦਾਰਥ ਮੰਗਵਾਣ ਲਈ ਆਦੇਸ਼ ਦੇ ਰਹੇ ਸਨ।

ਠਾਕੁਰ ਜੀ ਨਾਲ ਇਸੇ ਸਾਲ ਦੇ ਮੁੱਢਲੇ ਮਹੀਨਿਆਂ ਵਿਚ ਬਿਤਾਏ ਕੁਝ ਦਿਨਾਂ ਦੀਆਂ ਯਾਦਾਂ ਐਲਬਮਾਂ ਵਿਚ ਰੰਗੀਨ ਫੋਟੋ ਦੇ ਰੂਪ ਵਿਚ ਸੁਰੱਖਿਅਤ ਸਨ, ਮੈਂ ਦੋ ਐਲਬਮਾਂ ਉਨ੍ਹਾਂ ਨੂੰ ਭੇਟ ਕੀਤੀਆਂ ਅਤੇ ਨਾਲ ਹੀ ਬੰਗਲੌਰ ਫਾਰਮ ਵਿਚ ਹੋਰ ਕੀਤੇ ਗਏ ਵਾਧੇ ਦੀ ਜਾਣਕਾਰੀ ਲਈ।

ਠਾਕੁਰ ਜੀ ਨੇ ਦੱਸਿਆ ਕਿ ਗੰਨਾ ਪਹਿਲਾਂ 25 ਏਕੜ ਸੀ, ਹੁਣ ਉਸ ਵਿਚ 5 ਏਕੜ ਦਾ ਹੋਰ ਵਾਧਾ ਕੀਤਾ ਹੈ। ਅੰਗੂਰਾਂ ਦੇ ਤਿੰਨ ਏਕੜ ਹੋਰ ਵਧਾਏ ਹਨ ਅਤੇ ਪੰਜ ਏਕੜ ਅੰਬਾਂ ਦੇ ਵੀ ਹੋਰ ਲਗਾ ਦਿੱਤੇ ਹਨ। ਠਾਕੁਰ ਜੀ ਨੇ ਦੱਸਿਆ: ਬੰਗਲੌਰ ਫਾਰਮ ਵਿਚ ਹੁਣ ਹਰ ਤਰ੍ਹਾਂ ਤਰੱਕੀ ਤੇ ਖ਼ੁਸ਼ਹਾਲੀ ਹੈ।

ਠਾਕੁਰ ਜੀ ਨੇ ਦੱਸਿਆ (11 ਵਜੇ) ਕਿ ਸੱਚੇ ਪਾਤਸ਼ਾਹ ਜੀ ਨਾਲ ਹੁਣੇ ਹੁਣੇ ਲੁਧਿਆਣੇ ਫੋਨ ਹੋਇਆ ਸੀ। ਆਪ ਜੀ ਦੰਦਾਂ ਦੇ ਸੰਬੰਧ ਵਿਚ ਡਾ. ਵੋਹਰਾ ਕੋਲ ਆਏ ਸਨ, ਹੁਣੇ ਭੈਣੀ ਸਾਹਿਬ ਜਾ ਰਹੇ ਹਨ।

ਠਾਕੁਰ ਜੀ ਤੇ ਮਨਚੰਦਾ ਤੋਂ ਇਹ ਵੀ ਪਤਾ ਲੱਗਾ ਕਿ ਗੁਰਦੇਵ ਸਿੰਘ-ਹਰਭਜਨ ਸਿੰਘ (ਸਰੋਦ-ਸਿਤਾਰ ਵਾਦਕ) ਇੰਗਲੈਂਡ ਵਿਚੋਂ ਇਸ ਮਹੀਨੇ ਦੀ ਅਖ਼ੀਰ ਵਿਚ ਆ ਰਹੇ ਹਨ।

ਘਰ ਵਿਚ ਮਨਚੰਦਾ ਦੀ ਨਵ-ਪਤਨੀ ਨਾ ਵੇਖ ਮੈਂ ਉਸ ਬਾਰੇ ਪੁੱਛਿਆ ਤਾਂ ਉਸ ਕਿਹਾ: ਬਸ ਉਹ ਅੱਜ ਹੀ ਆ ਰਹੀ ਹੈ, ਬੈਂਕਕ ਗਈ ਹੋਈ ਸੀ। ਏਨੇ ਵੱਡੇ ਮਕਾਨ ਵਿਚ 'ਕੱਲਾ ਮਨਚੰਦਾ, ਉਹਦਾ ਕੁੱਛੜਲ ਬੱਚਾ, ਸੋਧੀ ਸੇਵਕ ਅਤੇ ਡਰਾਈਵਰ ਹੀ ਸਨ। ਹੁਣ ਰਛਪਾਲ ਕੌਰ ਆਪਣੀ ਲੜਕੀ ਨਾਲ ਏਸੇ ਥਾਂ ਦਾ ਸ਼ਿੰਗਾਰ ਹੈ।

ਜਦੋਂ ਅਸੀਂ ਠਾਕੁਰ ਜੀ ਨਾਲ ਹੀ 'ਸ੍ਰੀ ਰਾਮ ਹਰੀ ਨਿਵਾਸ' ਪੂਸਾ ਰੋਡ ਵਿਚ ਆਏ ਤਾਂ ਏਥੇ ਮਾਤਾ ਜੀ ਦੇ ਦਰਸ਼ਨ ਹੋਏ। ਆਪ ਹੁਣੇ ਹੁਣੇ ਭੈਣੀ ਸਾਹਿਬੋਂ ਆਏ ਸਨ, ਸ. ਜਸਵੰਤ ਸਿੰਘ ਕੱਲ੍ਹਾ ਮਾਤਾ ਜੀ ਦੀ ਤਾਬਿਆ ਵਿਚ ਆ ਗਿਆ ਸੀ। ਸ੍ਰੀ ਸਤਿਗੁਰੂ ਜੀ ਭੈ: ਸਾ: ਪਹੁੰਚ ਚੁੱਕੇ ਹੋਏ ਸਨ।

ਮਾਤਾ ਜੀ ਦੇ ਖੱਬੇ ਚਰਨ ਤੇ ਅਜੇ ਥੋੜ੍ਹਾ ਜਿਹਾ ਜ਼ਖ਼ਮ ਕਾਇਮ ਸੀ। ਕੱਪੜੇ ਦੀ ਫੱਬਦੀ ਜੁੱਤੀ ਆਪ ਜੀ ਦੇ ਚਰਨਾਂ ਵਿਚ ਸੀ। ਮਾਤਾ ਜੀ ਤੋਂ ਪਤਾ ਲੱਗਾ ਕਿ ਉਸ ਦਿਨ 17-ਓ ਵਿਚ 40 ਕਿਲੋ ਗਰਮ ਗਰਮ ਦੁੱਧ ਦਾ ਤਸਲਾ ਦੋ ਜਣਿਆਂ ਦੇ

ਹੱਥੋਂ ਡਿਗ ਕੇ ਡੁੱਲ੍ਹ ਗਿਆ ਸੀ ਅਤੇ ਬਹੁਤਾ ਨੁਕਸਾਨ ਸੰਤ ਮਹਿੰਦਰ ਸਿੰਘ ਹੁਰਾਂ ਦੇ ਘਰੋਂ (ਮਾਤਾ ਜੀ ਦੀ ਕੁੜਮਣੀ) ਬੀਬੀ ਦਾ ਹੋਇਆ। ਉਹਦੀਆਂ ਲੱਤਾਂ ਅਤੇ ਪੈਰ ਗਰਮ ਦੁੱਧ ਡੁੱਲ੍ਹਣ ਨਾਲ ਲੂਹੇ ਗਏ।

## 22 ਅਕਤੂਬਰ 1984, ਸੋਮਵਾਰ

## ਨਵੀਂ ਦਿੱਲੀ

ਮੈਂ ਅੱਜ ਸੰਤ ਪ੍ਰੀਤਮ ਸਿੰਘ (ਪੱਦੀ) ਫਗਵਾੜਾ ਦੀ ਲੜਕੀ ਗੁਰਮੇਲ ਕੌਰ ਅਤੇ ਦਾਮਾਦ ਸ. ਬਲਵਿੰਦਰ ਸਿੰਘ ਕਲਸੀ ਨੂੰ ਮਿਲਣ ਵਾਸਤੇ ਸਾਹਿਬ ਪੁਰੇ ਗਿਆ। ਏਥੇ ਇਹਨਾਂ ਦੇ ਪਿਤਾ ਸੰਤ ਨਾਰਾਇਣ ਸਿੰਘ ਨੇ ਦੱਸਿਆ ਕਿ ਉਹ ਹੋਲੇ ਬਾਰੇ ਸਾਰੀ ਵਰਨੀ ਵਿਚ ਚਾਰ ਮਹੀਨੇ ਲਗਾਤਾਰ ਸ਼ਾਮਲ ਰਹੇ ਹਨ, ਹੁਣ ਸਿਹਤ ਦੇ ਖ਼ਰਾਬੇ ਕਾਰਨ ਘਰ ਆਏ ਹਨ।

ਬਲਵਿੰਦਰ ਸਿੰਘ ਦੇ ਵੱਡੇ ਭਰਾ ਪ੍ਰਿਥੀਪਾਲ ਸਿੰਘ ਕਲਸੀ ਨੇ ਦੱਸਿਆ ਕਿ ਬੀਤੀ ਰਾਤ ਹੋਲੇ ਬਾਰੇ ਇਕ ਵਿਸ਼ੇਸ਼ ਮੀਟਿੰਗ ਹੋਈ ਹੈ ਜਿਸ ਵਿਚ 10,00000/= ਹੋਲੇ ਦੇ ਖ਼ਰਚਾਂ ਲਈ ਇਕੱਤਰ ਕਰਨ ਦਾ ਫ਼ੈਸਲਾ ਹੋਇਆ ਹੈ ਅਤੇ ਵੱਖ ਵੱਖ ਸੇਵਾਵਾਂ ਲਈ ਕਮੇਟੀਆਂ ਬਣਦੀਆਂ ਹਨ। ਅਸਾਂ ਕਲਸੀਆਂ (ਪੰਜੇ ਭਰਾਵਾਂ ਸ. ਮਹਿੰਦਰ ਸਿੰਘ, ਸ. ਪ੍ਰਿਥੀਪਾਲ ਸਿੰਘ, ਸ. ਬਲਵਿੰਦਰ ਸਿੰਘ ਨੇ ਆਪਣੇ ਜ਼ਿੰਮੇ ਹੋਲੇ ਮੇਲੇ ਦੀ ਸਮੁੱਚੀ ਜਲ ਸੇਵਾ ਲਈ ਹੈ। ਲੰਗਰ ਨੂੰ, ਸਾਧ ਸੰਗਤ ਦੇ ਇਸ਼ਨਾਨ ਪਾਣੀ ਆਦਿ ਸਾਰੇ ਪਾਣੀ ਦੀ ਸਪਲਾਈ ਆਪਣੇ ਜ਼ਿੰਮੇ ਲਈ ਹੈ ਅਤੇ ਵੇਖਣਾ, ਅਸੀਂ ਕਿਸੇ ਨੂੰ ਵੀ ਪਾਣੀ ਦੀ ਥੁੜ ਦੀ ਸ਼ਕਾਇਤ ਦਾ ਮੌਕਾ ਨਹੀਂ ਦਿਆਂਗੇ।

## 23 ਅਕਤੂਬਰ 1984, ਮੰਗਲਵਾਰ

## ਚੰਡੀਗੜ੍ਹ–ਭੈਣੀ ਸਾਹਿਬ

ਸਵੇਰੇ ਪੌਣੇ ਅੱਠ ਵਜੇ ਮੈਂ ਦਿੱਲੀ ਦੇ ਵੱਡੇ ਬੱਸ ਅੱਡੇ ਤੋਂ ਚੰਡੀਗੜ੍ਹ ਜਾਂਦੀ ਬੱਸ ਨੂੰ ਲੈ ਕੇ 1 ਵਜੇ ਤਕ ਪੰਜਾਬ ਦੀ ਰਾਜਧਾਨੀ ਪਹੁੰਚ ਗਿਆ। ਚੰਡੀਗੜ੍ਹ ਅਜੇ ਹਰਿਆਣਾ ਅਤੇ ਪੰਜਾਬ ਦੋਹਾਂ ਰਾਜਾਂ ਦੀ ਰਾਜਧਾਨੀ ਹੈ।

ਏਥੇ ਸਭ ਤੋਂ ਪਹਿਲਾ ਵਾਹ ਮੈਨੂੰ ਪੰਜਾਬ ਬੁਕ ਸੈਂਟਰ ਵਿਚ, ਕਾਮਰੇਡ ਸੁਰਜੀਤ ਖ਼ੁਰਸ਼ੀਦੀ ਨਾਲ ਪਿਆ। ਮੈਨੂੰ ਇਸ ਗੱਲ ਨਾਲ ਦਿਲਚਸਪੀ ਸੀ ਕਿ ਉਹ ਬੋਤਲ ਦੀ ਗੁਲਾਮੀ ਤੋਂ ਮੁਕਤ ਹੋਇਆ ਹੈ ਕਿ ਨਹੀਂ। ਪਿਛਲੀ ਮਿਲਣੀ ਵਿਚ ਮੇਰੇ





ਨਾਲ ਕੀਤੇ ਉਹਦੇ ਪ੍ਰਣ ਯਾਦ ਸਨ। ਖ਼ੁਰਸ਼ੀਦੀ ਬੋਲਿਆ: ਕਵੀ ਜੀ, ਸੱਚੀ ਗੱਲ ਜੇ, ਮੈਂ ਫੇਰ ਪੀਣ ਲਗ ਪਿਆ ਹਾਂ, ਮੈਂ ਇਸ ਬਾਰੇ ਆਪਣੇ ਸਾਰੇ ਸਰਕਲ ਨੂੰ ਦੱਸ ਦਿਤਾ ਹੈ। ਗੱਲ ਥੋੜ੍ਹੀ ਜਿਹੀ ਰਾਜ਼ ਦੀ ਹੈ। ਅਸਲੋਂ ਘਰੋਗੀ। ਮੈਂ ਤੁਹਾਨੂੰ ਵੀ ਅਜੇ ਤੱਕ ਨਹੀਂ ਸੀ ਦੱਸਿਆ 'ਚੌਦਾਂ ਸਾਲ ਤੋਂ ਮੈਂ ਆਪਣੇ ਘਰ ਨਹੀਂ ਸਾਂ ਗਿਆ। ਪਰਵਾਰ ਨੂੰ ਖ਼ਰਚ ਭੇਜ ਛੱਡਿਆ ਹੈ। ਗ਼ਮ ਗ਼ਲਤਾਨ ਕਰਨ ਲਈ ਖ਼ੂਬ ਪੀਤੀ ਹੈ। ਪਰ ਹੁਣ ਮੈਨੂੰ ਸਖ਼ਤ ਪਛਤਾਵਾ ਹੈ। ਥੋੜ੍ਹੇ ਹੀ ਦਿਨ ਹੋਏ, ਮੇਰੀ ਪਤਨੀ ਮੈਨੂੰ ਆ ਕੇ ਮਨਾ ਕੇ ਘਰ ਲੈ ਗਈ ਹੈ। ਮੈਂ ਲੱਗਭੱਗ ਦੋ ਲੱਖ ਰੁਪਈਆ ਅਨੁਵਾਦਾਂ ਤੋਂ ਕਮਾਇਆ ਹੈ ਤੇ ਮਿੱਤਰਚਾਰੇ ਵਿਚ ਸ਼ਰਾਬ ਦੇ ਗੇੜ ਵਿਚ ਬਾਦਸ਼ਾਹੀ ਵਿਖਾਉਣ ਲਈ ਗਵਾਇਆ ਹੈ। ਹੁਣ ਮੇਰੀਆਂ ਪੜ੍ਹੀਆਂ ਲਿਖੀਆਂ ਦੋ ਵਿਆਹੁਣਯੋਗ ਮੁਟਿਆਰ ਧੀਆਂ ਮੇਰੇ ਸਾਹਮਣੇ ਹਨ। ਉਨ੍ਹਾਂ ਦੇ ਵਿਆਹ ਕਰਨੇ ਮੇਰਾ ਫ਼ਰਜ਼ ਹੈ। ਪਰ ਮੈਂ ਪੈਨੀਲੈੱਸ ਹੋਇਆ ਪਿਆ ਹਾਂ, ਕੀ ਕਰਾਂ ? ਹੁਣ ਇਸ ਝੁਰੇਵੇਂ ਤੇ ਪਰਵਾਰ ਮਿਲਣ ਦੀ ਖ਼ੁਸ਼ੀ ਨੇ ਮੈਨੂੰ ਗਲਾਸ ਚੁਕਾ ਦਿੱਤਾ ਹੈ।

ਮੈਂ ਉਹਨੂੰ ਦੱਸਿਆ ਕਿ ਤੂੰ ਨਰ ਬੰਦਾ ਸੈਂ। ਫੇਰ ਮੂੰਹ ਲਾ ਲਈ: ਤਦੇ ਤਾਂ ਲੋਕ ਕਹਿੰਦੇ ਹਨ,'ਛੁਟਤੀ ਨਹੀਂ ਕਾਫ਼ਰ ਮੂੰਹ ਕੋ ਲਗੀ ਹੂਈ।' ਉਸ ਕਿਹਾ: ਮੈਂ ਸੱਚ ਬੋਲ ਦਿਤਾ ਹੈ, ਜ਼ਰਾ ਕਿਆਸ ਕਰੋ, ਚੌਦਾਂ ਸਾਲ ਪਿਛੋਂ ਮੈਨੂੰ ਆਪਣਾ ਘਰ ਨਸੀਬ ਹੋਇਆ ਹੈ! ਵਹੁਟੀ ਦਾ ਮੂੰਹ ਵੇਖਿਆ ਹੈ। ਮਜ਼ੇਦਾਰ ਗੱਲ ਇਹ ਹੈ ਕਿ ਕਾਮਰੇਡ ਦੇ ਟੇਬਲ 'ਤੇ ਅਜੇ ਵੀ ਸਤਿਗੁਰੂ ਜੀ ਨਾਲ ਉਸ ਦੀ ਲੱਥੀ ਫੋਟੋ ਪਈ ਹੋਈ ਸੀ।

ਚੰਡੀਗੜ੍ਹੋਂ ਮੁਰਿੰਡਾ, ਮੁਰਿੰਡਿਓਂ ਸਮਰਾਲਾ, ਸਮਰਾਲਿਓਂ ਬਸ ਲੈ ਜਦੋਂ ਮੈਂ ਕਟਾਣੀ ਜਾ ਕੇ ਉਤਰਿਆ ਤਾਂ ਅਨ੍ਹੇਰਾ ਪਸਰ ਰਿਹਾ ਸੀ। 5.45 ਦਾ ਵਕਤ ਹੋਵੇਗਾ। ਹੁਣ ਮੈਨੂੰ 74 ਸਾਲਾ ਬੁੱਢੇ ਨੂੰ ਆਪਣਾ ਬੈਗ ਅਤੇ ਸੂਟਕੇਸ ਉਠਾ ਕੇ ਭੈਣੀ ਸਾਹਿਬ ਤੱਕ 2.30 ਕਿਲੋਮੀਟਰ ਸਫ਼ਰ ਕਰਨਾ ਪੈਣਾ ਸੀ। ਨਾ ਕੋਈ ਰਿਕਸ਼ਾ, ਨਾ ਤਾਂਗਾ ਅਤੇ ਨਾ ਹੀਂ ਕੋਈ ਸਾਥੀ। ਅਨ੍ਹੇਰਾ ਹਰ ਪਲ ਵਧੀ ਜਾ ਰਿਹਾ ਸੀ ਤੇ ਮੈਨੂੰ ਆਪਣਾ ਭਾਰ ਰੜਕਣ ਲਗ ਪਿਆ, ਮੈਂ ਗਲਤੀ ਕਰ ਲਈ ਸੀ, ਪੈਦਲ ਹੀ ਤੁਰਨ ਕਾਰਨ। ਮੈਨੂੰ ਵਰਧਾ ਸਮੇਂ ਜਗਦੀਸ਼ ਸਿੰਘ ਵਰਿਆਮ, ਦਲੀਪ ਸਿੰਘ-ਨਿਰੀਖਿਅਕ ਦੀ ਬੇਨਤੀ ਤੇ ਸਤਿਗੁਰਾਂ ਵੱਲੋਂ ਆਈ ਕਾਰ ਦਾ ਚੇਤਾ ਆਇਆ ਤੇ ਆਖਿਆ: ਸੱਚੇ ਪਾਤਸ਼ਾਹ, ਤੁਸਾਂ ਇਕ ਵਾਰ ਸਾਡੀ ਜਗਦੀਸ਼ ਸਿੰਘ ਦੇ ਕਹੇ ਤੇ ਸਫ਼ਰ ਸਹਾਇਤਾ ਕੀਤੀ ਸੀ, ਅੱਜ ਵੀ ਕੋਈ ਸਵਾਰੀ ਭੇਜੋ ਤਾਂ ਏਂ!

ਅਤੇ ਦੋ ਮਿੰਟ ਦੇ ਅੰਦਰ ਹੀ ਮੇਰੇ ਪਾਸ ਇਕ ਟਰੈਕਟਰ ਆ ਕੇ ਖਲੋ ਗਿਆ। ਕਿਸੇ ਭੈਣੀ ਸਾਹਿਬੀ ਕਿਸਾਨ ਦਾ ਟ੍ਰੈਕਟਰ ਸੀ। ਇਸ ਉਤੇ ਇਕ ਵਿਅਕਤੀ ਮੇਰਾ ਜਾਣੂੰ ਸੀ, ਸ. ਗੁਰਦੀਪ ਸਿੰਘ। "ਆਓ ਕਵੀ ਜੀ, ਉਪਰ ਬੈਠੋ, ਤੁਹਾਨੂੰ ਛੇਤੀ ਭੈਣੀ ਸਾਹਿਬ ਪੁਜਾਈਏ।" ਅਤੇ ਮੈਨੂੰ ਵੀ ਉਨ੍ਹਾਂ ਬਾਹੋਂ ਫੜ ਚੜ੍ਹਾ ਲਿਆ। ਸੂਟਕੇਸ

ਆਪ ਪਕੜਿਆ ਤੇ ਹੋਰ 5-7 ਮਿੰਟ ਤੱਕ ਅਸੀਂ ਭੈਣੀ ਸਾਹਿਬ ਸਾਂ।

ਪਹੁੰਚਣ ਤੇ ਪਤਾ ਲੱਗਾ ਸਤਿਗੁਰੂ ਜੀ ਤਾਂ ਕੱਲ੍ਹ ਦੇ ਜੀਵਨ ਨਗਰ ਗਏ ਹੋਏ ਨੇ। ਅੱਜ ਉਨ੍ਹਾਂ ਤੇਪਲੇ (ਅੰਬਾਲਾ-ਜਗਾਧਰੀ ਸੜਕ ਤੇ 10 ਕਿ: ਮੀ:) ਜਾਣਾ ਸੀ। ਪਿਛੋਂ ਮੈਨੂੰ ਸਤਿਗੁਰੂ ਜੀ ਦੇ ਸਕੱਤਰ ਦੁਆਰਾ ਪਤਾ ਲੱਗਾ ਕਿ ਤੇਪਲੇ ਦੀ ਸਰਦਾਰਨੀ ਹਰਪਾਲ ਕੌਰ ਸਤਿਗੁਰੂ ਜੀ ਦੇ ਚਰਨਾਂ ਨਾਲ ਅਤਿਅੰਤ ਸਨੇਹ ਰੱਖਣ ਵਾਲੀ ਸੀ। ਉਹ 14.9.1984 ਨੂੰ ਗੁਜ਼ਰ ਗਈ ਸੀ। ਉਹ ਮਾਸਟਰ ਨੱਥਾ ਸਿੰਘ ਜੀ (ਪਹਿਲੇ ਸਵਾ ਲੱਖ ਪਾਠਾਂ ਦੇ ਪ੍ਰਬੰਧਕ) ਨੂੰ ਰਕਮ ਜਮ੍ਹਾ ਕਰਵਾ ਗਈ ਸੀ ਕਿ ਉਸ ਦੇ ਚੜ੍ਹਾਈ ਕਰਨ ਪਿੱਛੋਂ ਉਸ ਨਮਿਤ ਭੋਗ (ਮੇਲੇ ਸਮੇਂ) ਸੱਚੇ ਪਾਤਸ਼ਾਹ ਜ਼ਰੂਰ ਦਰਸ਼ਨ ਦੇਣ। ਸੋ ਸਤਿਗੁਰੂ ਜੀ ਸੇਵਕਾ ਦੀ ਅੰਤਿਮ ਇੱਛਾ ਦੀ ਪੂਰਤੀ ਹਿੱਤ ਤੇਪਲੇ ਪਧਾਰੇ ਸਨ।

ਰਾਤੀਂ 8 ਵਜੇ ਉਥੋਂ ਵਾਪਸ ਪਰਤਦੇ ਹੋਏ ਸਿੱਧੇ ਕੋਠੀ ਪਹੁੰਚ ਗਏ। ਭੈਣੀ ਸਾਹਿਬ ਵਿਚ ਏਨੇ ਕੁ ਲੋਕ ਬਾਹਰੋਂ ਆ ਗਏ ਸਨ ਕਿ ਏਥੇ ਕੋਈ ਮੇਲਾ ਹੋ ਰਿਹਾ ਜਾਪਦਾ ਸੀ। ਮੈਂ ਆਪਣਾ ਸਾਮਾਨ ਪੂਰਬਾ ਦੇ ਘਰ ਧਰ ਕੇ ਜਦੋਂ ਡੇਰੇ ਦਾ ਪਤਾ ਕੀਤਾ ਤਾਂ ਕਸ਼ਮੀਰ ਸਿੰਘ ਸੁਆਗਤਕਾਰੀ ਮਿਲ ਪਿਆ। ਉਹ ਪਿਛਲੇ 30 ਦਿਨਾਂ ਤੋਂ ਬਿਮਾਰ ਸੀ। ਸਹਾਇਕ ਪ੍ਰੀਤਮ ਸਿੰਘ ਨੂੰ ਕਹਿ ਕੇ ਮੇਰੇ ਕਮਰੇ ਵਿਚ ਬਿਸਤਰ ਲੁਆਇਆ ਗਿਆ। ਜਾਂ ਮੈਂ ਆਓ ਭਗਤ ਲੰਗਰ ਵਿਚ ਗਿਆ ਤਾਂ ਸੰਤ ਸ਼ਿੰਗਾਰਾ ਸਿੰਘ ਫੇਰ ਕੁਝ ਦਰਦਾਂ ਪੀੜ੍ਹਾਂ ਨਾਲ ਨਿਢਾਲ ਹੋਏ ਪਏ ਸਨ। ਸ਼ਾਇਦ ਹਾਰਟ ਦਾ ਹੀ, ਇਕ ਅਟੈਕ ਦੁਬਾਰਾ ਹੋ ਗਿਆ ਸੀ।

ਏਥੇ ਪਹੁੰਚਿਆਂ ਹੀ ਮੈਨੂੰ ਮੇਰੇ ਮਿੱਤਰ ਸ. ਸਵਰਨ ਸਿੰਘ ਜੇਠੂ ਮੰਗਲੀਏ ਅਤੇ ਉਹਨਾਂ ਦਾ ਭਤੀਜਾ ਸ. ਸ਼ਿਵਦੇਵ ਸਿੰਘ ਸਪੁੱਤਰ ਮਾ: ਪਾਲ ਸਿੰਘ ਮਿਲ ਪਏ। ਸੰਤ ਕਿਸ਼ਨ ਸਿੰਘ ਚੱਕ ਨੰ: 300, ਲਾਇਲਪੁਰ ਦੀ ਇਹ ਸੰਤਾਨ (ਪੁੱਤਰ ਤੇ ਪੋਤਰਾ) ਸਤਿਗੁਰੂ ਜੀ ਦੇ ਦਰਸ਼ਨ ਦੀਵਾਲੀ ਦੇ ਦਿਨ ਕਰਨ ਦੀ ਇੱਛਾ ਨਾਲ ਆਏ ਸਨ। ਮੈਨੂੰ ਉਨ੍ਹਾਂ ਨੂੰ ਤੇ ਉਨ੍ਹਾਂ ਨੂੰ ਮੈਨੂੰ ਮਿਲ ਕੇ ਠੀਕ ਤਰ੍ਹਾਂ ਸਮਾਂ ਕੱਟ ਜਾਣ ਦੀ ਸਹੂਲਤ ਮਿਲ ਗਈ। ਡੇਰਾ ਉਨ੍ਹਾਂ ਨੂੰ ਠੀਕ ਮਿਲ ਗਿਆ ਸੀ। ਇਹਨਾਂ ਤੋਂ ਹੀ ਮੈਨੂੰ ਪਤਾ ਲੱਗਾ ਕਿ ਸਤਿਗੁਰੂ ਜੀ 8 ਵਜੇ ਰਾਤੀਂ ਭੈਣੀ ਸਾਹਿਬ ਪਹੁੰਚ ਗਏ ਸਨ।



## 24 ਅਕਤੂਬਰ 1984, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਅੱਜ ਦੀਵਾਲੀ ਦਾ ਦਿਨ ਹੈ। ਸਾਧ ਸੰਗਤ ਦਾ ਆਮ ਨਾਲੋਂ ਵਧੇਰੇ ਇਕੱਠ ਏਸੇ ਉਪਲਕਸ਼ ਵਿਚ ਹੈ। ਬੀਤੀ ਰਾਤ ਇਕ ਵਜੇ ਦੇ ਲਗਭਗ ਇਕ ਜ਼ਬਰਦਸਤ ਤੂਫ਼ਾਨ ਆਇਆ। ਭਾਵੇਂ ਇਹ 10-15 ਮਿੰਟ ਤਕ ਹੀ ਰਿਹਾ, ਪਰ ਇਸ ਦੇ ਸ਼ੋਰ ਨੇ ਮੇਰੀ ਨੀਂਦ ਤੋੜ ਦਿਤੀ ਜਦੋਂ ਕਿ ਨਾਲ ਦੇ ਮੰਜੇ ਤੇ ਪਏ ਸਤਿਜੁਗ ਸੰਪਾਦਕ ਸਨਖਤਰਾ ਦੀ ਪਰੇਸ਼ਾਨਕੁਨ ਖਾਂਸੀ ਦੀ ਖਊਂ-ਖਊਂ ਦਾ ਮੁਤਵਾਤਰ ਜਾਰੀ ਰਹਿਣ ਦਾ ਮੈਨੂੰ ਪਤਾ ਤਕ ਨਹੀਂ ਲੱਗਾ। ਮੈਂ ਸਨਖ਼ਤਰੇ ਨੂੰ ਕਿਹਾ: ਤੁਸੀਂ ਏਨੇ ਦੁਖੀ ਸਾਉ ਤਾਂ ਮੈਨੂੰ ਕਿਉਂ ਨਹੀਂ ਕਿਹਾ ਤੁਹਾਡੀ ਕੁਝ ਮੱਦਦ ਕਰਦਾ। ਪਰ ਉਹ ਤਾਂ ਸਮਝ ਰਹੇ ਸਨ ਕਿ ਉਨ੍ਹਾਂ ਕਰਕੇ ਮੈਂ ਪ੍ਰੇਸ਼ਾਨ ਹੋ ਰਿਹਾ ਹੋਵਾਂਗਾ। ਸੁੱਤੇ ਪਿਆਂ ਹੀ ਮੈਂ ਸਾਹਮਣਿਓਂ ਆਪਣੇ ਬੈਗ ਵਿਚੋਂ ਦੇਸੀ ਦਵਾਈ ਦੀ ਇਕ ਗੋਲੀ ਦਿਤੀ ਤੇ ਬਾਕੀ ਰਾਤ ਸਨਖਤਰੇ ਨੇ ਸੁੱਖ ਨਾਲ ਬਤੀਤ ਕੀਤੀ।

ਹਰੀਮੰਦਰ ਵਿਚ ਜਾਰੀ ਆਸਾ ਦੀ ਵਾਰ ਦਾ ਕੀਰਤਨ, ਅੰਦਰ ਬਾਹਰ ਬੈਠੇ 500 ਜਣੇ ਸੁਣ ਰਹੇ ਸਨ। ਸਤਿਗੁਰੂ ਜੀ ਦੇ ਦਰਸ਼ਨ ਮੈਂ ਵੀ 5.30 ਵਜੇ ਜਾ ਕੀਤੇ। ਆਪ ਵੀ ਅਜ ਇਸੇ ਸਮੇਂ ਹੀ ਦੀਵਾਨ ਵਿਚ ਪਧਾਰੇ ਸਨ।

ਕੀਰਤਨਕਾਰ ਸਾਰੇ ਹੀ ਪ੍ਰੌਢ ਸੰਗੀਤਯੱਗ ਹਨ ਅਤੇ ਇਹ ਸਾਰੇ ਜਵਾਨ ਸਤਿਗੁਰੂ ਜੀ ਨੇ ਹੀ ਤਿਆਰ ਕੀਤੇ ਹੋਏ ਹਨ। ਸੰਤ ਹਰਬੰਸ ਸਿੰਘ ਘੁੱਲਾ (ਦਿਲਰੁਬਾ), ਸੰਤ ਖ਼ਜ਼ਾਨ ਸਿੰਘ (ਤਬਲਾ), ਸ੍ਰੀ ਬਲਜੀਤ ਸਿੰਘ (ਦਿਲਰੁਬਾ), ਸ੍ਰੀ ਮੋਹਣ ਸਿੰਘ (ਦਿਲਰੁਬਾ), ਸ੍ਰੀ ਸੁਖਦੇਵ ਸਿੰਘ (ਦਿਲਰੁਬਾ), ਸ੍ਰੀ ਸੁਰਜੀਤ ਸਿੰਘ ਦਿੱਲੀ (ਸਾਰੰਗੀ), ਸ੍ਰੀ ਮਹਿਲ ਸਿੰਘ (ਦਿਲਰੁਬਾ), ਸ੍ਰੀ ਸ਼ੇਰ ਸਿੰਘ (ਤਬਲਾ), ਸ੍ਰੀ ਸਤਪਾਲ ਸਿੰਘ ਜੰਮੂ (ਬੰਸਰੀ)। ਕੋਮਲ ਕੰਠਾਂ ਤੇ ਤੰਤੂ ਸਾਜ਼ਾਂ ਦੀ ਭਰਮਾਰ ਨੇ ਵਾਰ ਦੇ ਕੀਰਤਨ ਨੂੰ ਰਸਦਾਇਕ ਬਣਾਇਆ ਹੋਇਆ ਸੀ। ਸਤਿਗੁਰੂ ਜੀ ਦੀ ਅਗਵਾਈ ਇਸ ਦਾ ਰੰਗ ਹੋਰ ਵੀ ਗੂੜ੍ਹਾ ਕਰ ਰਹੀ ਸੀ।

ਆਸਾ ਦੀ ਵਾਰ ਦਾ ਭੋਗ ਪੂਰਬਾ ਦੁਆਰਾ ਅਰਦਾਸ ਨਾਲ 6.55 ਵਜੇ ਪੈ ਗਿਆ।

ਦੀਵਾਲੀ ਦਾ ਇਹ ਮੇਲਾ ਅੰਮ੍ਰਿਤਸਰ ਦੀ ਸੰਗਤ ਵੱਲੋਂ ਕਰਵਾਇਆ ਜਾ ਰਿਹਾ ਹੈ। ਰਾਤੀਂ ਦਿੱਲੀਓਂ ਮੈਨੂੰ ਸੰਤ ਤਰਲੋਕ ਸਿੰਘ-ਸੰਤ ਵਿਰਸਾ ਸਿੰਘ- ਹਰਮੀਤ ਸਿੰਘ ਢੋਡਾ ਹੁਰੀਂ ਨਜ਼ਰ ਪਏ ਸਨ। ਆਸਾ ਦੀ ਵਾਰ ਸਮੇਂ ਸੰਤ ਤਰਲੋਕ ਸਿੰਘ, ਧਰਮ ਸਿੰਘ ਚਾਵਲਾ ਵੀ ਦਰਸ਼ਨ ਕਰਕੇ ਦਿੱਲੀ ਨੂੰ ਪਰਤ ਗਏ। ਜਥੇਦਾਰਾਂ ਵਿਚੋਂ ਪੰਡਤ ਗੋਪਾਲ ਸਿੰਘ, ਸੰਤ ਗਿਆਨ ਸਿੰਘ-ਦਾਨ ਸਿੰਘ, ਸੰਤ ਨਿਰੰਜਣ ਸਿੰਘ ਕੱਕੜ,

ਸੰਤ ਬਾਬਾ ਛਿੰਦਾ ਸਿੰਘ ਮੁਹਾਵਾ, ਸੰਤ ਨਿਰੰਜਨ ਸਿੰਘ ਟਮਕੌਂਡੀ, ਸੰਤ ਪ੍ਰੀਤਮ ਸਿੰਘ ਪੱਧਰੀ ਆਦਿ ਕਈ ਇਕ ਸੱਜਣ ਪਹੁੰਚੇ ਹੋਏ ਸਨ। ਅੱਜ ਜਿਨ੍ਹਾਂ ਦਿਨੇ ਦੀਵਾਨ ਲਾਉਣੇ ਸਨ ਉਹ ਸਨ: ਜਥੇਦਾਰ ਸ਼ੇਰ ਸਿੰਘ, ਭਗਵਾਨ ਜੀ, ਭੜੋਲਿਆਂ ਵਾਲੀ ਵਾਲੇ ਸੰਤ ਇੰਦਰ ਸਿੰਘ ਗਿੱਲ, ਸੰਤ ਬਲਵੰਤ ਸਿੰਘ ਡਾਲਟਨ ਗੰਜ (ਅੱਜਕਲ੍ਹ ਦਿੱਲੀ), ਗਿਆਨ ਸਿੰਘ ਅਨੰਦਪੁਰ।

ਸਨਖ਼ਤਰਾ ਨੇ ਦੀਵਾਨ ਵਿਚ ਐਲਾਨ ਕੀਤਾ ਕਿ ਕੜ੍ਹਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫ਼ੇ ਅੰਮ੍ਰਿਤਸਰ ਦੀ ਸੰਗਤ ਵਲੋਂ ਤਿਆਰ ਹਨ। ਵਰਨੀਆਂ ਵਾਲੇ ਪਾਸੇ ਪੰਗਤਾਂ ਲਗਾ ਕੇ ਕੜਾਹ ਪ੍ਰਸ਼ਾਦ ਸਮੇਤ ਪ੍ਰਸ਼ਾਦੇ ਛਕੋ।

ਸਤਿਗੁਰੂ ਜੀ ਵਾਰ ਬਾਦ ਕੁਝ ਜਲਪਾਨ ਕਰ, ਵੱਡੇ ਲੰਗਰ, ਬਿਰਧਾਂ ਦੇ ਇਲਾਕੇ ਵਿਚ, ਪਸ਼ੂ ਵਾੜੇ ਆਦਿ ਵੱਲ ਦਰਸ਼ਨ ਦਿੰਦਿਆਂ 9 ਵਜੇ ਤੱਕ ਕੋਠੀ ਆਏ। ਮੈਨੂੰ ਵੀ ਬੁਲਾਇਆ ਗਿਆ ਏਥੇ 69 ਨੰ: ਕਮਰੇ ਵਿਚ। ਡਾ. ਪ੍ਰਤਾਪ ਸਿੰਘ (86) ਪਟਿਆਲਾ ਸ. ਜਗੀਰ ਸਿੰਘ ਭੱਦਲ ਥੂਹਾ ਤੇ ਡਾ. ਜੀ ਦਾ ਪੋਤਾ ਕਿ ਦੁਹਤਾ ਸ. ਬਲਬੀਰ ਸਿੰਘ ਮੌਜੂਦ ਸਨ। ਸੁਆਗਤਕਾਰੀ ਕਸ਼ਮੀਰ ਸਿੰਘ ਇਨ੍ਹਾਂ ਨੂੰ ਨਾਲ ਲੈ ਕੇ ਗਿਆ ਸੀ। ਸੱਚੇ ਪਾਤਸ਼ਾਹ ਜੀ ਨੂੰ ਸੰਤ ਤਰਸੇਮ ਸਿੰਘ ਸਕੱਤਰ ਨੇ ਡਾਕਟਰ ਜੀ ਦੀ ਇੱਛਾ ਦੱਸੀ। ਉਸ ਅਨੁਸਾਰ ਸਤਿਗੁਰੂ ਜੀ ਨੇ ਡਾਕਟਰ ਸਾਹਿਬ ਨੂੰ 1 ਕਲਮ, 1 ਮਾਲਾ, 2 ਕਛਹਿਰੇ ਅਤੇ 1 ਦਸਤਾਰ ਬਖ਼ਸ਼ਿਸ਼ ਕੀਤੀ।

ਡਾ. ਪ੍ਰਤਾਪ ਸਿੰਘ ਜੀ ਦਾ ਸਤਿਗੁਰੂ ਜੀ ਨਾਲ ਘਣੇਰਾ ਲਗਾਉ ਹੈ। ਸ਼ਾਇਦ ਪਟਿਆਲਾ ਰਾਜ-ਘਰਾਣੇ ਨਾਲ ਵਾਸਤਾ ਹੋਣ ਕਰਕੇ ਬੋਲਚਾਲ ਵਿਚ ਬੜੀ ਨਫ਼ਾਸਤ, ਹਲੀਮੀ ਤੇ ਇਕ ਸਾਹਿਤਕ ਖ਼ੂਬਸੂਰਤੀ ਹੁੰਦੀ ਹੈ। ਡਾ. ਜੀ ਬਲਬੀਰ ਸਿੰਘ ਨੂੰ ਰਾਇਪੁਰ (ਮੱਧ ਪ੍ਰਦੇਸ਼) ਤੋਂ ਪੰਜਾਬ ਵਿਚ ਜਾਂ ਹਰਿਆਣੇ ਵਿਚ ਕਿਤੇ ਨੇੜੇ ਬੈਂਕ ਵਿਚ ਥਾਂ ਦਿਵਾਣਾ ਚਾਹੁੰਦੇ ਸਨ। ਭਾਵੇਂ ਬਦਲ ਕੇ ਭਾਵੇਂ ਨਵੇਂ ਸਿਰਿਓਂ।

ਸ. ਜਗੀਰ ਸਿੰਘ ਭੱਦਲ ਥੂਹਾ ਦੀ ਬੇਨਤੀ ਸੀ ਕਿ ਉਹਨਾਂ ਜੋ ਜਗਹ ਸ਼ਹੀਦਾਂ ਦੀ ਬਣਾਈ ਹੈ, ਉਸ ਦਾ ਉਦਘਾਟਨ ਲਮਕਦਾ ਚਲਾ ਜਾ ਰਿਹਾ ਹੈ, ਛੇਤੀ ਕਿਰਪਾ ਹੋਵੇ। ਖ਼ਰਚ ਉਹ ਕਰਨਗੇ, ਮੁਨਾਸਬ ਪ੍ਰਬੰਧ ਗੁਰੂ ਕੇ ਕਰਨ।

ਸ. ਬਲਬੀਰ ਸਿੰਘ ਵਾਸਤੇ ਤਾਂ ਸ. ਹਰਮੀਤ ਸਿੰਘ ਨੂੰ ਹੰਸਪਾਲ ਦੇ ਨਾਂ ਸੰਦੇਸ਼ ਦੇ ਦਿਤਾ ਗਿਆ।

ਦੀਵਾਲੀ ਦੇ ਇਸ ਮੁਬਾਰਕ ਦਿਵਸ ਲਈ ਜੰਮੂ, ਮੰਡੀ ਹਿਮਾਚਲ, ਦਿੱਲੀ, ਟਾਟਾ ਨਗਰ, ਪੰਜਾਬ, ਹਿਮਾਚਲ, ਹਰਿਆਣਾ ਦੇ ਵੱਡੇ ਵੱਡੇ ਸ਼ਹਿਰਾਂ ਤੋਂ ਸੰਗਤ ਆਈ ਹੋਈ ਸੀ। ਸ. ਜਗਦੀਸ਼ ਸਿੰਘ ਵਰਿਆਮ ਵੀ 11 ਵਜਦੇ ਨੂੰ ਆ ਗਿਆ ਸਮੇਤ ਸੁਪਤਨੀ ਬਖਸ਼ੀਸ਼ ਕੌਰ!



(Beetey diyan Parain)
Proofs 3nd

ਹੱਲੇ ਦੇ ਦੀਵਾਨਾਂ ਉਪਰੰਤ 2 ਤੋਂ 3 ਵਜੇ ਤਕ ਹਰਿਮੰਦਰ ਵਿਚ ਨਾਮ ਸਿਮਰਨ ਲਈ ਸੰਗਤ, ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਬੈਠੀ। ਇਸ ਸਾਦਾ ਜਿਹੇ ਇਕੱਠ ਵਿਚ ਘੱਟੋ-ਘੱਟ 1000 ਦੀ ਹਾਜ਼ਰੀ ਸੀ।

3 ਵਜੇ ਤੋਂ ਕੀਰਤਨ, ਉਸਤਾਦ ਮਹਿੰਦਰ ਸਿੰਘ ਅੰਮ੍ਰਿਤਸਰੀ ਦੀ ਅਗਵਾਈ ਵਿਚ ਸ਼ੁਰੂ ਹੋਇਆ। ਪੂਰੀਆ ਕਲਿਆਣ ਦਾ ਸ਼ਬਦ। *'ਚਰਨ ਕਮਲ ਪ੍ਰਭ ਹਿਰਦੇ ਧਿਆਏ॥'* ਸਾਰੇ ਕਲਾਕਾਰਾਂ ਦੀਆਂ ਤਾਨਾਂ, ਸਰਗਮਾਂ ਵਿਚ ਆਨੰਦਮਈ ਕੀਰਤਨ ਸੀ।

ਦੀਵਾਨ ਵਿਚ ਅੰਮ੍ਰਿਸਤਰ ਦੇ ਸ. ਸੂਰਤ ਸਿੰਘ ਆਏ ਤਾਂ ਸੱਚੇ ਪਾਤਸ਼ਾਹ ਜੀ ਨੇ ਆਦਰ ਦੇ ਕੋਲ ਬੈਠਾਏ ਤੇ ਲੰਮਾ ਸਮਾਂ ਸ. ਅਵਤਾਰ ਸਿੰਘ ਦੀ ਸਿਹਤ ਬਾਰੇ ਪੁੱਛ-ਪੜਤਾਲ ਕੀਤੀ। ਬਾਅਦ ਵਿਚ ਮੈਂ ਵੀ ਜਾਣਕਾਰੀ ਲਈ। ਸ. ਅਵਤਾਰ ਸਿੰਘ ਪਿਛਲੇ ਕਾਫ਼ੀ ਸਮੇਂ ਤੱਕ ਵੱਖੀ ਕੋਲ ਦੀ ਪੀੜ ਨੂੰ ਲਈ ਆ ਰਿਹਾ ਸੀ ਪਰ ਦੋ-ਤ੍ਰੈ ਮਹੀਨੇ ਤੋਂ ਤਾਂ ਉਸਨੇ ਢਾਹ ਹੀ ਲਿਆ। ਉਸਦੀਆਂ ਪੱਸਲੀਆਂ ਅੰਦਰ ਦਰਦ ਏਨੀ ਸਥਾਈ ਹੋ ਗਈ ਸੀ ਕਿ ਕਿਸੇ ਵੀ ਹਰਕਤ ਨਾਲ ਪਰੇਸ਼ਾਨ ਕਰ ਘੱਤਦੀ ਸੀ। ਕਈ ਸਿਆਣੇ ਡਾਕਟਰਾਂ ਨੂੰ ਇਸ ਨੂੰ ਦੂਰ ਕਰਨ ਵਿਚ ਸਫ਼ਲਤਾ ਨਹੀਂ ਮਿਲੀ। ਹੁਣ ਅਵਤਾਰ ਸਿੰਘ ਡਾ. ਭਾਟੀਆ ਦੇ ਜ਼ੇਰਿ-ਇਲਾਜ ਹੈ। ਉਸਨੇ ਅੰਤੜੀਆਂ 'ਚੋਂ ਲਹੂ ਲੈ ਕੇ ਉਸਦੀ ਪ੍ਰੀਖਿਆ ਉਪਰੰਤ ਦੱਸਿਆ ਹੈ ਕਿ ਕੈਂਸਰ ਤਾਂ ਹੈ ਨਹੀਂ, ਹੋਰ ਜੋ ਕੁਝ ਵੀ ਹੈ, ਉਸ ਨੂੰ ਠੀਕ ਕਰ ਲਿਆ ਜਾਵੇਗਾ। ਸਾਡਾ ਇਹ ਪਿਆਰਾ ਕਲਾਕਾਰ, ਗੁਰੂ ਕਰੇ ਛੇਤੀ ਆਰਾਮ ਹਾਸਿਲ ਕਰੇ!

ਅੱਜ ਦੀਵਾਨ ਦਾ ਦੂਜਾ ਸ਼ਬਦ ਸੀ: *'ਕਵਨ ਗੁਨ ਪ੍ਰਾਨਪਤ ਮਿਲਉ ਮੇਰੀ ਮਾਈ।'*
ਰਾਤ ਭਰ ਕੀਰਤਨ, ਵਾਰੀ ਸਿਰ, ਇਹ ਜਥੇਦਾਰ ਕਰਨਗੇ:
*6.30 ਤੋਂ 8.00 ਤਕ ਜਥੇਦਾਰ ਨਿਰੰਜਨ ਸਿੰਘ ਕੰਗ ਟਮਕੌਂਡੀ*
*8.00 ਤੋਂ 9.00 ਤਕ ਜਥੇਦਾਰ ਨਿਰੰਜਨ ਸਿੰਘ ਕੱਕੜ*
*9.00 ਤੋਂ 10.30 ਤਕ ਬਾਬਾ ਛਿੰਦਾ ਸਿੰਘ ਮੁਹਾਵਾ*
*10.30 ਤੋਂ 12.00 ਵਜੇ ਤਕ ਸੰਤ ਗਿਆਨ ਸਿੰਘ-ਦਾਨ ਸਿੰਘ*
*12.00 ਤੋਂ 1.00 ਤਕ ਸੰਤ ਬਲਵੰਤ ਸਿੰਘ ਕਪੂਰਾ*
*1.00 ਤੋਂ 3.00 ਤਕ ਜਥੇਦਾਰ ਮੇਲਾ ਸਿੰਘ ਰਸ਼ੀਨ*

ਸ਼ਾਮ ਨੂੰ ਕਿਸੇ ਤਰ੍ਹਾਂ ਦੀ ਦੀਪਕ ਦੀਵਾਲੀ ਨਹੀਂ। ਭੈਣੀ ਸਾਹਿਬ ਬਿਜਲੀ ਦੀਆਂ ਆਮ ਬੱਤੀਆਂ ਨਾਲ ਹੀ ਕੰਮ ਸਾਰ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦਾ ਆਦੇਸ਼ ਸੀ ਕਿ ਸਮੁੱਚੇ ਸਿਖ ਪੰਥ ਨਾਲ ਸਹਿਯੋਗ ਦੀ ਭਾਵਨਾ ਨਾਲ ਰੌਸ਼ਨੀ ਨਾ ਕੀਤੀ ਜਾਵੇ। ਜਿਥੇ ਜਿਥੇ ਵੀ ਕੋਈ ਨਾਮਧਾਰੀ ਹੈ ਤੇ ਉਸਨੂੰ ਆਦੇਸ਼ ਦੀ ਪਹੁੰਚ ਹੋ ਗਈ ਹੈ, ਦੀਵਾਲੀ ਦਾ ਜਸ਼ਨ ਨਹੀਂ ਮਨਾਇਆ ਗਿਆ। ਅਸੀਂ ਪਿਛਲੇ ਜੂਨ ਤੋਂ ਪਹਿਲਾਂ ਤੇ

ਇਸ ਘੱਲੂਘਾਰੇ ਵਿਚ ਮਾਰੇ ਗਏ ਤੇ ਪਿਛੋਂ ਮਰੇ ਸਭ ਦੀ ਯਾਦ ਵਿਚ ਹੀ ਬੱਤੀਆਂ ਨਹੀਂ ਜਲਾ ਰਹੇ।

ਰਾਤੀਂ 8 ਵਜੇ ਤਾਂ ਮੈਨੂੰ 'ਨਿਰੀਖਿਅਕ' ਨੇ ਆਖਿਆ: ਚਲੋ ਕਵੀ ਜੀ, ਸੱਚੇ ਪਾਤਸ਼ਾਹ ਜੀ, ਕਾਰ ਸੇਵਾ ਦੀ ਫ਼ਿਲਮ ਵੇਖਣ ਲਗੇ ਹਨ। ਮੈਂ ਕੋਠੀ(ਨਵੀਂ) ਦੇ ਘਾਹ ਕਿਤੇ ਵਿਚ ਬਹੁਤ ਸਾਰੇ ਪੁਰਸ਼ ਇਸਤਰੀਆਂ ਬੈਠੇ ਵੇਖੇ। ਸਾਹਮਣੇ ਕੋਠੀ ਦੇ ਉੱਚੇ ਵਿਹੜੇ ਤੇ ਸੰਤ ਗੁਰਮੁਖ ਸਿੰਘ ਲੁਹਾਰਾਂ ਵਲੋਂ ਕਾਰ ਸੇਵਾ ਦੀ ਵੀਡੀਓ ਫ਼ਿਲਮ ਦਿਖਾਈ ਜਾ ਰਹੀ ਸੀ। ਸਤਿਗੁਰੂ ਜੀ ਤਾਂ ਏਥੇ ਹੈ ਨਹੀਂ ਸਨ ਪਰ ਅਸੀਂ ਸਭ ਨੇ ਹੀ ਮਿਲ ਕੇ ਅੰਮ੍ਰਿਤਸਰ ਵਿਖੇ ਹੋਏ ਇਸ ਮਹਤਵਪੂਰਣ ਮੌਕੇ ਦਾ ਵੇਖਣ ਕਰ ਲਿਆ। ਮੇਰੇ ਨਾਲ, ਸਤਿਜੁਗ, ਵਰਿਆਮ, ਨਿਰੀਖਿਅਕ ਬੈਠੇ ਸਨ। ਫ਼ਿਲਮ ਵਿਚ ਨਾਮਧਾਰੀ ਸਿੰਘਾਂ ਦਾ ਡੇਢ ਹਜ਼ਾਰ ਤੋਂ ਵੱਧ ਦਾ ਇਕੱਠ ਢੋਲਕ ਛੈਣੇ ਵਜਾਉਂਦਾ, ਸ਼ਬਦ ਪੜ੍ਹਦਾ ਹਰਿਮੰਦਰ ਵਿਚ ਦਾਖਲ ਹੋ ਰਿਹਾ ਸੀ ਅਤੇ ਨਮਸਕਾਰ ਉਪਰੰਤ ਸ੍ਰੀ ਅਕਾਲ ਤਖ਼ਤ ਉਤੇ ਸੰਬੋਧਨ ਮੰਚ ਪਾਸ ਆ ਰੁਕਿਆ। ਏਥੇ ਸਾਨੂੰ ਬੜੀ ਖ਼ੁਸ਼ੀ ਹੋਈ ਜਦੋਂ ਅਸਾਂ ਸੰਤ ਦਲੀਪ ਸਿੰਘ ਨਿਰੀਖਿਅਕ ਨੂੰ ਗਿੱਟਿਆਂ ਤਕ ਪਹਿਨੇ ਖ਼ੂਬਸੂਰਤ ਫੁੱਲਾਂ ਦਾ ਹਾਰ ਪਹਿਨੀਂ ਵੇਖਿਆ। ਏਥੇ ਹੀ ਸਿੰਘ ਸਾਹਿਬ ਭਾਈ ਸਾਹਿਬ ਸਿੰਘ ਨੇ ਬਾਬਾ ਖੜਕ ਸਿੰਘ ਜੀ ਦੀ ਹਜ਼ੂਰੀ ਵਿਚ ਨਾਮਧਾਰੀ ਸੰਗਤਾਂ ਦਾ ਕਾਰ-ਸੇਵਾ ਲਈ ਆਉਣ ਤੇ ਸੁਆਗਤ ਕੀਤਾ ਤੇ ਸਤਿਗੁਰੂ ਜੀ ਦਾ ਸ੍ਰੀਮਾਨ ਬਾਬਾ ਜੀ ਕਹਿ ਕੇ ਧੰਨਵਾਦ ਕੀਤਾ ਜਿਨ੍ਹਾਂ ਗੁਰੂ ਨਾਨਕ ਨਾਮਲੇਵਾ ਦੇ ਇਸ ਸੇਵਾ ਕੁੰਭ ਵਿਚ ਸਹਿਯੋਗ ਦਿਤਾ ਹੈ।

ਇਸ ਤੋਂ ਵੀ ਪਹਿਲਾਂ ਸੰਤ ਦਲੀਪ ਸਿੰਘ ਨਿਰੀਖਿਅਕ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕ੍ਰਿਪਾ ਦਾ ਗੁਣਗਾਨ ਕਰਦਿਆਂ, ਨਾਮਧਾਰੀਆਂ ਦੀ ਅੰਮ੍ਰਿਤਸਰ ਹਰਿਮੰਦਰ ਨਾਲ ਪੁਰਾਤਨ ਸਾਂਝ ਦਾ ਜ਼ਿਕਰ ਕਰਦਿਆਂ ਦੱਸਿਆ ਕਿ ਸਾਰਿਆਂ ਹੀ ਸਿਖਾਂ ਲਈ ਇਸ ਕਾਰ ਸੇਵਾ ਦਾ ਮਹੱਤਵ ਹੈ, ਸਾਡਾ ਵੀ ਇਹ ਛੋਟਾ ਜਿਹਾ ਉੱਦਮ ਦੋ ਦਿਨਾਂ ਦੇ ਨੋਟਿਸ ਤੇ ਹੀ ਹੋ ਸਕਿਆ ਹੈ।

ਜਦੋਂ ਬਿਰਧ ਸਰੀਰੇ ਸੰਤ ਬਾਬਾ ਖੜਕ ਸਿੰਘ ਨਾਮਧਾਰੀਆਂ ਬਾਰੇ ਕੁਝ ਕਹਿਣ ਲੱਗੇ ਤਾਂ ਉਹ ਬਹੁਤ ਜਜ਼ਬਾਤੀ ਹੋ ਗਏ। ਉਹਨਾਂ ਕਿਹਾ ਕਿ ਇਹੋ ਨਾਮਧਾਰੀ ਹਨ ਜਿਹੜੇ ਅੰਮ੍ਰਿਤ ਸਰੋਵਰ ਦੀ ਬੇਹੁਮਰਤੀ ਨਾ ਸਹਾਰਦੇ ਹੋਏ, ਫ਼ਾਂਸੀਆਂ ਦੇ ਫੰਦੇ ਗਲ ਵਿਚ ਪਾ ਸ਼ਹੀਦ ਹੋ ਗਏ। ਹੋਰ ਉਹਨਾਂ ਕੋਲੋਂ ਕੁਝ ਨਾ ਕਿਹਾ ਗਿਆ ਤਾਂ ਸਿੰਘ ਸਾਹਿਬ ਭਾਈ ਸਾਹਿਬ ਸਿੰਘ ਨੇ ਇਕ ਲੰਮੀ ਤੇ ਸਹਿਯੋਗ ਮੰਗਦੀ ਤਕਰੀਰ ਕੀਤੀ।

ਇਹ ਬੜਾ ਅੱਛਾ ਹੋਇਆ ਕਿ ਅਸਾਂ ਇਹ ਵੀਡੀਓ ਫ਼ਿਲਮ ਸੰਤ ਗੁਰਮੁਖ ਸਿੰਘ ਲੁਹਾਰਾਂ ਦੇ ਉਦਮ ਅਤੇ ਸਤਿਗੁਰੂ ਜੀ ਦੀ ਕਿਰਪਾ ਨਾਲ ਤਿਆਰ ਕਰਵਾ ਲਈ। ਇਹ ਇਕ ਇਤਿਹਾਸਕ ਦਸਤਾਵੇਜ਼ ਹੈ।





## 25 ਅਕਤੂਬਰ 1984, ਵੀਰਵਾਰ

## ਸ੍ਰੀ ਭੈਣੀ ਸਾਹਿਬ

ਹਰੀਮੰਦਰ ਦੇ ਤਲਾਬ ਵਾਲੇ ਪਾਸੇ ਬੋਹੜ ਦੇ ਮੁੱਢੋਂ ਚੜ੍ਹਦੇ ਵੱਲ ਦੀਵਾਨ ਦਾ ਪ੍ਰਬੰਧ। ਆਸਾ ਦੀ ਵਾਰ ਦਾ ਮਨੋਹਰ ਕੀਰਤਨ। ਸ੍ਰੀ ਸਤਿਗੁਰੂ ਜੀ ਦੇ ਖੇੜਾ ਬਖ਼ਸ਼ਦੇ ਪਾਵਨ ਦਰਸ਼ਨ। 6.40 ਆਸਾ ਦੀ ਵਾਰ ਸਮਾਪਤ, 11 ਜੋੜੇ ਬੱਚਿਆਂ ਨੂੰ ਗ੍ਰਹਿਸਤ ਪਰਵੇਸ਼ ਲਈ, ਸ੍ਰੀ ਆਦਿ ਗ੍ਰੰਥ ਜੀ ਤੋਂ ਚਾਰ ਲਾਵਾਂ ਦੇ ਉਚਾਰਨ ਨਾਲ ਵੇਦੀ ਅੰਦਰ, ਹਵਨ-ਕੁੰਡ ਦੁਆਲੇ ਚਾਰ ਪਰਕਰਮਾਂ।

ਉਪਰੰਤ ਅਮ੍ਰਿਤਸਰ ਦੀ ਸੰਗਤ ਵਲੋਂ ਮੇਲਾ ਸਮਾਪਤੀ ਦਾ ਭੋਗ ਅਤੇ ਕੁੱਲ 27 ਸਾਧਾਰਨ ਪਾਠਾਂ ਦੇ ਭੋਗ ਜਿਨ੍ਹਾਂ ਵਿਚੋਂ :

*1 ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਨਮਿਤ*

*1 ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ*

*1 ਸਤਿਗੁਰੂ ਜਗਜੀਤ ਸਿੰਘ ਜੀ ਦੀ ਭੇਟ*

*22 ਅਨੰਦ ਕਾਰਜ ਵਾਲਿਆਂ ਵੱਲੋਂ*

*1 ਪਾਠ ਦਾ ਭੋਗ ਸ੍ਰੀ ਸੁਖਵਿੰਦਰ ਸਿੰਘ ਦੇ ਕਸ਼ਟ ਨਵਿਰਤੀ ਦਾ*

*1 ਅਮ੍ਰਿਤਸਰ ਦੀ ਸੰਗਤ ਵਲੋਂ*

*2 ਦਸਮ ਗ੍ਰੰਥ ਦੇ ਭੋਗ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਮਿਤ।*

ਸੰਤ ਮਹਿੰਦਰ ਸਿੰਘ ਪੂਰਬਾ ਨੇ 7.14 ਵਜੇ ਸਵੇਰੇ ਮੇਲੇ ਦੀ ਸਮਾਪਤੀ ਦੀ ਅਰਦਾਸ ਕੀਤੀ ਤਾਂ ਸੰਤ ਲੱਖਾ ਸਿੰਘ ਫਾਜ਼ਲਕਾ ਨੇ ਸ੍ਰੀ ਸਤਿਗੁਰੂ ਜੀ ਦੀ ਆਗਿਆ ਲੈ ਕੇ ਹੱਡ ਬੀਤੀ ਸੁਣਾਈ ਤੇ ਨਾਲ ਹੀ ਅਪਣੀ ਦੁਕਾਨਦਾਰੀ ਦਾ ਐਲਾਨ ਕੀਤਾ।

ਸ. ਲੱਖਾ ਸਿੰਘ ਦਰਮਿਆਨੇ ਪਰ ਦੂਹਰੇ ਕੱਦ ਦਾ ਖੁੱਲ੍ਹੇ ਚੌੜੇ ਦਾਹੜੇ ਵਾਲਾ ਪ੍ਰਭਾਵਸ਼ਾਲੀ ਵਿਅਕਤੀ ਹੈ। ਉਸਨੇ ਦੱਸਿਆ ਕਿ ਉਹ ਫ਼ਾਜ਼ਲਕਾ ਵਿਚ 24 ਸਾਲਾਂ ਤੋਂ ਲਗਾਤਾਰ ਦੁੱਧ ਵੇਚਣ ਦਾ ਕੰਮ ਕਰਦਾ ਆ ਰਿਹਾ ਹੈ ਪਰ ਕਦੇ ਕਿਸੇ ਢੰਗ ਤਜਵੀਜ਼ ਨਾਲ ਦੁੱਧ ਵਿਚ ਪਾਣੀ ਜਾਂ ਕਿਸੇ ਹੋਰ ਪ੍ਰਕਾਰ ਦੀ ਮਿਲਾਵਟ ਨਹੀਂ ਕੀਤੀ। ਸਰਕਾਰੀ ਅਧਿਕਾਰੀਆਂ ਨੇ ਦਬਾਉ ਪਾਣ ਤੇ ਵੱਢੀ ਚੱਟੀ ਦੀ ਗਰਜ਼ ਨਾਲ ਮੈਨੂੰ ਗਲਤ ਸਾਬਤ ਕਰਨ ਦੀ ਕੋਸ਼ਿਸ਼ ਕੀਤੀ ਪਰ ਹਮੇਸ਼ਾ ਉਹੋ ਝੂਠੇ ਹੁੰਦੇ ਰਹੇ। ਮੈਂ ਸੱਚ ਦਾ ਪੱਖੀ ਤੇ ਸਤਿਗੁਰੂ ਮੇਰੇ ਤਰਫ਼ਦਾਰ ਹੁੰਦੇ ਰਹੇ। ਸੰਤ ਲੱਖਾ ਸਿੰਘ ਨੇ ਇਹ ਵੀ ਦੱਸਿਆ ਕਿ ਹੁਣ ਉਹ ਦਿੱਲੀ ਵਿਚ ਆਪਣੀ ਦੁਕਾਨਦਾਰੀ ਸ਼ੁਰੂ ਕਰਨ ਲੱਗਾ ਹੈ। 45/= ਦਾ ਕਿਲੋ ਦੇਸੀ ਘਿਉ ਮਿਲੇਗਾ, ਪੀਪਿਆਂ ਦੇ ਹਿਸਾਬ ਲੈਣ ਵਾਲੇ ਨੂੰ 40/= ਵਿਚ ਦੇਸੀ ਘਿਓ ਦੇਵੇਗਾ। ਤੁਸੀਂ ਨਿਸਚਿੰਤ ਹੋ ਕੇ ਸ਼ੁੱਧ ਦੇਸੀ ਘਿਓ ਖਾ

ਸਕਦੇ ਹੋ।

ਤੁਰਤ ਦੋ ਗਾਹਕ ਸੰਤ ਬਲਵੰਤ ਸਿੰਘ ਬਾਲੀ ਨਗਰ ਤੇ ਸੰਤ ਬਲਵੰਤ ਸਿੰਘ ਸੋਖੀ ਸੋਧੀ ਅਜਿਹੇ ਮਿਲ ਗਏ ਜਿਨ੍ਹਾਂ ਕਿਹਾ ਕਿ ਜਿੰਨਾ ਭੇਜ ਸਕੋ, ਭੇਜਦੇ ਰਹੋ।

ਇਸ ਉਪਰੰਤ ਮੇਲੇ ਦੀ ਸਮਾਪਤੀ ਸੀ। ਸਾਧ ਸੰਗਤ ਲੰਗਰ ਵਿਚੋਂ ਪ੍ਰਸ਼ਾਦਾ ਛਕ ਜਾਂ ਮੂੰਹ ਜੁਠਾਲੇ ਬਿਨਾ ਹੀ ਅਪਣੇ ਸਾਧਨਾਂ ਰਾਹੀਂ ਘਰਾਂ ਵਲ ਜਾਣ ਲੱਗੀ। 1500 ਵਿਅਕਤੀਆਂ ਵਿਚੋਂ 10-11 ਵਜੇ ਤਕ ਮਸਾਂ ਦੋ ਤਿੰਨ ਸੌ ਵਿਅਕਤੀ ਹੀ ਰਹਿ ਗਿਆ। ਇਹਨਾਂ ਵੀ ਕਿਰਨਮ-ਕਿਰਨੀ ਕਿਰ ਜਾਣਾ ਹੈ।

ਸ੍ਰੀ ਜਸਬੀਰ ਸਿੰਘ ਚੇਲੇ ਕਾ (ਸੰਤ ਨਗਰ) ਮੇਰੇ ਨਾਲ ਵਾਹਵਾ ਪ੍ਰੇਮ ਰੱਖਦਾ ਹੈ। ਉਸ ਵਲ ਮੇਰਾ ਛਕਣ ਛਕਾਣ ਸੀ। ਅੱਜ ਉਸਨੇ 4 ਗੱਲਾਂ ਮੈਨੂੰ ਅਹਿਮ ਦੱਸੀਆਂ:

(1) ਸ੍ਰੀ ਅਮਰੀਕ ਸਿੰਘ ਦਿੱਲੀ ਦੀ ਮਾਤਾ, ਜੋ ਕਿ ਦੋਹਾਂ ਤਿੰਨਾਂ ਭਰਾਵਾਂ ਸਮੇਤ ਅਮਰੀਕਾ ਗਿਆ ਹੋਇਆ ਹੈ, ਅਮਰੀਕ ਸਿੰਘ ਦੀ ਹੀ ਪਹਿਲੀ ਸ਼ਾਦੀ ਦੇ ਤਲਾਕ ਬਾਰੇ ਕਾਗਜ਼ਾਤ ਲੈਣ ਲਈ ਆਈ। ਸਤਿਗੁਰੂ ਜੀ ਦੀ ਆਗਿਆ ਅਨੁਸਾਰ, ਸ. ਹਰਵਿੰਦਰ ਸਿੰਘ ਹੰਸਪਾਲ ਨੂੰ ਫ਼ੈਸਲਾ ਕਰਵਾਣ ਲਈ ਕਿਹਾ। ਦੂਜੀ ਧਿਰ ਨੇ 50, 000/= ਨਕਦ ਮੰਗਿਆ। 40,000/= ਤੇ ਫ਼ੈਸਲਾ ਹੋ ਗਿਆ। ਹੰਸਪਾਲ ਦੇ ਕਹੇ ਅਨੁਸਾਰ ਅਮਰੀਕ ਸਿੰਘ ਦੀ ਮਾਤਾ ਨੇ 40, 000/= ਹੰਸਪਾਲ ਪਾਸ ਜਾ ਢੇਰੀ ਕੀਤੇ। ਪਤਾ ਨਹੀਂ ਹੰਸਪਾਲ ਦੇ ਕੀ ਜੀ ਆਈ ਉਸਨੇ ਦੂਜੀ ਧਿਰ ਨੂੰ ਮਾਇਆ ਦੇ ਕੇ ਕਾਗਜ਼ਾਤ ਨਹੀਂ ਦਿਲਵਾਏ। ਸਗੋਂ ਜਦੋਂ ਬੀਬੀ ਤਲਾਕ ਦੇ ਕਾਗ਼ਜ਼ ਲੈਣ ਲਈ ਫੇਰੇ ਮਾਰਨ ਲਗੀ ਤਾਂ, ਜਿਸਨੂੰ ਪਹਿਲਾਂ ਆਦਰ ਮਿਲਦਾ ਸੀ, ਰਕਮ ਦੇਣ ਉਪਰੰਤ ਉਹ ਅਨਾਦਰ ਦਾ ਸ਼ਿਕਾਰ ਹੋਣ ਲੱਗੀ। ਇਕ ਵਾਰ ਤਾਂ ਹੰਸਪਾਲ ਨੇ ਵਿਸ਼ੇਸ਼ ਗਾਰਦਾਂ ਰਾਹੀਂ ਛਿੱਤਰ ਮਰਵਾਣ ਦੀ ਵੀ ਗੱਲ ਕੀਤੀ। ਆਪ ਵੀ ਮੰਦਾ ਚੰਗਾ ਬੋਲਿਆ ਤਾਂ ਬੀਬੀ ਨੇ ਪੰ: ਗੋਪਾਲ ਸਿੰਘ ਪਾਸੋਂ ਵੀ ਸਤਿਗੁਰਾਂ ਨੂੰ ਅਰਜ਼ ਕਰਵਾਈ। ਸਤਿਗੁਰੂ ਜੀ ਨੇ ਇਕੋ ਬਚਨ ਕੀਤਾ ਕਿ ਉਹ ਹੰਸਪਾਲ ਤੋਂ ਖ਼ਿਮਾ ਮੰਗ ਕੇ ਪ੍ਰੰਸਨ ਕਰੇ। ਸੰਤ ਤਰਸੇਮ ਸਿੰਘ ਵੀ ਇਸ ਅਲਸੇਟ ਵਿਚ ਪੈਣ ਨੂੰ ਤਿਆਰ ਨਹੀਂ ਸੀ। ਉਸ ਨੇ ਮਾਤਾ ਜੀ ਨੂੰ ਫਰਿਆਦ ਕੀਤੀ। ਮਾਤਾ ਜੀ ਨੇ ਧੀਰਜ ਬੰਨ੍ਹਾਈ ਪਰ ਜਦੋਂ ਸ੍ਰੀ ਹਜ਼ੂਰ ਨੂੰ ਅਰਜ਼ ਕੀਤੀ ਤਾਂ ਉਨ੍ਹਾਂ ਨੂੰ ਵੀ ਜਵਾਬ ਮਿਲਿਆ ਕਿ ਉਹ ਹੰਸਪਾਲ ਨਾਲ ਹੀ ਨਿਬੜੇ ਤਾਂ ਗੱਲ ਬਣੇਗੀ।

ਇਸ ਦਸ਼ਾ ਲਈ ਉਹ ਔਰਤ ਵੀ ਹੁਣ ਹੰਸਪਾਲ ਪਾਸ ਜਾਣ ਨੂੰ ਤਿਆਰ ਨਹੀਂ, ਭਾਵੇਂ ਹੋਰਥੇ ਕਿਤੇ ਲੱਖ ਰੁਪਈਆ ਦੇ ਕੇ ਵੀ ਆਪਣੇ ਹੱਕ ਵਿਚ ਫ਼ੈਸਲਾ





ਲੈਣਾ ਪਏ।

(2) ਜੀਵਨ ਨਗਰ ਦੀ ਗਿਨਿੰਗ ਤੇ ਰਾਈਸ ਮਿੱਲ ਦੀ ਹੈ, ਜਸਬੀਰ ਸਿੰਘ ਨੇ ਦੱਸਿਆ: ਇਹ ਤਾਂ ਪਤਾ ਨਹੀਂ ਕਿ ਸੇਠ ਤ੍ਰਿਲੋਕ ਸਿੰਘ ਹੁਰਾਂ ਹੰਸਪਾਲ ਹੁਰਾਂ ਨਾਲ ਕਿਵੇਂ ਨਜਿੱਠੀ ਪਰ ਉਹਨਾਂ ਨੇ ਮਿੱਲ ਵਿਚੋਂ ਆਪਣਾ ਹਿੱਸਾ ਕੱਢ ਲਿਆ, ਭਾਵੇਂ ਤਾਂ ਇਹ ਸਤਿਗੁਰਾਂ ਨੂੰ ਦੇ ਦਿਤਾ ਜਾਂ ਕੋਈ ਹੋਰ ਬਿਧ ਕੀਤੀ। ਪਰ ਉਹ ਮਿੱਲਾਂ ਦੇ ਹਿਸਾਬ-ਕਿਤਾਬ ਤੋਂ ਸੁਬਕਦੋਸ਼ ਹੋ ਗਏ। ਜਦੋਂ ਇਹਨਾਂ ਮਿੱਲ ਸੰਭਾਲੀ ਸੀ ਉਦੋਂ ਇਸ ਦੇ ਸਿਰ ਥੋੜ੍ਹਾ ਕਰਜ਼ਾ ਸੀ ਪਰ ਹੁਣ ਜੀਵਨ ਨਗਰ ਮਿੱਲ 24,00, 000/= ਦੀ ਕਰਜ਼ਾਈ ਹੈ।

ਇਸ ਮਿੱਲ ਬਾਰੇ ਮੈਂ ਸ. ਅਵਤਾਰ ਸਿੰਘ ਘੁੰਮਣ ਨੂੰ ਮਿਲਕੇ ਲਿਖਾਂਗਾ। ਜਸਬੀਰ ਦਾ ਕਹਿਣਾ ਸੀ ਕਿ ਹੁਣ ਮਿੱਲ ਨੂੰ ਫਿਰ ਚਲਾਣ ਵਾਸਤੇ ਚੰਡੀਗੜ੍ਹੀਆ ਹਰਭਜਨ ਸਿੰਘ ਅਤੇ ਅਵਤਾਰ ਸਿੰਘ ਘੁੰਮਣ ਮਹਾਰਾਜ ਜੀ ਕੋਲੋਂ ਪਰਵਾਨ ਕਰਵਾਏ ਗਏ ਹਨ।

(3) ਹੰਸਪਾਲ ਹੁਰਾਂ ਜੋ ਲਕਸ਼ਮੀ ਕਮਰਸ਼ਲ ਬੈਂਕ ਖਰੀਦਿਆ ਹੈ, ਉਸ ਵਿਚ 25 ਲੱਖ ਰੁਪਏ ਚਹੁੰ ਪਾਰਟਨਰਾਂ ਦੇ ਨਾਮ ਤੇ ਹਨ, ਸ. ਹੰਸਪਾਲ, ਸੁਰਿੰਦਰ ਸਿੰਘ ਲੁਧਿਆਣਾ, ਸ. ਰਾਜਿੰਦਰ ਸਿੰਘ ਹੈਦਰਾਬਾਦ ਅਤੇ ਸ. ਸੁਰਿੰਦਰ ਸਿੰਘ ਮਨਚੰਦਾ। ਇਹਨਾਂ ਵਿਚ ਪਹਿਲੇ ਦੋਹਾਂ ਦੇ ਵਧੇਰੇ ਅਤੇ ਚੌਥੇ ਦੇ ਨਾਂ ਉਤੇ, ਇਕ ਕਰੋੜ ਰੁਪਈਆ ਸਤਿਗੁਰੂ ਜੀ ਦੀ ਰਕਮ ਹੈ। ਕਿੰਨੀ ਕਿੰਨੀ ਕਿਸੇ ਦੇ ਨਾਂ ਤੇ ਹੈ, ਇਹ ਨਹੀਂ ਮਾਲੂਮ। ਪਰ ਬੈਂਕ ਦੀ ਪਾਲਿਸੀ ਸਤਿਗੁਰੂ ਜੀ ਦੀ ਰਕਮ ਨਾਲ ਹੀ ਪ੍ਰਾਪਤ ਕੀਤੀ ਗਈ ਹੈ। ਨਹੀਂ ਕਿਹਾ ਜਾ ਸਕਦਾ ਕਿ ਇਹਨਾਂ 'ਚੋਂ ਕੌਣ ਕੌਣ ਰਕਮ ਘੁੱਟ ਲਵੇ। ਅੱਜ ਕਲ੍ਹ ਗੁਰੂ ਘਰ ਵਿਚ ਤੰਗ ਦਸਤੀ ਚੱਲ ਰਹੀ ਹੈ। ਕਿਉਂਕਿ ਰਕਮ ਲੋਕਾਂ ਕੋਲੋਂ ਮੰਗ ਕੇ ਵੀ ਇਸ ਵਿਚ ਪਾਈ ਗਈ ਹੈ। ਪਰ ਜੇ ਇਹ ਬੰਦੇ ਡੇਲੇ ਫੇਰ ਲੈਣ ਤਾਂ ਇਹ ਤਾਂ ਚੌਧਰੀ ਬਣ ਹੀ ਜਾਣਗੇ, ਗੁਰੂ ਘਰ ਦਾ ਕੀ ਬਣੂੰ ?

(4) ਸੰਤ ਤਰਸੇਮ ਸਿੰਘ ਸਤਿਗੁਰੂ ਜੀ ਦਾ ਨਿੱਜੀ ਸਕੱਤਰ ਵੀ ਇਹ ਗੱਲ ਪੂਰੀ ਤਰ੍ਹਾਂ ਜਾਣ ਚੁੱਕਾ ਹੈ ਕਿ ਹੰਸਪਾਲ ਹਰਵਿੰਦਰ ਸਿੰਘ ਨੂੰ ਕਿਸੇ ਕੀਮਤ ਤੇ ਉਲੰਘਿਆ ਨਹੀਂ ਜਾ ਸਕਦਾ। ਹੰਸਪਾਲ ਨੇ ਸਤਿਗੁਰੂ ਜੀ ਪਾਸ ਏਨੀ ਗਾਲਬ ਪੁਜ਼ੀਸ਼ਨ ਅਖ਼ਤਿਆਰ ਕਰ ਲਈ ਹੈ ਕਿ ਜਿਸ ਕੇਸ ਵਿਚ ਉਹ ਸ਼ਾਮਲ ਹੋਵੇਗਾ, ਤਰਸੇਮ ਸਿੰਘ ਉਸ ਵਿਚ ਕੋਈ ਦਖ਼ਲ ਨਹੀਂ ਦੇਵੇਗਾ।

8.30 ਵਜੇ ਸਵੇਰ ਦਾ ਸਮਾਂ ਹੋਵੇਗਾ ਕਿ ਮੈਂ ਸੰਤ ਤਰਸੇਮ ਸਿੰਘ ਦੇ ਦਫ਼ਤਰ ਵਿਚ ਗਿਆ। ਉਹ ਛੇਤੀ ਛੇਤੀ ਚਿੱਠੀਆਂ ਲਿਖਦਾ, ਸਬੰਧਿਤ ਆਦਮੀਆਂ ਨੂੰ ਕੰਮ ਸਮਝਾਂਦਾ ਜ਼ਿੰਮੇਵਾਰੀ ਨਿਬੇੜ ਰਿਹਾ ਸੀ ਕਿ ਉਸ ਨੇ ਮੈਨੂੰ ਵੀ ਬੈਠ ਕੇ ਹਾਕੀ

ਵਾਲਿਆਂ ਨੂੰ ਸਮਝਾਣ ਸੁਣਨ ਲਈ ਕਿਹਾ। ਪਤਾ ਨਹੀਂ ਕਿਉਂ, ਅੱਜ ਦੋ ਸਾਲ ਪਿਛੋਂ ਹਾਕੀ ਖਿਡਾਰੀ ਨੌਜਵਾਨ ਆਪਣੇ ਮੈਨੇਜਰ ਅੱਗੇ ਆਕੜ ਖਲੋਤੇ। 12-14 ਵਿਚੋਂ ਚਾਰ ਕੁ ਜਣਿਆਂ ਇਸ਼ਨਾਨ ਕਰਕੇ ਆਸਾ ਦੀ ਵਾਰ ਸੁਣੀ, ਬਾਕੀ ਦੇ ਅਵੱਗਿਆ ਪੂਰਵਕ ਲੇਟੇ ਰਹੇ, ਸਵੇਰੇ ਉੱਠ ਕੇ ਇਸ਼ਨਾਨ ਨਹੀਂ ਕੀਤਾ।

ਹਾਕੀ ਵਾਲੇ ਲੜਕੇ ਬੁਲਾਏ ਗਏ। ਸਾਰੇ ਹੀ ਚੜ੍ਹਦੀ ਜਵਾਨੀ ਵਿਚ ਮੁੱਛ ਦਾੜ੍ਹੀ ਮੁੱਖਾਂ 'ਤੇ, ਚੌੜੇ ਚਕਲੇ, ਕੋਈ ਕੱਦੋਂ ਹੌਲੇ ਪਰ ਖੇਡਣ ਵਿਚ ਫੁਰਤੀਲੇ। ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਦੀ ਕਿਰਪਾ ਦਾ ਜ਼ਿਕਰ ਕੀਤਾ ਕਿ ਉਹਨਾਂ ਦੀ ਪਾਲਣਾ ਕਰ ਰਹੇ ਹਨ, ਪੜ੍ਹਾ ਵੀ ਰਹੇ ਹਨ ਤੇ ਖੇਡਾਂ ਦੇ ਖੇਤਰ ਵਿਚ ਵੀ ਉਤਸਾਹਤ ਕਰ ਰਹੇ ਹਨ। ਬੱਚਿਆਂ ਨੇ ਅੱਜ ਗੁਰਮੁਖ ਸਿੰਘ ਰਹਿਬਰ ਨੂੰ ਨਾ ਮੰਨ ਕੇ ਅੱਜ ਗਲਤੀ ਕੀਤੀ ਹੈ। ਉਹ ਉਸ ਤੋਂ ਖ਼ਿਮਾ ਮੰਗਣ।

ਮੈਂ ਵੀ ਥੋੜ੍ਹੀ ਪ੍ਰੇਰਨਾ ਦਿਤੀ।

ਬੱਚੇ ਰਹਿਬਰ ਪਾਸੋਂ ਮਾਫ਼ੀ ਮੰਗਣ ਲਈ ਤਿਆਰ ਹੋਏ ਤਾਂ ਸੰਤ ਗੁਰਮੁਖ ਸਿੰਘ ਰਹਿਬਰ ਬੁਲਾਇਆ ਗਿਆ। ਰਹਿਬਰ ਨੇ ਸਗੋਂ ਇਸ ਤਰ੍ਹਾਂ ਕਿਹਾ ਕਿ ਉਹ ਆਪਣੀ ਕਮਜ਼ੋਰੀ ਮਿਥਦਾ ਹੈ ਕਿ ਬੱਚਿਆਂ ਨੇ ਸਵੇਰੇ ਨਾ ਨਹਾ ਕੇ ਅਵੱਗਿਆ ਕੀਤੀ ਤੇ ਉਸ ਦੇ ਨਾਲ ਹੀ ਗੱਲਬਾਤ ਸੈੱਟਲ ਨਹੀਂ ਹੋਈ, ਸਕੱਤਰ ਤਕ ਗੱਲ ਆਈ।

ਪਰ ਜਵਾਨ ਮੁੰਡਿਆਂ ਨੇ ਸਹੀ ਮੋੜ ਕੱਟ ਲਿਆ। ਰਹਿਬਰ ਨੇ ਖ਼ਿਮਾ ਕਰਨਾ ਹੀ ਸੀ। ਸਾਰਿਆਂ ਦੀ ਰਹਿ ਆ ਗਈ।

ਅੱਜ ਜਗਦੀਸ਼ ਸਿੰਘ 'ਵਰਿਆਮ' ਨੇ ਭਾਵੇਂ ਹਾਸੇ ਨਾਲ ਹੀ ਕਿਹਾ, "ਸਾਨੂੰ ਕੋਈ ਰੋਕਦਾ ਹੀ ਨਹੀਂ, ਨਹੀਂ ਤਾਂ ਅਸੀਂ ਅੱਜ ਏਥੇ ਹੀ ਰਹਿ ਪਈਏ। ਮੇਰੇ ਕਹਿਣ ਤੇ ਸੰਤ ਤਰਸੇਮ ਸਿੰਘ ਨੇ ਕਹਿ ਦਿਤਾ ਕਿ ਜਗਦੀਸ਼ ਸਿੰਘ ਏਥੇ ਰਹੇ। ਅਤੇ ਹੁਣ ਜਦੋਂ ਕਿ ਸੱਚੇ ਪਾਤਸ਼ਾਹ ਅਤੇ ਸਕੱਤਰ ਆਦਿ ਲੁਧਿਆਣੇ ਡਾ. ਵੋਹਰਾ ਡੈਂਟਿਸਟ ਦੇ ਚਲੇ ਗਏ, ਮੈਂ ਤੇ ਜਗਦੀਸ਼ ਸਿੰਘ ਸੰਤ ਮਿਹਰ ਸਿੰਘ ਕਾਨ੍ਹਪੁਰੀ ਦੇ ਡੇਰੇ ਸਿਮ੍ਰਤੀ ਮੰਦਰ ਦੀ ਉਪਰਲੀ ਮੰਜ਼ਿਲ ਦੇ ਦੱਖਣੀ-ਅੰਤਮ ਕਮਰੇ ਵਿਚ ਜਾ ਵੜੇ। ਸੰਤ ਮਿਹਰ ਸਿੰਘ ਸਿਰੋਂ ਪੈਰੋਂ ਨੰਗੇ, ਕੁਰਤਾ ਲਾਹੀ ਕੇਵਲ ਬੁਨੈਨ ਕਛਹਿਰੇ ਨਾਲ ਇਕਾਂਤ ਬੈਠੇ ਅਧਿਐਨ ਮਗਨ ਸਨ ਕਿ ਅਸਾਂ ਜਾ ਵਿਘਨ ਪਾਇਆ।

ਸੰਤ ਮਿਹਰ ਸਿੰਘ ਅਜ ਕਲ੍ਹ 'ਪੁਰਖ ਗੁਰੂ' ਭਾਗ ਦੂਜਾ ਲਿਖ ਰਹੇ ਹਨ ਅਤੇ ਮਿ: ਈਸ਼ਰ ਸਿੰਘ ਨਾਰਾ ਨਵੀਂ ਦਿੱਲੀ ਦੀ ਇਸਦੇ ਖਿਲਾਫ਼ ਪੁਸਤਕ 'ਪੰਥਕ ਮੁੱਕਦਮਾ' ਦੀਆਂ ਬੇਤੁਕੀਆਂ ਦਾ ਵੀ ਨੋਟਿਸ ਲੈ ਰਹੇ ਹਨ।

ਮਿਹਰ ਸਿੰਘ ਹੁਰਾਂ ਦੱਸਿਆ ਕਿ ਪਿਛਲੇ ਦਿਨੀਂ ਉਹ ਲਖਨਊ ਆਰਕਾਈਵਜ਼ ਵਿਚ ਗਏ ਸਨ। 1872 ਦੇ ਅਖ਼ਬਾਰਾਂ ਵਿਚੋਂ ਨਾਮਧਾਰੀਆਂ ਬਾਰੇ ਕਾਫ਼ੀ ਸਮੱਗਰੀ





ਮਿਲ ਗਈ ਹੈ, ਇਕ ਉਹਨਾਂ ਖ਼ਾਸ ਗੱਲ ਦੱਸੀ ਕਿ ਸਰਕਾਰ ਅੰਗਰੇਜ਼ੀ ਮਹਾਰਾਜਾ ਸੁਚੇਤ ਸਿੰਘ ਆਫ਼ ਚੰਬਾ ਦੇ ਬੜੀ ਖ਼ਿਲਾਫ਼ ਹੋ ਗਈ ਤੇ ਉਸਨੂੰ ਗੱਦੀਓਂ ਲਾਹ ਦਿਤਾ ਕਿ ਉਸਦੇ ਲੜਕੇ ਸ੍ਰੀ ਨਰਾਇਣ ਦਾਸ ਨੇ ਆਪਣੇ ਸੰਸਕ੍ਰਿਤ ਗ੍ਰੰਥ "ਸ੍ਰੀ ਗੁਰੂ ਚੰਦ੍ਰੋਦਯਾ ਕੌਮੁਦੀ" ਵਿਚ ਆਪਣੇ ਗੁਰੂ ਸਤਿਗੁਰੂ ਰਾਮ ਸਿੰਘ ਜੀ ਦਾ ਮੰਗਲ ਕੀਤਾ ਹੈ।

ਇਸ ਬਾਰੇ ਵਿਚ ਉਹ 3-4 ਮਹੀਨੇ ਲਖਨਊ ਰਹਿ ਕੇ ਬਹੁਤ ਕੁਝ ਇਕੱਤਰ ਕਰਨਾ ਚਾਹੁੰਦੇ ਹਨ।

ਸੰਤ ਮਿਹਰ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਅੱਜ ਕਲ੍ਹ ਉਹ ਕੁਦਰਤ ਦੀ ਕਿਤਾਬ ਦੇ ਵੀ ਪਾਠਕ ਹਨ। ਜਿਵੇਂ ਸਿਰ ਨੂੰ ਤੇਲ ਨਾ ਲਾ ਕੇ ਕੇਵਲ ਕੰਘਾ ਕਰਨ ਨਾਲ ਹੀ ਉਹਨਾਂ ਦੀ ਤਰਾਵਤ ਤੇ ਮੁਲਾਇਮੀ ਪ੍ਰਾਪਤ ਕਰਨੀ। ਕਹਿੰਦੇ ਹਨ ਵਾਲ ਝੜਨੋਂ ਹਟ ਗਏ ਹਨ। ਇਹਨਾਂ ਨੂੰ ਸਾਬਣ ਲਾਣ ਦੀ ਲੋੜ ਵੀ ਨਹੀਂ। ਪਾਣੀ ਧੋਤਿਆਂ ਹੀ ਸਾਫ਼ ਤੇ ਨਿਰਮਲ ਹੋ ਜਾਂਦੇ ਹਨ। ਉਨ੍ਹਾਂ ਸਾਨੂੰ ਦੱਸਿਆ ਕਿ ਉਹ ਹੁਣ ਹੋਰ ਵੀ ਕੁਦਰਤ ਦੇ ਨੇੜੇ ਹੋਣ ਲਈ ਤਜਰਬੇ ਕਰਨਗੇ।

ਸ੍ਰੀ ਸਤਿਗੁਰੂ ਜੀ ਤਾਂ ਪਤਾ ਨਹੀਂ ਕਦੋਂ ਲੁਧਿਆਣੇ ਆਏ, ਮੈਂ ਅਜੇ 3.30 ਤਕ ਦੀਵਾਨ ਵਿਚ ਨਹੀਂ ਸਾਂ ਗਿਆ ਕਿ ਸ. ਜਗਦੀਸ਼ ਸਿੰਘ ਵਰਿਆਮ ਨਾਲ ਸ. ਜਗੀਰ ਸਿੰਘ ਜਗਤਾਰ, ਸ. ਪ੍ਰੀਤਮ ਸਿੰਘ ਰਾਹੀ, ਰਾਹੀ ਦੀ ਮਾਤਾ ਸੰਤ ਕੌਰ, ਸੁਪਤਨੀ ਸੰਤ ਲਾਲ ਸਿੰਘ ਅਤੇ ਰਾਹੀ ਦਾ ਭਤੀਜਾ ਪਵਲਜੀਤ ਸਿੰਘ ਸਪੁੱਤਰ ਸ. ਗੁਰਚਰਨ ਸਿੰਘ ਬਰਨਾਲੇ ਵਾਲੇ ਆ ਗਏ। ਪੁਰਾਣੇ ਸਾਹਿਤਕ ਸਾਥੀਆਂ ਨੂੰ ਮਿਲ ਕੇ ਹਾਰਦਿਕ ਪ੍ਰਸੰਨਤਾ ਹੋਈ। ਇਹ ਨਵੀਂ ਮਾਰੂਤੀ-ਸਜ਼ੂਕੀ ਤੇ ਸਫ਼ਰ ਕਰਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਰ ਹੋਣ ਲਈ ਉਚੇਚੇ ਆਏ ਸਨ।

ਬੀਬੀ ਸੰਤ ਕੌਰ ਦੇ ਪਤੀ ਸੰਤ ਲਾਲ ਸਿੰਘ ਪਿਛੇ 17.7.84 ਨੂੰ ਬਰਨਾਲੇ ਵਿਖੇ ਚਲਾਣਾ ਕਰ ਗਏ ਸਨ। ਉਨ੍ਹਾਂ ਨਮਿਤ ਪਏ ਭੋਗ ਤੇ ਮਾਇਆ, ਬਿਸਤਰਾ, ਬਸਤਰ, ਬਰਤਨ ਆਦਿ ਏਥੇ ਲੈ ਕੇ ਆਏ ਸਨ।

ਕਾਮਰੇਡ ਜਗਤਾਰ ਨੇ ਦੱਸਿਆ ਕਿ ਇਸ ਪਰਵਾਰ ਦੇ ਵਡਾਰੂ ਬਾਬਾ ਗੁਰਮੁਖ ਸਿੰਘ ਜੀ ਵੈਦ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਗੂੜ੍ਹਾ ਪਿਆਰ ਸੀ। ਸਤਿਗੁਰੂ ਜੀ ਦੇ ਇਹੋ ਪਰਮ ਹਿਤੈਸ਼ੀ ਵੈਦ ਸਨ। ਇਨ੍ਹਾਂ ਦੇ ਗੁਜ਼ਰ ਜਾਣ ਪਿਛੋਂ ਇਨ੍ਹਾਂ ਦੇ ਸਪੁੱਤਰ ਸੰਤ ਲਾਲ ਸਿੰਘ ਨੇ ਵੈਦਗੀ ਨਹੀਂ ਕੀਤੀ। ਹੁਣ ਉਨ੍ਹਾਂ ਦਾ ਪੋਤਰਾ ਕਾ: ਪ੍ਰੀਤਮ ਸਿੰਘ ਰਾਹੀ ਵੈਦਗੀ ਵੀ ਕਰਦਾ ਹੈ ਤੇ ਪ੍ਰੋਫ਼ੈਸਰ ਵੀ ਹੈ।

ਅਸੀਂ ਜੁੜੇ ਬਣੇ ਦੀਵਾਨ ਸਥਾਨ ਹਰੀਮੰਦਰ ਵਿਚ ਗਏ ਤਾਂ ਅੱਗੇ ਨਾਮ ਸਿਮਰਨ ਜਾਰੀ ਸੀ ਅਤੇ ਨਾਲ ਹੀ ਅੰਤਮ 10 ਮਿੰਟਾਂ ਵਿਚ ਭੋਗ ਦੇ ਸ਼ਲੋਕ ਵੀ ਪੜ੍ਹੇ

ਜਾ ਰਹੇ ਸਨ। ਪੂਰਬੇ ਦੀ ਅਰਦਾਸ ਤੋਂ ਪਤਾ ਲਗਾ ਕਿ ਬੀਬੀ ਸ਼ਾਂਤੀ ਨਮਿਤ ਭੋਗ ਪਾਇਆ ਗਿਆ ਹੈ।

ਜਦੋਂ ਅਸੀਂ ਕੀਰਤਨ ਤੋਂ ਪਹਿਲੋਂ ਸਤਿਗੁਰੂ ਜੀ ਦੇ ਪੇਸ਼ ਹੋਏ ਤਾਂ ਮੈਂ ਕਹਿ ਬੈਠਾ: ਰਾਹੀ ਜੀ ਬੜੇ ਪ੍ਰੇਮੀ ਹਨ। ਸਤਿਗੁਰੂ ਬੋਲੇ: ਪ੍ਰੇਮੀ ਹਨ ਤਾਂਹੀਂ ਤਾਂ ਬਰਨਾਲੇ ਗਿਆਂ ਕਦੇ ਮਿਲਦੇ ਨਹੀਂ। ਰਾਹੀ ਹੁਰਾਂ ਨੂੰ ਡਿਫੈਂਸ ਲੈਣਾ ਮੁਸ਼ਕਲ ਹੋ ਗਿਆ।

ਰਾਹੀ ਜੀ ਨੇ ਆਪਣੇ ਤੇ ਬੱਚਿਆਂ ਲਈ ਮਾਲਾ ਦੀ ਮੰਗ ਕੀਤੀ। ਬੀਬੀ ਸੰਤ ਕੌਰ ਨੇ ਪਹਿਲੋਂ ਗੁਟਕਾ ਅਸਲੋਂ ਬਿਰਧ ਹੋ ਗਿਆ ਦੱਸਿਆ ਤਾਂ ਸਤਿਗੁਰੂ ਜੀ ਨੇ ਆਗਿਆ ਕਰਕੇ ਅਪਣੇ ਸਕੱਤਰ ਦਾ ਨਿੱਜੀ ਗੁਟਕਾ ਬੀਬੀ ਲਈ ਅਤੇ ਰਾਹੀ ਜੀ ਨੂੰ ਦੋ ਮਾਲਾ ਬਖ਼ਸ਼ ਕੇ ਨਿਵਾਜਿਆ। ਕਾਮਰੇਡ ਜਗਤਾਰ ਨੂੰ ਵਿਅੰਗ ਕੀਤਾ – ਆਸਤਕਾਂ ਵਾਸਤੇ ਤਾਂ ਗੁਟਕਾ ਨਿੱਤ ਪੜ੍ਹਨ ਦੀ ਚੀਜ਼ ਹੈ; ਪਰ ਜਗਤਾਰ ਲਈ ਤਾਂ ਇਹ ਇਕ ਚੰਗੀ ਸਾਹਿਤਕ ਰਚਨਾ ਹੈ। ਗੁਟਕਾ ਇਸ ਨੂੰ ਵੀ ਦੇਣਾ ਸੀ, ਪਰ ਮੌਕੇ ਤੇ ਦੂਜਾ ਨਾ ਮਿਲ ਸਕਿਆ। 'ਸਿਖ ਧਰਮ ਤੇ ਮਾਸ' ਇਹ ਪੁਸਤਕ ਬਖਸ਼ੀ। ਸਤਿਗੁਰੂ ਜੀ ਨੇ ਬਚਨ ਕੀਤਾ: ਆਸਤਕ ਅਤੇ ਨਾਸਤਕ ਦੇ ਦਰਮਿਆਨ ਰੇਖਾ ਮੈਥੋਂ ਤਾਂ ਖਿੱਚੀ ਨਹੀਂ ਜਾਂਦੀ। ਕਦੇ ਨਾਸਤਕ ਸਾਡੇ ਪਾਸ ਆਉਂਦੇ ਹਨ ਕਦੀ ਅਸੀਂ ਉਨ੍ਹਾਂ ਕੋਲ ਚਲੇ ਜਾਂਦੇ ਹਾਂ। ਏਨਾ ਹੀ ਨਹੀਂ ਕਈ ਵਾਰ ਨਾਸਤਕ ਆਸਤਕ ਹੋ ਜਾਂਦੇ ਹਨ ਅਤੇ ਆਸਤਕ ਨਾਸਤਕਤਾ ਅਪਣਾਅ ਲੈਂਦੇ ਹਨ।

10 ਕੁ ਮਿੰਟ ਦਾ ਸਮਾਂ ਸਤਿਗੁਰੂ ਜੀ ਦੇ ਸਨਮੁਖ ਬੈਠਿਆਂ ਇਸ ਪਰਵਾਰ ਦਾ ਵਾਹਵਾ ਬੀਤਿਆ। ਸਤਿਗੁਰੂ ਜੀ ਨੇ ਪਵਲਜੀਤ ਸਿੰਘ ਤੇ ਖ਼ਾਸ ਕਿਰਪਾ ਕੀਤੀ: ਤੂੰ ਮਿਲਦਾ ਗਿਲਦਾ ਰਿਹਾ ਕਰ।

ਅੱਜ ਕੁਝ ਭੋਗ ਹੋਰ ਵੀ ਪਏ: ਸ. ਭਗਤ ਸਿੰਘ, ਸ. ਅਜੈਬ ਸਿੰਘ, ਬੀਬੀ ਗੁਰਚਰਨ ਕੌਰ ਅਤੇ ਬੀਬੀ ਸ਼ਾਮ ਕੌਰ ਨਮਿਤ। ਇਹਨਾਂ ਬਾਰੇ ਹੋਰ ਵੇਰਵਾ ਨਹੀਂ ਮਿਲਿਆ।

***"ਸਾਧੋ ਰਚਨਾ ਰਾਮ ਬਨਾਈ॥"*** ਮਧੁਵੰਤੀ ਵਿਚ ਕੀਰਤਨਕਾਰਾਂ ਨੇ ਗੰਵਿਆ। 4.30 ਵਜੇ ਭੋਗ ਪੈ ਗਿਆ।

ਦੀਵਾਨ ਵਿਚ ਸੰਤ ਤਰਸੇਮ ਸਿੰਘ ਨੇ ਸ. ਸਾਧੂ ਸਿੰਘ ਗੁੰਚਾ, ਡਲਹੌਜ਼ੀ ਦੀ ਪੰ: ਗੋਪਾਲ ਸਿੰਘ ਵੱਲ ਲਿਖੀ ਚਿੱਠੀ ਮੇਰੇ ਪੜ੍ਹਨ ਲਈ ਭੇਜੀ। ਸ. ਸਾਧੂ ਸਿੰਘ ਨੇ ਪੰਡਤ ਜੀ ਨੂੰ ਸਤਿਗੁਰੂ ਜੀ ਦੇ ਡਲਹੌਜ਼ੀ ਪਧਾਰਨ ਦੀ ਖ਼ੁਸ਼ੀ ਦੱਸੀ ਹੋਈ ਸੀ ਤੇ ਲਿਖਿਆ ਸੀ ਜਿਵੇਂ 12 ਵਰ੍ਹੇ ਪਿਛੋਂ ਰੂੜੀ ਦੀ ਸੁਣੀ ਜਾਂਦੀ ਹੈ, ਉਸਦੀ ਵੀ ਸੁਣੀ ਗਈ ਹੈ।

4.45 ਤਕ ਮੈਂ ਅਤੇ ਜਗਦੀਸ਼ ਸਿੰਘ ਸਤਿਗੁਰੂ ਜੀ ਦੇ ਨਾਲ ਜਾਣ ਵਾਲੀ ਗੱਡੀ ਤੇ ਸਵਾਰ ਸਾਂ ਜਿਸ ਵਿਚ ਪੂਰਬਾ ਸੀ, ਅਵਤਾਰ ਸਿੰਘ ਘੁੰਮਣ, ਬਲਵੰਤ





ਸਿੰਘ ਅਤੇ ਨੰਦ ਸਿੰਘ ਅੰਗ ਰਖਿਅਕ ਸਨ। ਸ੍ਰੀ ਸਤਿਗੁਰੂ ਜੀ, ਮਾਤਾ ਜੀ ਅਤੇ ਬਲਦੇਵ ਸਿੰਘ, ਟਹਿਲ ਸਿੰਘ ਨਕੌੜਾ ਸਤਿਗੁਰੂ ਜੀ ਵਾਲੀ ਗੱਡੀ ਜਿਸਨੂੰ ਗੁਰਮੁਖ ਸਿੰਘ ਚਲਾ ਰਿਹਾ ਸੀ, ਇਹ ਦੋਵੇਂ ਗੱਡੀਆਂ ਭੈਣੀ ਸਾਹਿਬ ਦੇ ਪਿਛਵਾੜੇ ਦੀ ਜਾਂਦੀ ਮਾਛੀਵਾੜੇ ਵਾਲੀ ਸੜਕ ਤੇ ਪੈ ਗਈਆਂ। ਕੋਈ ਵੀਹ ਕਿਲੋਮੀਟਰ ਤੇ ਜਾ ਕੇ ਮਾਣੇਵਾਲ(ਤਹਿ. ਸਮਰਾਲਾ) ਪਿੰਡ ਵਿਚ ਸ. ਤੇਜਾ ਸਿੰਘ ਰਾਈਆਂ ਦੇ ਡਰਾਈਵਰ ਨੂੰ ਜਾ ਦਰਸ਼ਨ ਦਿੱਤੇ। ਮਾਣੇਵਾਲ ਸਤਿਲੁਜ ਦੇ ਦੱਖਣੀ ਕੰਢੇ ਦੀ ਬੇਟ ਵਿਚ ਹੈ। ਸਤਿਲੁਜ ਘਰਾਂ ਨਾਲ ਵੀ ਵਗਦਾ ਹੈ। ਤੇਜਾ ਸਿੰਘ ਸਤਿਗੁਰੂ ਜੀ ਦਾ ਬਚਪਨ ਤੋਂ ਹੀ ਸੇਵਕ ਹੈ। ਉਸ ਨੇ ਇਸ ਪਿੰਡ ਕੁਝ ਜ਼ਮੀਨ ਖ਼ਰੀਦੀ ਸੀ। ਉਹ ਵੇਚ ਕੇ ਪੈਸੇ ਬੈਂਕ ਵਿਚ ਜਮ੍ਹਾ ਕਰਵਾ ਦਿਤੇ ਹਨ ਤੇ ਪਿੰਡ ਵਿਚ ਸੋਹਣੇ ਪੱਕੇ ਘਰਾਂ ਵਿਚ ਅਜੇ ਰਹਾਇਸ਼ ਹੈ। ਸਤਿਗੁਰੂ ਜੀ ਲਈ ਵਰਾਂਡੇ ਵਿਚ ਮੰਜਾ ਵਿਛਿਆ ਹੋਇਆ ਸੀ। ਸੇਵਕਾਂ ਸਿੱਖਾਂ ਲਈ ਕੋਲ ਸਫ਼ਾਂ ਵਿਛਾਈਆਂ ਹੋਈਆਂ ਸਨ। ਕੇਲੇ, ਸੇਬਾਂ ਦੇ ਟੋਕਰੇ ਨਿਕਲ ਆਏ ਤੇ ਸਤਿਗੁਰੂ ਜੀ ਨੂੰ ਨਮਸਕਾਰ ਕਰ ਪਤਾਸੇ ਵੰਡੇ ਜਾਣ ਲੱਗੇ। 20-25 ਸਰੀਰ ਮੌਕੇ ਤੇ ਇਕੱਤਰ ਹੋ ਗਏ। 5-7 ਘਰ ਹੋਰ ਵੀ ਇਸ ਪਿੰਡ ਨਾਮਧਾਰੀਆਂ ਦੇ ਲਗਦੇ ਸਨ। ਸਤਿਗੁਰੂ ਜੀ ਨੇ ਤੇਜਾ ਸਿੰਘ ਨੂੰ ਪੁੱਛਿਆ: "ਕੀ ਖ਼ਰਚਿਆ ਈ ਘਰ ਉਸਾਰੀ 'ਤੇ?" "65, 000/= ਖ਼ਰਚ ਆ ਗਿਐ ਜੀ!" ਸਤਿਗੁਰੂ ਜੀ ਨੇ ਚੋਟ ਲਾਈ: "ਖੂਹੀ ਤੇ ਕਿੰਨਾ ਕੁ ਖ਼ਰਚ ਆਵੇਗਾ?" ਨਾਮਧਾਰੀਆਂ ਘਰ, ਖ਼ਾਸ ਕਰ ਜਿਨ੍ਹਾਂ ਨੂੰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਵਧੇਰੇ ਤਲਬ ਹੋਵੇ, ਉਹ ਖੂਹੀ ਜ਼ਰੂਰ ਲਵਾਂਉਂਦੇ ਹਨ, ਕਿਉਂਕਿ ਸਤਿਗੁਰੂ ਜੀ ਅਤੇ ਸੋਧੀ ਸਿੰਘ ਕਿਸੇ ਪ੍ਰਕਾਰ ਦੇ ਨਲਕਿਆਂ ਦਾ ਪਾਣੀ ਨਹੀਂ ਵਰਤਦੇ। ਗੱਲ ਤੇਜਾ ਸਿੰਘ ਨੇ ਸਮਝ ਲਈ। ਸਿੰਘਾਂ ਦੇ ਮੱਥਾ ਟੇਕਣ ਦਾ ਸਮਾਂ ਜਾਣ-ਪਛਾਣ ਲੈਂਦਿਆਂ ਬੀਤਿਆ।

ਸੰਤ ਤੇਜਾ ਸਿੰਘ ਨੇ ਸਤਿਗੁਰੂ ਜੀ, ਮਾਤਾ ਜੀ ਅਤੇ ਨਾਲ ਆਇਆਂ ਲਈ ਫਲੋਹਾਰ ਦਾ ਪ੍ਰਬੰਧ ਕੀਤਾ ਹੋਇਆ ਸੀ। ਉਪਰੰਤ ਦੁੱਧ ਦਾ ਗਿਲਾਸ-ਗਿਲਾਸ ਛਕ ਕੇ ਸਿੰਘ ਲੇੜ੍ਹ ਗਏ। ਤੇਜਾ ਸਿੰਘ ਦਾ ਘਰ ਪਿੰਡ ਦੇ ਲਹਿੰਦੇ ਬਾਹਰਵਾਰ ਹੀ ਸੀ।

ਸਤਿਗੁਰੂ ਜੀ ਬਚਨ ਕੀਤਾ: ਤੇਜਾ ਸਿੰਘ ਵਿਆਹ ਦੇ ਪਿਛੋਂ ਕਾਫ਼ੀ ਬਦਲ ਗਿਆ ਹੈ। ਕਿਵੇਂ ਅਤੇ ਕਿਧਰ ਨੂੰ ਬਦਲਿਆ ਹੈ, ਸਤਿਗੁਰੂ ਜੀ ਦੇ ਕਥਨ ਤੋਂ ਇਹ ਨਹੀਂ ਸਮਝ ਸਕਿਆ। ਗ਼ਾਲਬਨ ਅੱਛੇ ਹੋਣ ਤੇ ਖ਼ੂਬ ਕਮਾਈ ਕਰਨ ਵਾਲੇ ਪਾਸੇ ਹੀ ਬਦਲਿਆ ਹੋਵੇਗਾ। ਨਾਲ ਲਗਦਿਆਂ ਸਤਿਗੁਰੂ ਜੀ ਨੇ ਇਹ ਵੀ ਕਿਹਾ: ਮੈਨੂੰ ਹੀ ਪਤਾ ਹੈ ਕਿ ਤੇਜਾ ਸਿੰਘ ਅਤੇ ਗੁਲਜ਼ਾਰ ਸਿੰਘ ਦੇ ਵਿਆਹ ਵੇਲੇ ਸਾਨੂੰ ਕਿੰਨਾ ਜ਼ੋਰ ਲਗਾਣਾ ਪਿਆ ਸੀ। ਬੜੇ ਜੁਧਾਂ ਨਾਲ ਇਹ ਵਿਆਹ ਕੀਤੇ ਸਨ। ਤੇਜਾ ਸਿੰਘ ਪਤਨੀ ਨੇ ਵੀ ਇਸ ਗੱਲ ਵਿਚ ਹੁੰਗਾਰਾ ਭਰਿਆ।

ਏਥੇ ਹੀ ਮੇਰੇ ਸਵਰਗਵਾਸੀ ਮਿੱਤਰ ਰਣਧੀਰ ਸਿੰਘ ਪਟਵਾਰੀ ਦਾ ਮਨਿਜਿੰਦਰ ਸਿੰਘ ਤੋਂ ਛੋਟਾ ਪੁੱਤਰ ਲਛਮਣ ਸਿੰਘ ਮਿਲਿਆ। ਉਹ ਦੂਜੇ ਕਪੜਿਆਂ ਵਿਚ ਸੀ। ਉਸ ਦੀ ਨਮਸਕਾਰ ਤੋਂ ਸਤਿਗੁਰਾਂ ਮੈਨੂੰ ਦੱਸਿਆ ਕਿ ਇਹ ਮਨਜਿੰਦਰ ਦਾ ਭਾਈ ਹੈ। ਲਛਮਣ ਸਿੰਘ 'ਪੀਅਰਲੈਸ' ਕੰਪਨੀ ਦਾ ਬੜਾ ਸਤਿਕਾਰਿਤ ਇੰਸਪੈਕਟਰ ਹੈ।

ਇਕ ਮੱਲ ਸਿੰਘ ਸਪੁੱਤਰ ਸੰਤ ਦਿਆਲ ਸਿੰਘ ਨੇ ਬੇਨਤੀ ਕੀਤੀ ਦੀਨ ਦਿਆਲ ਮੇਰੇ ਗਰੀਬ ਦੇ ਘਰ ਵੀ ਚਰਨ ਪਾਓ!

"ਕਿਥੇ ਹੈ, ਕਿੰਨੀ ਕੁ ਦੂਰ ?"

"ਆਹ ਨਾਲ ਹੀ ਹੈ ਜੀ।" ਅਤੇ ਦੀਨਾ ਨਾਥ ਤੇ ਸੰਗਤ ਮਗਰ ਹੋ ਤੁਰੀ। ਸਿੰਘ ਦੇ ਕਮਰੇ ਵਿਚ ਮੰਜਾ ਵਿਛਿਆ ਹੋਇਆ ਸੀ। ਮੱਲ ਸਿੰਘ ਦੇ ਸਾਰੇ ਪਰਵਾਰ ਨੇ ਨਮਸਕਾਰ ਕੀਤੀ। ਮੈਨੂੰ ਸੰਤ ਤੇਜਾ ਸਿੰਘ ਡਰਾਈਵਰ ਦੇ ਪੁੱਤਰ ਸੁਖਜੀਤ ਸਿੰਘ ਦੀ ਜਾਣ-ਪਛਾਣ ਵੀ ਏਸ ਘਰ ਹੀ ਹੋਈ। ਸਤਿਗੁਰੂ ਜੀ ਨੇ ਸਭ ਨੂੰ ਇੱਕ ਘੰਟਾ ਨਾਮ ਸਿਮਰਨ ਕਰਨ ਦੀ ਪੱਕੀ ਕਰਾਈ।

ਸੂਰਜ ਡੁੱਬ ਚੁੱਕਾ ਸੀ। ਕੱਚੇ ਪੱਕੇ ਜਿਹੇ ਆਮ ਦਿਖਦੇ ਪਿੰਡ ਨੂੰ ਛੱਡ ਅਸੀਂ ਵਾਪਸ ਪਰਤੇ ਤਾਂ ਚਹੁੰ ਕਿਲੋਮੀਟਰਾਂ ਦੀ ਵਾਟ ਤੇ ਕਸਬਾ ਮਾਛੀਵਾੜਾ ਸੀ ਜਿਥੇ ਕਦੇ ਗੁਰੂ ਗੋਬਿੰਦ ਸਿੰਘ ਜੀ ਦੇ ਮੁਬਾਰਕ ਕਦਮ ਪਏ ਸਨ। ਦਸਮੇਸ਼ ਪਾਤਸ਼ਾਹ ਦਾ ਇਹ ਕਠਿਨਤਰ ਸਮਾਂ ਸੀ। ਜਦੋਂ ਮਾਛੀਵਾੜੇ ਦੇ ਜੰਗਲਾਂ ਵਿਚ ਆਪ ਨੰਗੇ ਚਰਨੀਂ ਭਟਕਦੇ ਅੱਕ-ਡੋਡੀਆਂ ਖਾਂਦੇ ਏਥੇ ਹੀ ਧਰਤੀ ਦੀ ਸੇਜਾ ਤੇ ਵਿਸ਼ਰਾਮ ਕਰ ਸਕੇ ਸਨ। ਅੱਜ ਇਹ ਕਸਬਾ ਘੁੱਗ ਵਸਦਾ ਹੈ। ਸਤਿਗੁਰੂ ਜੀ ਦੇ ਡਰਾਈਵਰ ਨੇ ਸੜਕਾਂ ਦੇ ਮੋੜ ਕੱਟਦਿਆਂ ਸਾਬਕਾ ਸੇਵਕ ਸੰਤ ਬਲਕਾਰ ਸਿੰਘ ਦੇ ਘਰ ਕਾਰ ਲੈ ਜਾ ਖਲ੍ਹਿਆਰੀ। ਪੱਕੇ ਮਕਾਨ, ਖੁੱਲ੍ਹਾ ਵਿਹੜਾ। ਏਥੇ ਵੀ ਅੰਦਰ ਮੰਜਾ ਵਿਛਿਆ ਹੋਇਆ ਸੀ। ਤੇਜਾ ਸਿੰਘ ਬਲਕਾਰ ਸਿੰਘ ਦੀ ਅਰਜ਼ ਤੇ ਹੀ ਸਤਿਗੁਰੂ ਜੀ ਨੇ ਏਧਰਲਾ ਪ੍ਰੋਗਰਾਮ ਬਣਾਇਆ ਸੀ। ਬਲਕਾਰ ਸਿੰਘ ਜਾਂਦੀ ਵਾਰ ਵੀ ਮੋੜ ਤੇ ਮਿਲਿਆ ਸੀ। ਪਰ ਸੱਚੇ ਪਾਤਸ਼ਾਹ ਪਹਿਲਾਂ ਤੇਜਾ ਸਿੰਘ ਨੂੰ ਦਰਸ਼ਨ ਦੇ ਕੇ ਫਿਰ ਆਉਣਾ ਚਾਹੁੰਦੇ ਸਨ। ਬਲਕਾਰ ਸਿੰਘ ਦੀ ਪਤਨੀ ਅਤੇ ਬੱਚਿਆਂ ਨੇ ਮੱਥਾ ਟੇਕਿਆ, ਬਲਕਾਰ ਸਿੰਘ ਨੇ ਕੇਲਿਆਂ ਦਾ ਪ੍ਰਸ਼ਾਦ ਵੰਡਿਆ ਤਾਂ ਛੇਤੀ ਹੀ ਭੈਣੀ ਸਾਹਿਬ ਨੂੰ ਜਾਣ ਦੀ ਤਿਆਰੀ ਹੋ ਪਈ।

ਜਦੋਂ ਨੂੰ ਅਸੀਂ ਭੈਣੀ ਸਾਹਿਬ ਪਹੁੰਚੇ, ਪੌਣੇ ਛੇ ਦੇ ਨੇੜੇ ਦਾ ਸਮਾਂ ਸੀ। ਏਥੇ ਅੱਗੇ ਵਾਲੀਬਾਲ ਦੀ ਖੇਡ ਜਾਰੀ ਸੀ। ਸਕੱਤਰ ਤਰਸੇਮ ਸਿੰਘ, ਗੁਰਤੇਜ ਸਿੰਘ ਆਦਿ ਸੇਵਕ ਤੇ ਹੋਰ ਰੋਜ਼ਾਨਾ ਖੇਡਣ ਵਾਲੇ ਜਵਾਨ ਡਟੇ ਹੋਏ ਸਨ। ਸੱਚੇ ਪਾਤਸ਼ਾਹ ਕੋਲ ਗਏ ਤਾਂ ਝੱਟ ਕੁਰਸੀ ਆ ਗਈ। ਆਪ ਜੀ ਬੈਠੇ ਤਾਂ ਮੈਂ ਵੀ ਜਗਦੀਸ਼ ਸਿੰਘ





ਨਾਲ ਫਿਰਦਾ ਤੁਰਦਾ ਆ ਗਿਆ। ਸਤਿਗੁਰੂ ਜੀ ਦੇ ਚਰਨਾਂ ਪਾਸ ਬੈਠਣ ਦਾ ਅਵਸਰ ਮਿਲਿਆ ਤਾਂ ਮੈਂ ਵੇਖਿਆ ਆਪ ਜੀ ਦੇ ਖੱਬੇ ਹੱਥ ਦੀ ਅੰਗੂਠਿਓਂ ਦੂਜੀ ਉਂਗਲ ਕੱਪੜੇ ਦੀ ਪੱਟੀ ਨਾਲ ਚੰਗੀ ਤਰ੍ਹਾ ਕੱਜ ਕੇ ਵਲ੍ਹੇਟੀ ਹੋਈ ਹੈ। ਮੈਂ ਹਜ਼ੂਰ ਨੂੰ ਕਾਰਨ ਪੁੱਛਿਆ। ਹਜ਼ੂਰ ਨੇ ਦੱਸਿਆ ਕਿ ਉਂਗਲੀ ਤੇ ਬਾਲ ਸਿੱਧਾ ਆ ਵਜਣ ਕਰਕੇ ਇਹ ਅੰਦਰ ਨੂੰ ਠੁਕ ਗਈ ਹੈ। ਦਰਦ ਛੇੜਿਆਂ ਕਰਦੀ ਹੈ ਪਰ ਖਿੱਚ ਕੇ ਛੰਡੀ ਹੈ ਤਾ ਕਿ ਠੀਕ ਤਰ੍ਹਾਂ ਸੈਟ ਹੋ ਜਾਵੇ।

ਜਿੱਥੇ ਅਸੀਂ ਬੈਠੇ ਸਾਂ, ਚੰਗਾ ਪਲਿਆ ਹੋਇਆ ਮੱਛਰ ਸੀ ਤੇ ਉਸਦੀ ਸੂਈ ਟੀਕਾ ਕਰਨ ਲਈ ਕਾਫ਼ੀ ਬਾਰੀਕ ਤੇ ਲੰਮੀ ਸੀ। ਦੋ-ਦੋ ਕਪੜਿਆਂ ਵਿਚਦੀ ਵੀ ਉਸਦਾ ਟੀਕਾ ਹੋ ਜਾਂਦਾ ਸੀ। ਜ਼ਹਿਰ ਦਾ ਅਨੁਭਵ ਹੋ ਜਾਂਦਾ ਸੀ।

ਮਾਣੇਵਾਲ-ਮਾਛੀਵਾੜੇ ਨੂੰ ਜਾਣ-ਆਉਣ ਸਮੇਂ ਮੇਰੇ ਨਾਲ ਸੱਜੇ ਪਾਸੇ ਦੀ ਸੀਟ ਤੇ ਅਵਤਾਰ ਸਿੰਘ ਘੁੰਮਣ ਬੈਠਾ ਹੋਇਆ ਸੀ। ਅੱਜ ਦਿਨੇ ਮੈਂ ਸੰਤ ਮਹਿੰਦਰ ਸਿੰਘ ਪੂਰਬੇ ਨੂੰ ਆਪਣੀ ਸੁਪਤਨੀ ਸੁਖਵਿੰਦਰ ਕੌਰ ਨੂੰ ਸਮਝਾਦਿਆਂ ਸੁਣਿਆ ਸੀ। ਉਸਨੇ ਆਪਣੀ ਪਤਨੀ ਨੂੰ ਦੱਸਿਆ ਕਿ ਸ. ਗੁਰਦੇਵ ਸਿੰਘ ਮਦਾਰ ਨੇ 4-5 ਐਸੇ ਕੇਸ ਗੁਰੂ ਘਰ ਲਈ ਜਿੱਤੇ ਜਿਨ੍ਹਾਂ ਵਿਚ ਕਿਸੇ ਘੜੀ ਵੀ ਗੋਲੀ ਦਾ ਨਿਸ਼ਾਨਾ ਬਣਿਆ ਜਾ ਸਕਦਾ ਸੀ। ਭਾਵੇਂ 3-4 ਲੱਖ ਰੁੱਪਈਆ ਗੁਰਦੇਵ ਸਿੰਘ ਦੁਆਰਾ ਖੁੱਲ੍ਹੇ ਦਿਲ ਖ਼ਰਚ ਕੀਤਾ ਗਿਆ ਪਰ ਇਸ ਪੈਸੇ ਵਿਚੋਂ ਇਕ ਪਾਈ ਵੀ ਮਦਾਰ ਨੇ ਆਪਣੇ ਪਿਛੇ ਨੂੰ ਸਵਾਰਨ ਲਈ, ਅਰਥਾਤ ਨਿੱਜੀ ਘਰ ਲਈ ਖ਼ਰਚ ਨਹੀਂ ਕੀਤੀ। ਅਤੇ ਅਜਿਹੇ ਕਈ ਲੱਖ ਰੁਪਏ ਸ. ਮਦਾਰ ਨੇ ਗੁਰੂ ਘਰ ਲਈ ਪ੍ਰਾਪਤ ਵੀ ਕੀਤੇ। ਦੂਜੀ ਗੱਲ ਪੂਰਬਾ ਨੇ ਅਵਤਾਰ ਸਿੰਘ ਘੁੰਮਣ ਬਾਰੇ ਕੀਤੀ ਕਿ ਇਕ ਵਾਰ ਕਿਸੇ ਸਿਖ ਨੇ ਆਪਣੀ ਜ਼ਮੀਨ ਵੇਚ ਕੇ ਸਤਿਗੁਰੂ ਜੀ ਦੀ ਆਗਿਆ ਵਿਚ ਨਵੀਂ ਜ਼ਮੀਨ ਲੈਣ ਦੇ ਜਤਨ ਜਾਰੀ ਕੀਤੇ ਪਰ ਸਫ਼ਲਤਾ ਨਾ ਮਿਲੀ ਤਾਂ ਸਤਿਗੁਰੂ ਜੀ ਨੇ ਘੁੰਮਣ ਨੂੰ ਕਿਹਾ: ਤੁਸੀਂ ਆਪਣੀ ਸਾਰੀ ਜ਼ਮੀਨ ਇਸ ਸਿਖ ਨੂੰ ਦੇ ਕੇ ਪੈਸੇ ਲੈ ਲਓ, ਤੁਹਾਨੂੰ ਹੋਰ ਪ੍ਰਬੰਧ ਕਰ ਦਿਆਂਗੇ। ਅਵਤਾਰ ਸਿੰਘ ਨੇ ਤੁਰਤ "ਸਤਿਬਚਨ" ਆਖਦਿਆਂ ਤੇ ਜ਼ਮੀਨ ਤੋਂ ਦਸਤਬਰਦਾਰ ਹੋਣ ਤਕ ਚਲਾ ਗਿਆ। ਹੁਣ ਜੇ ਮਹਾਰਾਜ ਜੀ ਨੂੰ ਖ਼ੁਸ਼ ਕਰਨ ਲਈ ਅਵਤਾਰ ਸਿੰਘ ਨੂੰ ਸਮੇਤ ਪਰਵਾਰ ਮਸਤਾਨਗੜ੍ਹੋਂ ਉਠਾ ਦਿਤਾ ਗਿਆ ਤਾਂ ਉਹ ਡੋਲਿਆ ਨਹੀਂ, ਚੁਪ ਕਰਕੇ ਆਪਣੇ ਪਿਤਾ ਤੇ ਭਰਾਵਾਂ ਨਾਲ ਘਰ ਚਲਾ ਗਿਆ ਅਮ੍ਰਿਤਸਰ। ਪੂਰਬੇ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਜੀ ਨੇ ਤਿੰਨ ਕੁ ਹਫ਼ਤੇ ਪਹਿਲਾਂ ਅਵਤਾਰ ਸਿੰਘ ਨੂੰ ਹੁਕਮ ਕੀਤਾ ਕਿ ਉਹ ਅੰਮ੍ਰਿਤਸਰ ਕਲਾਂ ਵਿਚਲੇ ਆਪਣੇ ਘਰ ਘਾਟ ਛੱਡ ਕੇ ਭੈਣੀ ਸਾਹਿਬ ਆ ਜਾਣ, ਭਲਾਂ ਜੇ ਮਹਾਰਾਜ ਜੀ ਦੇ ਮਨ ਮਿਹਰ ਪੈ ਜਾਏ ਅਤੇ ਅਵਤਾਰ ਸਿੰਘ-ਸਮੁੱਚਾ ਪਰਵਾਰ ਮੁੜ ਭੇਣੀ ਸਾਹਿਬ, ਆਪਣਾ ਸਭ

ਕੁਝ ਲੈ ਆਇਆ ਹੈ।

ਪੂਰਬਾ ਦੀਆਂ ਗੱਲਾਂ ਸੁਣ ਕੇ ਮੈਂ ਵੀ ਪਹਿਲਾਂ ਤੋਂ ਵਧੇਰੇ ਘੁੰਮਣ ਅਵਤਾਰ ਸਿੰਘ ਵੱਲ ਪ੍ਰੇਰਿਤ ਹੋਇਆ। ਹੁਣ ਇਸ ਛੋਟੇ ਸਫ਼ਰ ਵਿਚ ਉਹ ਮੇਰੇ ਨਾਲ ਸੀ। ਮੈਂ ਹੌਲੀ ਹੌਲੀ ਉਸ ਨਾਲ ਅੱਜ ਸਵੇਰੇ ਸੁਣੀਆਂ ਗੱਲਾਂ ਦੀ ਤਸਦੀਕ ਕਰਨੀ ਚਾਹੀ। ਖ਼ਾਸ ਕਰ ਮੈਂ ਮਿੱਲ ਬਾਰੇ ਜਾਣਨਾ ਚਾਹੁੰਦਾ ਸਾਂ। ਸਫ਼ੈਦ ਬਸਤਰਾਂ ਵਿਚ ਸੁਰਜੀਤ, ਚੰਗੀ ਡੀਲ ਡੌਲ ਵਾਲੇ ਨੌਜੁਆਨ ਅਵਤਾਰ ਸਿੰਘ ਘੁੰਮਣ ਨੇ ਸ੍ਰੀ ਜੀਵਨ ਨਗਰ ਦੀ ਗਿੰਨਿੰਗ ਮਿੱਲ ਅਤੇ ਚਾਵਲ ਮਿੱਲ ਬਾਰੇ ਦਾਸਤਾਨ ਇੱਕ ਸੁਣਾਈ। ਅੱਖੀਆਂ ਵਿਚ ਚਮਕ ਤੇ ਬੁੱਲ੍ਹਾਂ ਤੇ ਮੁਸਕਾਨ ਘੁੰਮਣ ਅਵਤਾਰ ਸਿੰਘ ਦੀ ਨਿਸ਼ਾਨੀ ਹੈ।

"ਮੈਂ ਤਾਂ ਆਪਣੇ ਆਪ ਨੂੰ, ਸਤਿਗੁਰਾਂ ਦੀ ਕਿਰਪਾ ਨਾਲ ਹੀ, ਪੂਰੀ ਤਰ੍ਹਾਂ ਉਨ੍ਹਾਂ ਦੀ ਆਗਿਆ ਵਿਚ ਹੀ ਰੱਖਿਆ ਹੈ। ਸੇਠ ਤ੍ਰਲੋਕ ਸਿੰਘ ਅਤੇ ਸ. ਹਰਵਿੰਦਰ ਸਿੰਘ ਹੰਸਪਾਲ ਦੇ, ਦੋਹਾਂ ਮਿੱਲਾਂ ਦੇ ਖਰੀਦਣ ਤੋਂ ਪਹਿਲਾਂ ਸਤਿਗੁਰੂ ਜੀ ਵੱਲੋਂ ਅਸੀਂ ਹੀ ਉਪਰੋਕਤ ਮਿੱਲਾਂ ਦੇ ਪ੍ਰਬੰਧਕ ਸਾਂ, ਮੈਂ ਅਤੇ ਸ. ਰਤਨ ਸਿੰਘ ਸੰਤ ਨਗਰ। ਜਦੋਂ ਸਾਡੇ ਪਾਸੋਂ ਦਿੱਲੀ ਵਾਲਿਆਂ ਨੇ ਇਹ ਮਿੱਲਾਂ ਆਪਣੇ ਕਬਜ਼ੇ ਵਿੱਚ ਲਈਆਂ, ਉਦੋਂ 22, 50, 000/= ਕਰਜ਼ ਇਸ ਦੇ ਸਿਰ ਸੀ। ਫਿਰ ਇਸ ਸਾਲ ਦੇ ਕੰਮ ਦੇ ਅੰਦਰ-ਅੰਦਰ ਹੀ ਸੇਠ ਤ੍ਰਿਲੋਕ ਸਿੰਘ ਤਾਂ ਜਿਵੇਂ ਆਪਣਾ ਹਿੱਸਾ ਛੱਡ ਗਏ ਜਾਂ ਉਨ੍ਹਾਂ ਸਤਿਗੁਰੂ ਜੀ ਨਾਲ ਕੋਈ ਅੰਡਰਸਟੈਂਡਿੰਗ ਕਰ ਲਈ, ਪੂਰਾ ਪਤਾ ਨਹੀਂ। ਪਰ ਇਸ ਸਾਲ ਮਿੱਲਾਂ ਬੰਦ ਹੀ ਰਹੀਆਂ ਤਾਂ ਸਤਿਗੁਰੂ ਜੀ ਨੇ ਹੰਸਪਾਲ ਨੂੰ ਪ੍ਰੇਰਣਾ ਦਿੱਤੀ ਕਿ ਕੰਮ ਚਲਾਓ, ਜਿਵੇਂ ਵੀ ਚੱਲੇ।

ਸ. ਹੰਸਪਾਲ ਨੇ ਮਹਾਰਾਜ ਜੀ ਨੂੰ ਬੇਨਤੀ ਕੀਤੀ ਕਿ ਬੰਦ ਪਈਆਂ ਮਿੱਲਾਂ ਨੂੰ ਚਲਾਉਣ ਵਿਚ ਸਹਿਯੋਗ ਦੇਣ; ਪਰ ਉਨ੍ਹਾਂ ਹੱਥ ਖੜ੍ਹੇ ਕਰ ਦਿੱਤੇ ਕਿ ਨਾ ਮੈਂ ਪੈਸਾ ਦੇ ਸਕਦਾ ਹਾਂ, ਨਾ ਬੰਦੇ। ਅਰਥਾਤ ਦੋਵੇਂ ਚੀਜ਼ਾਂ ਹੀ ਮੇਰੇ ਕੋਲ ਨਹੀਂ। ਫਿਰ ਹੰਸਪਾਲ ਨੇ ਇੱਕ ਨਾਂ ਤਜਵੀਜ਼ ਕੀਤਾ, ਹਰਭਜਨ ਸਿੰਘ ਚੰਡੀਗੜ੍ਹ ਵਾਲਾ। ਮਹਾਰਾਜ ਜੀ ਨੇ ਪਰਵਾਨ ਕੀਤਾ। ਹਰਭਜਨ ਸਿੰਘ ਨੇ ਦੂਜਾ ਨਾਂ ਮੇਰਾ ਦਿੱਤਾ ਕਿ ਉਹ ਤਾਂ ਕੰਮ ਠੀਕ ਤਰ੍ਹਾਂ ਚਲਾ ਸਕਦਾ ਹੈ ਜੇ ਨਾਲ ਮੈਂ ਹੋਵਾਂ। ਹੰਸਪਾਲ ਨੇ ਸਤਿਗੁਰੂ ਜੀ ਨੂੰ ਸਥਿਤੀ ਦੱਸੀ। ਸੱਚੇ ਪਾਤਸ਼ਾਹ ਬਚਨ ਕੀਤਾ: ਮੈਨੂੰ ਪਰਵਾਨ ਹੈ ਪਰ ਜੇ ਮਹਾਰਾਜ ਮਨਜ਼ੂਰੀ ਦੇਣ ਤਾਂ। ਮਹਾਰਾਜ ਜੀ ਦਾ ਕੋਈ ਕਾਰਜ ਹੰਸਪਾਲ ਗੋਚਰਾ ਸੀ, ਉਸ ਨੇ ਠੀਕ ਸਮਾਂ ਜਾਣ ਕੇ ਮੇਰਾ ਨਾਂ ਮਿੱਲ ਦੇ ਕਾਰਿੰਦੇ ਵਜੋਂ ਪੇਸ਼ ਕਰ ਦਿਤਾ। ਮਹਾਰਾਜ ਜੀ ਠਠੰਬਰੇ। ਉਨ੍ਹਾਂ ਕਿਹਾ, ਮਸਾਂ ਮਸਾਂ... ਰਤਨ ਸਿੰਘ ਸੰਤ ਨਗਰ ਨਹੀਂ ਕੰਮ ਦੇ ਸਕਦਾ ? ਹੰਸਪਾਲ ਨੇ ਦੱਸਿਆ ਕਿ ਰਤਨ ਸਿੰਘ ਘੁੰਮਣ ਤੋਂ ਜ਼ਿਆਦਾ ਉਪਯੋਗੀ ਹੈ; ਪਰ ਉਹ ਆਪਣਾ ਕਾਰੋਬਾਰ ਛੱਡ ਕੇ ਸਾਰਾ ਕੰਮ ਕਰਨਾ ਮੰਨਦਾ ਨਹੀਂ, ਪੁੱਛ





ਵੇਖਿਆ ਹੈ। ਤਾਂ ਮਹਾਰਾਜ ਜੀ ਨੂੰ ਅੱਧੇ ਮਨ ਨਾਲ ਮਨਜ਼ੂਰੀ ਦੇਣੀ ਪਈ।"

ਮੈਂ ਅਵਤਾਰ ਸਿੰਘ ਨੂੰ ਮਿੱਲਾਂ ਤੇ ਵਰਤਮਾਨ ਕਰਜ਼ੇ ਦੀ ਸਥਿਤੀ ਪੁੱਛੀ। ਉਸ ਨੇ ਦੱਸਿਆ ਕਿ 15.10.82 ਨੂੰ 22, 50,000/= ਦਾ ਕਰਜ਼ਾ ਹੈ, ਮਿੱਲਾਂ ਸਿਰ। ਉਸ ਦਾ ਵੇਰਵਾ ਇਸ ਤਰ੍ਹਾਂ ਹੈ:

5,00,000 ਸ. ਸੰਤ ਸਿੰਘ ਬਾਜਾ ਵਾਲਾ ਦਮਦਮੇ ਦਾ ਜਿਸ ਦਾ ਪ੍ਰਤੀ ਮਹੀਨੇ 125,00/= ਸੂਦ ਦਿਤਾ ਜਾਂਦਾ ਸੀ।

6,89, 300 ਆੜ੍ਹਤੀਆਂ ਦਾ।

1,11, 000 ਪਰਚੇਜ਼ ਟੈਕਸ 1980-81,82

1,90, 900 ਜ਼ਿਮੀਦਾਰਾਂ ਦਾ

7,59, 000 ਰੋਡ ਇਜੰਸੀਆਂ ਦਾ।

ਅਵਤਾਰ ਸਿੰਘ ਨੇ ਦੱਸਿਆ ਕਿ : ਅਸਾਂ 8-10 ਦਿਨ ਪਹਿਲਾਂ ਅਰਥਾਤ 17-ਓ ਦੇ ਮੇਲੇ ਤੋਂ ਆਣ ਕੇ ਹੀ ਸ. ਸੰਤ ਸਿੰਘ ਦੀ ਰਕਮ ਅਦਾ ਕੀਤੀ ਹੈ। ਸਤਿਗੁਰੂ ਜੀ ਦੇ, ਪਤਾ ਨਹੀਂ ਕੀ ਰਜ਼ਾ ਮਨ ਵਿਚ ਆਈ ਕਿ ਸਾਨੂੰ ਬੁਲਾ ਕੇ ਆਖਿਆ, "ਮਿੱਲਾਂ ਚਲਾਉਣੀਆਂ ਹਨ ਤੇ ਕਾਮਯਾਬ ਕਰਨੀਆਂ ਹਨ, ਜ਼ੋਰ ਲਗਾ ਦਿਓ।" (ਲੇਖਕ ਦਾ ਵਿਚਾਰ ਹੈ ਕਿ ਹੰਸਪਾਲ ਜੀ ਮਿੱਲਾਂ ਵਲੋਂ ਹੱਥ ਖੜ੍ਹੇ ਕਰ ਗਿਆ ਹੋਵੇਗਾ; ਕਿਉਂਕਿ ਪਿਛਲੇ ਮਹੀਨੇ ਤੋਂ ਪਹਿਲਾਂ ਕੋਈ ਜਣਾ ਵੀ ਮਿੱਲ ਵੱਲ ਧਿਆਨ ਦੇਣ ਜੀਵਨ ਨਗਰ ਨਹੀਂ ਸੀ ਗਿਆ।)

ਹੁਣ ਮਿੱਲਾਂ ਦੀ ਸਫਲਤਾ ਲਈ ਪਹਿਲੇ ਕਦਮ ਵਜੋਂ ਸ. ਸੰਤ ਸਿੰਘ ਨੂੰ ਰਕਮ ਅਦਾ ਕੀਤੀ ਗਈ। ਇਹ ਇੰਜ ਕੀਤੀ ਗਈ ਕਿ ਸੰਤ ਅਮਰ ਸਿੰਘ ਨੰਬਰਦਾਰ ਜੀਵਨ ਨਗਰ ਵਲੋਂ ਕੁੱਲ ਅਦਾਇਗੀਆਂ ਦੇ ਰੂਬਰੂ ਆਪਣਾ ਸ਼ੈੱਲਰ ਸਤਿਗੁਰਾਂ ਦੇ ਹਵਾਲੇ ਕਰਨਾ ਪਿਆ। ਅਸਾਂ ਸਤਿਗੁਰੂ ਜੀ ਦਾ ਇਹ ਸ਼ੈੱਲਰ ਸੰਤ ਮਨੋਹਰ ਸਿੰਘ ਸੰਤ ਨਗਰ ਨੂੰ 6 ਲੱਖ ਰੁਪਏ ਤੇ ਵੇਚ ਦਿਤਾ ਅਤੇ ਇਸ ਦੀ ਜ਼ਿੰਮੇਵਾਰੀ ਸੰਤ ਸਿੰਘ ਬਾਲਾ ਦੇ ਹਵਾਲੇ ਕਰ ਦਿੱਤੀ। ਸ. ਸੰਤ ਸਿੰਘ ਅਤੇ ਸੰਤ ਮਨੋਹਰ ਸਿੰਘ ਨੇ ਪਰਸਪਰ ਲੈਣ ਦੇਣ ਦਾ ਢੰਗ ਤਜਵੀਜ਼ ਕਰਕੇ ਮਿੱਲਾਂ ਨੂੰ ਕਰਜ਼ ਮੁਕਤ ਕਰ ਦਿਤਾ। ਬਾਕੀ ਅਸੀਂ ਕਿਸੇ ਵੀ ਤਰੀਕੇ ਸਭ ਤੋਂ ਪਹਿਲਾਂ ਕਿਸਾਨਾਂ ਦਾ 2, 00,000/= ਅਦਾ ਕਰਾਂਗੇ ਤਾਕਿ ਮਿੱਲਾਂ ਦੀ ਸਾਖ ਬਹਾਲ ਹੋਵੇ। ਆੜ੍ਹਤੀਆਂ ਨਾਲ ਵੀ ਕੁਝ ਨਾ ਕੁਝ ਦੇ ਕੇ ਨਜਿੱਠਾਂਗੇ। ਹੰਸਪਾਲ ਜੀ ਨੂੰ ਬੈਂਕਾਂ ਤੋਂ ਕੁਝ ਲੋਨ ਮਿਲ ਹੀ ਜਾਵੇਗਾ।"

ਜਾਪਦਾ ਹੈ ਅੰਤ ਨੂੰ ਇਹ ਮਿੱਲਾਂ ਗੁਰੂ ਕੇ ਪੇਟੇ ਹੀ ਪੈਣਗੀਆਂ।

# 26 ਅਕਤੂਬਰ 1984, ਸ਼ੁੱਕਰਵਾਰ

## ਸ੍ਰੀ ਭੈਣੀ ਸਾਹਿਬ

ਅੱਜ ਆਸਾ ਦੀ ਵਾਰ ਸਮੇਂ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਲੋੜਵੰਦ ਸੰਗਤ ਕੇਵਲ 150 ਦੀ ਗਿਣਤੀ ਵਿਚ ਸੀ। ਮਤਲਬ ਇਹ ਕਿ ਏਨੀ ਸੰਗਤ ਭੈ: ਸਾ: ਵਿਖੇ ਰਹਿੰਦੀ ਹੈ। 50-60 ਸਰੀਰ ਹੋਰ ਵੀ ਡਿਊਟੀਆਂ ਤੇ ਹੋ ਸਕਦੇ ਹਨ। 6.30 ਵਜੇ ਵਾਰ ਦਾ ਭੋਗ ਪਿਆ ਤਾਂ ਸਤਿਗੁਰੂ ਜੀ 7 ਵਜੇ ਤੱਕ ਲੁਧਿਆਣੇ ਨੂੰ ਤੁਰ ਪਏ, ਦੰਦਾਂ ਦੇ ਡਾ: ਵੋਹਰਾ ਪਾਸ ਜਾਣ ਲਈ। ਦੋ ਕਾਰਾਂ ਲੁਧਿਆਣੇ ਨੂੰ ਗਈਆਂ।

ਮੈਂ ਦੋ ਦਿਨਾਂ ਲਈ, ਆਪਣੀ ਛੋਟੀ ਲੜਕੀ ਇੰਦੂ ਦੇ ਪਿੰਡ, ਕੋਟ ਬਾਦਲ ਖਾਂ(ਨੇੜੇ ਨੂਰ ਮਹਿਲ, ਜਲੰਧਰ) ਅਤੇ ਸਹੁਰੇ ਪਿੰਡ ਕੰਗ ਅਰਾਈਆਂ (ਨੇੜੇ ਫਿਲੌਰ, ਜਲੰਧਰ) ਜਾਣਾ ਚਾਹੁੰਦਾ ਸਾਂ। "ਵਰਿਆਮ" ਸੰਪਾਦਕ ਤੇ ਉਸਦੀ ਪਤਨੀ ਨੇ ਜਲੰਧਰ ਜਾਣਾ ਸੀ, ਸੋ ਅਸੀਂ 7.30 ਵਜੇ ਬੱਸ ਆਉਣ ਵਾਲੀ ਥਾਂ ਜਾ ਖਲੋਤੇ। ਅਜੇ ਸਾਨੂੰ ਖਲੋਤਿਆਂ ਨੂੰ ਦੋ ਕੁ ਮਿੰਟ ਹੀ ਹੋਏ ਸਨ ਕਿ ਕਾਮਰੇਡ ਸੁਰਜੀਤ ਖ਼ੁਰਸ਼ੀਦੀ (ਚੰਡੀਗੜ੍ਹ) ਅਤੇ ਕਾ: ਲਾਭ ਸਿੰਘ ਸਮਰਾਲਾ ਇਕ ਸਕੂਟਰ ਤੋਂ ਆ ਲੱਥੇ। ਬਗਲਗੀਰ ਹੋ ਖ਼ੁਰਸ਼ੀਦੀ ਨੇ ਆਖਿਆ: ਅਸੀਂ ਸੱਚੇ ਪਾਤਸ਼ਾਹ ਕੋਲ ਆਏ ਹਾਂ। ਸ਼ਰਾਬ ਸਾਡੇ ਗਲੋਂ ਨਹੀਂ ਪਈ ਲੱਥਦੀ। ਰਾਤੀਂ ਅਸਾਂ ਸਾਲਾਹ ਕੀਤੀ ਕਿ ਉਨ੍ਹਾਂ ਕੋਲੋਂ ਜਾ ਕੇ ਅਸ਼ੀਰਵਾਦ ਵੀ ਲੈਂਦੇ ਹਾਂ ਤੇ ਆਪ ਵੀ ਇਸ ਬਲਾਮਤ ਤੋਂ ਬਚਣ ਲਈ, ਇਕ ਤਰ੍ਹਾਂ ਦਾ ਪ੍ਰਣ ਕਰਦੇ ਹਾਂ। ਹੁਣ ਸਾਨੂੰ ਸਤਿਗੁਰੂ ਜੀ ਹੀ ਬਚਾ ਸਕਦੇ ਹਨ।

ਮੈਨੂੰ ਖ਼ੁਰਸ਼ੀਦੀ ਦੀਆਂ ਅੱਖਾਂ ਵਿਚ ਅਜੇ ਵੀ ਰਾਤ ਦੀ ਮਖ਼ਮੂਰੀ ਝਾਕਦੀ ਦਿਸਦੀ ਸੀ। ਇਕ ਸਮਝਦਾਰ ਆਦਮੀ ਸ਼ਰਾਬ ਦੇ ਚੱਕਰ ਨੇ ਕਿੰਨਾ ਮਜ਼ਬੂਰ ਕਰ ਦਿੱਤਾ ਸੀ। ਪਹਿਲਾਂ ਬੰਦਾ ਸ਼ਰਾਬ ਦੇ ਉੱਤੇ ਚੜ੍ਹ ਕੇ ਪੀਂਦਾ ਹੈ, ਹੌਲੀ ਹੌਲੀ ਸ਼ਰਾਬ ਉੱਤੇ ਹੋ ਜਾਂਦੀ ਹੈ ਅਤੇ ਬੰਦਾ ਨਿੱਸਲ ਨਿਤਾਣਾ ਹੋ ਜਾਂਦਾ ਹੈ। ਅਸੀਂ ਅਜੇ ਗੱਲਬਾਤ ਕਰਦੇ ਹੀ ਪਏ ਸਾਂ ਕਿ ਸਾਨੂੰ ਵਿਛੋੜਨ ਲਈ ਕੂਮਕਲਾਂ - ਲੁਧਿਆਣਾ ਬੱਸ ਆ ਗਈ।

ਖ਼ੁਰਸ਼ੀਦੀ ਨੂੰ ਸਤਿਗੁਰਾਂ ਦਾ ਲੁਧਿਆਣੇ ਚਲਾ ਜਾਣਾ ਸੁਣ ਕੇ ਕਾਫ਼ੀ ਨਿਰਾਸ਼ਾ ਹੋਈ।





# 28 ਅਕਤੂਬਰ 1984, ਐਤਵਾਰ

## ਸ੍ਰੀ ਭੈਣੀ ਸਾਹਿਬ

ਕੰਗ ਅਰਾਈਆਂ ਤੋਂ ਮੈਂ 8 ਵਜੇ ਸਵੇਰੇ ਬੱਸ ਲਈ। ਸਮਰਾਲਾ ਚੌਂਕ ਤੋਂ ਕਟਾਣੀ ਵਾਸਤੇ ਬੱਸ ਚੜ੍ਹਿਆ ਅਤੇ ਰਿਕਸ਼ਾ ਲੈ ਕੇ 9.30 ਵਜੇ ਤਕ ਸ੍ਰੀ ਭੈਣੀ ਸਾਹਿਬ ਆਣ ਉਤਰਿਆ। ਅਜੇ ਮੈਂ ਭੈਣੀ ਸਾਹਿਬ ਤੋਂ ਤਿੰਨ ਕੁ ਫਰਲਾਂਗ ਉਰ੍ਹਾਂ ਹੀ ਸਾਂ ਕਿ ਇਕ ਤਾਂਗੇ ਤੇ ਮੈਨੂੰ ਹਾਕੀ ਵਾਲੇ ਨੌਜਵਾਨ ਜਾਂਦੇ ਦਿਸੇ। ਗੁਰਚਰਨ ਸਿੰਘ ਨਾਮੀ ਜੁਆਨ ਵੱਲ ਮੈਂ ਇਸ਼ਾਰਾ ਕੀਤਾ ਕਿ ਇਹ ਕਿੱਥੇ ਜਾ ਰਹੇ ਹਨ, ਉਸ ਨੇ ਤਾਂਗੇ ਤੇ ਅਗਾਂਹ ਵਧਦਿਆਂ ਹੀ ਦੱਸਿਆ: ਗਵਾਲੀਅਰ ਵਿਚ ਕੰਬਾਈਂਡ ਯੂਨੀਵਰਸਿਟੀ ਦੇ ਟ੍ਰਾਇਲ ਹਨ, ਅਸੀਂ ਗਵਾਲੀਅਰ ਜਾ ਰਹੇ ਹਾਂ। ਬਾਅਦ ਵਿਚ ਮੈਨੂੰ ਸੁਖਵਿੰਦਰ ਸਿੰਘ ਸਪੁੱਤਰ ਸੰਤ ਹਰਨਾਮ ਸਿੰਘ ਢੁਲਕਈਆ ਜੀਵਨ ਨਗਰ ਨੇ ਦੱਸਿਆ ਕਿ 4.11.1984 ਨੂੰ ਆਗਰੇ ਵਿਚ ਮੈਚ ਹਨ, ਉਸ ਵਿਚ ਅਸੀਂ ਪਾਰਟੀਸੀਪੇਟ ਕਰਾਂਗੇ। ਸੱਜਣ ਸਿੰਘ ਜੀਵਨ ਨਗਰ ਦਾ ਲੜਕਾ ਗੁਰਚਰਨ ਸਿੰਘ ਅਤੇ ਮੈਂ 3.11.84 ਨੂੰ ਸਿੱਧੇ ਆਗਰੇ ਜਾਵਾਂਗੇ।

ਭੈਣੀ ਸਾਹਿਬ ਮੈਨੂੰ ਖ਼ਾਮੋਸ਼ ਜਿਹਾ ਜਾਪਿਆ। ਸਤਿਗੁਰੂ ਜੀ ਬਾਰੇ ਪੁੱਛਿਆ। ਪਤਾ ਲੱਗਾ ਸ੍ਰੀ ਹਜ਼ੂਰ ਕਲ੍ਹ ਸਵਖਤੇ ਦੇ ਹੀ ਜੀਵਨ ਨਗਰ ਵੱਲ ਗਏ ਹੋਏ ਹਨ। ਅੰਮ੍ਰਿਤਸਰ ਕਲਾਂ ਦੇ ਸੰਤ ਗੋਪਾਲ ਸਿੰਘ ਜੀ ਦੀ ਹਾਲਤ ਕਿਸੇ ਮੌਕੇ ਵੀ ਮੌਤ ਦੀ ਪਕੜ ਵਿਚ ਆ ਜਾਵੇਗੀ। ਸਤਿਗੁਰੂ ਜੀ ਦਰਸ਼ਨ ਦੇਣ ਗਏ ਹਨ।

10.30 ਵਜੇ ਤਕ ਠਾਕੁਰ ਦਲੀਪ ਸਿੰਘ ਜੀ ਸਮੇਤ ਬੀਬੀ ਗੁਰਮੀਤ ਕੌਰ ਅਤੇ ਆਪਣੀ ਪੁੱਤਰੀ ਦੇ, ਸੰਤ ਪ੍ਰੀਤਮ ਸਿੰਘ ਡਰਾਈਵਰ ਨਾਲ ਮਹਾਰਾਜ ਜੀ ਦੀ ਗੱਡੀ ਲੈ ਕੇ ਆ ਗਏ। ਪਿਛੇ ਹੀ 11 ਵੱਜਦੇ ਨੂੰ ਸ੍ਰੀ ਸਤਿਗੁਰੂ ਜੀ ਨੇ ਵੀ ਆਣ ਦਰਸ਼ਨ ਦਿੱਤੇ। ਮੇਰਾ ਖ਼ਿਆਲ ਸੀ ਸਕੱਤਰ ਤਰਸੇਮ ਸਿੰਘ ਅਤੇ ਪੂਰਬਾ ਮਹਿੰਦਰ ਸਿੰਘ ਹਜ਼ੂਰ ਦੇ ਨਾਲ ਹੋਣਗੇ, ਪਰ ਇਹ ਨਹੀਂ ਗਏ, ਕੇਵਲ ਸੰਤ ਬਲਦੇਵ ਸਿੰਘ ਅਤੇ ਸੰਤ ਟਹਿਲ ਸਿੰਘ ਨਕੌੜਾ ਆਪ ਜੀ ਦੀ ਸੇਵਾ ਵਿਚ ਗਏ ਸਨ।

ਮੈਂ ਬਲਦੇਵ ਸਿੰਘ ਨੂੰ ਸੰਤ ਗੋਪਾਲ ਸਿੰਘ ਜੀ ਬਾਰੇ ਪੁੱਛਿਆ। ਉਸ ਨੇ ਦੱਸਿਆ: ਸੰਤ ਗੋਪਾਲ ਸਿੰਘ ਜੀ ਤਾਂ ਪਰਸੋਂ ਅਰਥਾਤ 26.10.84 ਨੂੰ ਸ਼ਾਮੀਂ 8 ਵਜੇ ਪ੍ਰਲੋਕ ਗਮਨ ਕਰ ਚੁੱਕੇ ਸਨ। ਅਸੀਂ ਕੱਲ੍ਹ ਉਸ ਵੇਲੇ ਹੀ ਅੰਮ੍ਰਿਤਸਰ ਕਲਾਂ ਪਹੁੰਚੇ ਜਦੋਂ ਸੰਤਾਂ ਦਾ ਸਸਕਾਰ ਹੋਣਾ ਸੀ। ਮਹਾਰਾਜ ਜੀ ਭੀ ਸਸਕਾਰ ਸਮੇਂ ਅੰਮ੍ਰਿਤਸਰ ਕਲਾਂ ਹੀ ਸਨ। 11 ਵਜੇ ਸੰਤਾਂ ਦਾ ਸਸਕਾਰ ਉਨ੍ਹਾਂ ਦੀ ਹੀ ਪੈਲੀ ਵਿਚ ਮਸਤਾਨ ਗੜ੍ਹ ਲਾਗਲੇ ਨਾਲੀ ਦੇ ਪੁਲ ਪਾਸ ਕਰ ਦਿੱਤਾ ਗਿਆ। ਇੰਜ ਗੁਰੂ ਘਰ

ਦਾ ਪਰਵਾਨਤ ਸੰਤ 100 ਸਾਲ ਤੋਂ ਵੱਧ ਉਮਰ ਭੋਗ ਕੇ ਸਰੀਰ ਤਿਆਗ ਗਿਆ। ਗੁਰੂ ਘਰ ਵਲੋਂ ਇਹ ਸਨਮਾਨ ਹੀ ਸੀ ਕਿ ਸਤਿਗੁਰੂ ਜੀ ਅਤੇ ਮਹਾਰਾਜ ਜੀ ਦੀ ਹਜ਼ੂਰੀ ਵਿਚ ਅੰਮ੍ਰਿਤਸਰ ਕਲਾਂ ਵਾਲਿਆਂ ਸੰਤਾਂ ਦਾ ਗੁਰਮਤ ਰਹੁਰੀਤ ਅਨੁਸਾਰ ਸਸਕਾਰ ਕਰ ਦਿੱਤਾ।

3 ਵਜੇ ਨਾਮ ਸਿਮਰਨ ਸਮੇਂ ਹੀ ਮੈਂ ਸੱਚੇ ਪਾਤਸ਼ਾਹ ਜੀ ਦੇ ਦਰਸ਼ਨ ਕਰ ਸਕਿਆ। ਡੇਢ ਸੌ ਦੇ ਕਰੀਬ ਵਿਅਕਤੀਆਂ ਨੇ ਸ੍ਰੀ ਹਜ਼ੂਰ ਦੇ ਦਰਸ਼ਨ ਕਰਦਿਆਂ ਨਾਮ ਸਿਮਰਨ ਕੀਤਾ ਅਤੇ ਕੀਰਤਨ ਦਾ ਅਨੰਦ ਮਾਣਿਆ।

ਏਥੇ ਇਕ ਸੰਤ ਕੇਸਰ ਸਿੰਘ ਨੇ ਜੋ ਆਰਮੇ ਵਾਲੀ ਬਸਤੀ, ਜ਼ਿਲ੍ਹਾ ਫੀਰੋਜ਼ਪੁਰ ਤੋਂ ਸਤਿਗੁਰੂ ਜੀ ਦਾ ਬੁਲਾਇਆ ਏਥੇ ਆਇਆ ਸੀ, ਸਤਿਗੁਰੂ ਜੀ ਪਾਸ ਆਪਣੀ ਹਾਜ਼ਰੀ ਲੁਆਈ। 82-84 ਸਾਲ ਦੇ ਬੁੱਢੇ ਸੰਤ ਕੇਸਰ ਸਿੰਘ ਨੇ ਜ਼ਿੰਦਗੀ ਦੇ ਅਨੇਕਾਂ ਸਾਲ ਸਾਧ ਸੰਗਤ ਦੀ ਸੇਵਾ ਕੀਤੀ ਤੇ ਬਹੁਤ ਸਮਾਂ ਗੁਰੂ ਕੇ ਲੰਗਰ ਵਾਸਤੇ ਉਗਰਾਹੀ ਕੀਤੀ ਹੈ। ਸਤਿਗੁਰੂ ਜੀ ਨੇ ਸਿੰਘ ਨੂੰ ਕਈ ਵਾਰ ਕਿਹਾ ਕਿ ਆਪਣੀ ਬਿਰਧਤਾ ਦੀ ਸੇਵਾ ਭੈਣੀ ਸਾਹਿਬ ਚੱਲ ਕੇ ਕਰਵਾ। ਅੱਜ ਉਹ ਸੰਤ ਉਜਾਗਰ ਸਿੰਘ ਪਿੰਡ ਚੱਕ ਮਹੰਤਾਂ, ਜ਼ਿਲ੍ਹਾ ਫੀਰੋਜ਼ਪੁਰ ਨਾਲ ਏਥੇ ਆਇਆ ਸੀ। ਸੱਚੇ ਪਾਤਸ਼ਾਹ ਜੀ ਨੇ ਕਸ਼ਮੀਰ ਸਿੰਘ ਸੁਆਗਤਕਾਰੀ ਦੁਆਰਾ ਉਸ ਦੀਆਂ ਲੋੜਾਂ ਸੁਣ ਕੇ ਪੂਰਤੀ ਲਈ ਸੰਤ ਤਰਸੇਮ ਸਿੰਘ ਨੂੰ ਆਦੇਸ਼ ਦਿੱਤੇ। ਇਸ ਸੱਜਣ ਨੇ ਮੇਰੇ ਪਿਤਾ ਜੀ ਦੇ ਸੂਬਾ-ਕਾਲ ਸਮੇਂ ਉਨ੍ਹਾਂ ਦੀ ਵੀ ਸਹਿਯੋਗ-ਸੇਵਾ ਕੀਤੀ ਹੋਈ ਹੈ। ਸੁਭਾਵਕ ਮੈਨੂੰ ਵੀ ਸਤਿਗੁਰੂ ਜੀ ਦੀ ਇਸ ਕਿਰਪਾ ਲਈ ਬੜੀ ਕ੍ਰਿਤੱਗਤਾ ਸੀ।

ਰਾਤੀਂ 6.45 ਵਜੇ ਜਾਂਦਾ-ਜਾਂਦਾ ਪੂਰਬਾ ਮੈਨੂੰ ਕਹਿ ਗਿਆ: ਕੋਠੀ ਵਿਚ ਰਾਗ ਸਭਾ ਲੱਗਣ ਲੱਗੀ ਹੈ, ਸੱਚੇ ਪਾਤਸ਼ਾਹ ਯਾਦ ਕੀਤਾ ਹੈ। ਸਤਿਗੁਰੂ ਜੀ ਨੇ ਅੱਜ ਮੇਰੀ ਦਿਲਦਾਰੀ ਕਰਨੀ ਸੀ; ਕਿਉਂਕਿ ਲੌਢੇ ਵੇਲੇ ਦੀਵਾਨ ਸਮੇਂ ਮੈਨੂੰ ਬੁਲਾ ਕੇ ਆਪ ਨੇ ਮੇਰੀ ਇਕ ਉਕਾਈ ਅਥਵਾ 'ਫੜ੍ਹ' ਵੱਲ ਧਿਆਨ ਦੁਆਇਆ ਸੀ। ਇਹ ਗੱਲ ਕਰਕੇ ਨਾਲ ਹੀ ਕਿਹਾ ਸੀ: ਅਸਲ ਵਿਚ ਮੈਂ ਤੁਹਾਨੂੰ ਸੱਦਿਆ ਸੀ ਕਿ ਦੱਸਾਂ 'ਘੁੱਲਾ' ਬੜੀ ਸੁਹਣੀ ਤਰ੍ਹਾਂ ਸਰਗਮ ਕਹਿਣ ਲੱਗ ਪਿਆ ਹੈ। ਜ਼ੋਰ ਦੇ ਕੇ ਇਸ ਨੂੰ ਸਰਗਮ ਕਰਨ ਲਾਇਆ ਸੀ, ਸੁਣੋ ਕੈਸੀ ਸਰਗਮ ਕਰਦਾ ਹੈ। ਪਰ ਮੇਰੇ ਦਿਮਾਗ ਤੇ ਸਤਿਗੁਰੂ ਜੀ ਦੇ ਪਹਿਲੇ ਕਹੇ ਹੋਏ ਸ਼ਬਦ ਭਾਰੂ ਹੋ ਗਏ।

ਅਤੇ ਮੈਂ ਹੁਣ ਪੂਰਬੇ ਦੇ ਸੁਨੇਹੇ ਨੂੰ ਮੁੱਖ ਰੱਖ 69 ਨੰ: ਕਮਰੇ ਵਿਚ ਪਹੁੰਚ ਗਿਆ। ਏਥੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸ਼ੇਰ ਸਿੰਘ ਅਤੇ ਸੁਖਦੇਵ ਸਿੰਘ ਸੁੱਖੀ ਦੀ ਤਬਲਾ ਸੰਗਤ ਵਿਚ ਮੋਹਣ ਸਿੰਘ, ਸੁਖਦੇਵ ਸਿੰਘ (ਮਿਸ਼ਰਾ ਬੰਧੂਆਂ ਦੇ ਸ਼ਾਗਿਰਦ) ਵੱਡਾ ਖ਼ਿਆਲ ਗਾ ਰਹੇ ਸਨ। ਸਰੋਤਿਆਂ ਵਿਚ ਸਨ ਉਸਤਾਦ ਮਹਿੰਦਰ ਸਿੰਘ, ਸੰਤ





ਜਸਵੰਤ ਸਿੰਘ ਕੱਲ੍ਹਾ, ਵੈਦ ਗੁਰਦੇਵ ਸਿੰਘ, ਬਲਦੇਵ ਸਿੰਘ ਕਾਕੂ। ਸੰਤ ਮਨਜਿੰਦਰ ਸਿੰਘ-ਜਸਬੀਰ ਸਿੰਘ ਲੁਧਿਆਣਾ ਨੇ ਵੀ ਆ ਮੱਥਾ ਟੇਕਿਆ। ਕਾਫ਼ੀ ਲੰਮਾ ਅਰਸਾ ਬੱਚਿਆਂ ਨੇ ਭਰਪੂਰ ਗੰਵਿਆ। ਥੋੜ੍ਹੇ ਚਿਰ ਪਿੱਛੋਂ ਡਾ. ਹਰਿਦਾਸ ਮੱਲ ਕਟਾਣੀ ਅਤੇ ਉਹਦਾ ਸਪੁੱਤਰ ਵੀ ਆ ਬੈਠੇ। ਠਾਕੁਰ ਜੀ ਵੱਡੇ ਸਵੇਰ ਦੇ ਲੁਧਿਆਣੇ ਗਏ ਹੋਏ ਸਨ, ਹੁਣ ਉਹਨਾਂ ਵੀ ਆ ਨਮਸਕਾਰ ਕੀਤੀ। ਰਾਗ ਸਭਾ ਕੋਈ 8.20 ਤਕ ਚੱਲੀ। ਇਹਦੀ ਅੰਤਮ ਕੜੀ ਸੀ ਉਸਤਾਦ ਮਹਿੰਦਰ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਵੱਲੋਂ ਦਿਲਰੁਬਾ ਸਿਖਾਣਾ ਪ੍ਰਾਰੰਭ ਕਰਨਾ। ਵੈਦ ਗੁਰਦੇਵ ਸਿੰਘ ਅਤੇ ਕਾਕੂ ਦੁਆਰਾ ਮੰਗਵਾਏ ਗਏ 5 ਦਿਲਰੁਬਾਵਾਂ ਵਿਚੋਂ ਇਕ ਚੁਣ ਕੇ ਸ੍ਰੀ ਸਤਿਗੁਰੂ ਜੀ ਨੇ ਸ. ਮਹਿੰਦਰ ਸਿੰਘ ਦੇ ਮੋਢੇ ਤੇ ਰੱਖਿਆ, ਫੇਰ ਉਸ ਨੂੰ ਗਜ਼ ਫੜਨਾ ਸਿਖਾਇਆ ਅਤੇ ਨਾਲ ਹੀ ਦੱਸਿਆ ਕਿ ਗਜ਼ ਉਤੇ ਸਮ ਦਾ ਸਥਾਨ ਗਜ਼ ਦੇ ਸੱਜੇ ਪਾਸੇ ਵੱਲ ਜਾਂਦਿਆਂ ਹੁੰਦਾ ਹੈ। ਆਪ ਇਕ ਇੰਨ੍ਹੂੰ ਉਹਨਾਂ ਦੇ ਦਿਲਰੁਬਾ ਹੇਠ ਧਰ ਕੇ ਇਕ ਦੋ ਸੁਰਾਂ ਭਰਵਾਈਆਂ ਤੇ ਨਾਲ ਦੱਸਿਆ: ਆਮ ਕਰਕੇ ਦਿਲਰੁਬਾ ਵਜਾਉਣ ਵਾਲੇ ਬੰਦ ਦੇ ਉੱਤੇ ਉਂਗਲ ਰੱਖ ਕੇ ਸੁਰ ਭਰਦੇ ਹਨ। ਪਰ ਮੈਂ ਤਾਂ ਬੰਦ ਦੇ ਨਾਲ ਕਰਕੇ ਹੀ ਪੋਟਾ ਰੱਖਦਾ ਹਾਂ, ਉਪਰ ਨਹੀਂ। ਅਤੇ ਪੰਜ ਮਿੰਟ ਵਿਚ ਹੀ ਇਹ ਚੈਪਟਰ ਸਮਾਪਤ ਹੋ ਗਿਆ। ਰਾਗ ਸਭਾ ਦੌਰਾਨ ਦੀਨ ਦਿਆਲ ਮੇਰੇ ਨਾਲ ਬਚਨ ਕਰਦੇ ਰਹੇ। ਉਨ੍ਹਾਂ ਦਾ ਸੰਖੇਪ ਇੰਜ ਹੈ:

1. ਮੈਂ ਰਾਜੌਰੀ ਗਾਰਡਨ ਦੇ ਸ੍ਰੀ ਬਲਦੇਵ ਦੱਤ ਸ਼ਾਸਤਰੀ ਅਤੇ ਉਸ ਦੀ ਪਤਨੀ ਉਰਮਿਲਾ ਜੋਤਸ਼ਣ ਦਾ ਜ਼ਿਕਰ ਕਰਕੇ ਸ਼ਾਸਤਰੀ ਜੀ ਦੇ ਸੰਗੀਤ ਗੁਰੂ ਸ੍ਰੀ ਰਤਨ ਚੰਦ ਜੀ ਵਾਸਤੇ ਰਾਜੌਰੀ ਵਿਚ ਸੰਗੀਤ ਸਕੂਲ ਖੋਲ੍ਹਣ ਦੀ ਗੱਲ ਕਰਕੇ ਚਾਹਿਆ ਕਿ ਜੇ ਉਸਦੀ ਮੁੱਢ ਵਿਚ ਕੁਝ ਸਹਾਇਤਾ ਹੋ ਜਾਏ। ਸਤਿਗੁਰੂ ਜੀ ਬਚਨ ਕੀਤਾ: ਮੈਂ 11-12 ਨਵੰਬਰ ਨੂੰ ਦਿੱਲੀ ਆਵਾਂਗਾ, ਯਾਦ ਕਰਵਾਣਾ। ਆਪਾਂ ਜਤਨ ਕਰਕੇ ਵੇਖਾਂਗੇ। ਜੇ ਉਹ ਕਾਰਆਮਦ ਹੋਏ ਤਾਂ ਅੱਗੇ ਵੀ ਗੱਲ ਚੱਲ ਨਿਕਲੇਗੀ।

2. ਠਾਕੁਰ ਜੀ ਵੱਡਿਆਂ ਦੁਆਰਾ ਸਾਹਮਣੀ ਦੀਵਾਰ ਤੇ ਲੱਗੀ, ਇਕ ਦਰਿਆ ਵਿਚ ਉੱਠਦੇ ਬਹੁਤ ਉੱਚੇ ਫੁਹਾਰੇ ਦੀ ਬੈਕਗ੍ਰਾਉਂਡ ਵਿਚ ਮਾਤਾ ਜੀ ਦੇ ਅਰਧ ਫੋਟੋ ਦੀ ਪ੍ਰਸੰਸਾ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਇਕਰਾਰ ਦਿਤਾ: ਕਿਸੇ ਮੌਕੇ ਤੁਹਾਨੂੰ ਜੈਨੇਵਾ ਖੜਨਾ ਹੈ, ਬਹੁਤ ਸੁੰਦਰ ਸ਼ਹਿਰ ਹੈ। ਫਿਰ ਯੂਰਪ ਵੀ ਨਾਲ ਹੀ ਵੇਖਿਆ ਜਾਵੇਗਾ ਸਾਰਾ।

3. ਆਪਣੇ ਦੰਦਾਂ ਬਾਰੇ ਮੇਰੇ ਪੁੱਛਣ ਤੇ ਦੱਸਿਆ ਕਿ ਡਾ. ਰਾਜ ਵੋਹਰਾ ਦੰਦਾਂ ਦਾ ਬਹੁਤ ਹੀ ਜ਼ਿਆਦਾ ਤਜ਼ੁਰਬੇਕਾਰ ਹੈ ਤੇ ਉਹ ਏਨਾ ਪ੍ਰੇਮ ਕਰਦਾ ਹੈ ਕਿ ਕੋਈ ਵੀ ਫ਼ੀਸ ਨਹੀਂ ਲੈਂਦਾ। ਜੇ ਇਕ ਵਾਰ ਪੀਪਾ ਘਿਓ ਦਾ ਪਹੁੰਚਾਣ ਦਾ ਜਤਨ

ਕੀਤਾ ਤਾਂ ਉਹ ਵੀ ਉਸ ਨਹੀਂ ਲਿਆ। ਸਤਿਗੁਰੂ ਜੀ ਦੇ ਅਸਲ ਵਿਚ 5-6 ਦੰਦ ਹੀ ਨਵੇਂ ਲਗਣੇ ਹਨ। ਮੇਚਾ ਲੈ ਕੇ ਹਰਮੀਤ ਸਿੰਘ ਢੋਡਾ ਹੱਥੀਂ ਦਿੱਲੀ ਬਣਨ ਭੇਜੇ ਹਨ। ਉਹ ਸਾਂਚਾ ਐਸਾ ਬਣਾਇਆ ਜਾਏਗਾ ਕਿ ਜੇ 2-3 ਦੰਦ ਹੋਰ ਵੀ ਵਧਾਉਣੇ ਪਏ ਤਾਂ ਉਸੇ ਵਿਚ ਫਿੱਟ ਕਰ ਦਿੱਤੇ ਜਾਣਗੇ। ਅੱਜਕਲ੍ਹ ਸਤਿਗੁਰੂ ਜੀ ਦਾ ਇਕ ਹੇਠਲਾ ਦੰਦ ਘੁਰ ਖਾਲੀ ਹੈ। ਸਤਿਗੁਰੂ ਜੀ ਡਾ. ਵੋਹਰਾ ਦੇ 'ਬੀਹੇਵੀਅਰ' ਤੇ ਬਹੁਤ ਸੰਤੁਸ਼ਟ ਸਨ।

4. ਸ. ਸੰਤੋਖ ਸਿੰਘ ਧੀਰ ਨੇ ਇਕ ਵਾਰ ਗੁਰੂ ਰਾਮ ਸਿੰਘ ਜੀ ਨਾਲ ਸੰਬੰਧਿਤ ਕਵਿਤਾ ਭੈਣੀ ਸਾਹਿਬ ਪੜ੍ਹੀ ਸੀ। ਮੈਂ ਇਹ ਸਮਝ ਕੇ ਕਿ ਉਸਨੂੰ ਕੋਈ ਲਿਆਇਆ ਹੋਵੇਗਾ ਤੇ ਉਹਦਾ ਸਨਮਾਨ ਕੀਤਾ ਗਿਆ ਹੋਵੇਗਾ, ਕੋਈ ਪਹਿਲ ਕਦਮੀ ਨਾ ਕੀਤੀ। ਅੱਜ ਮੈਂ ਸਤਿਗੁਰਾਂ ਨੂੰ ਬੇਨਤੀ ਕੀਤੀ ਕਿ ਪੰਜਾਬੀ ਦਾ ਇਕ ਸਰਵ ਸ੍ਰੇਸ਼ਟ ਕਵੀ ਸਾਡੇ ਦਰਬਾਰ 'ਚੋਂ ਖ਼ਾਲੀ ਗਿਆ ਹੈ, ਮੈਨੂੰ ਇਹ ਗੱਲ ਅਖ਼ਰਦੀ ਰਹਿੰਦੀ ਹੈ। ਸਤਿਗੁਰੂ ਜੀ ਨੇ ਮੇਰਾ ਸੁਝਾਉ ਮੰਨਿਆ। ਮੈਂ 500/= ਉਸਨੂੰ ਭੇਜਣ ਲਈ ਕਿਹਾ ਤਾਂ ਵੀ ਹਜ਼ੂਰ ਨੇ ਨਾਲ ਇਕ ਘੜੀ ਵੀ ਰਲਾ ਦਿੱਤੀ। ਹੁਣ ਇਹ ਰਕਮ ਕਿਸੇ ਸਮੇਂ ਵੀ ਸਿਰਲੱਥ ਪ੍ਰਯੋਗੀ ਕਵੀ ਨੂੰ ਭੇਜੀ ਜਾਏਗੀ।

5. ਸੰਤ ਗੋਪਾਲ ਸਿੰਘ ਜੀ ਦੇ ਅੰਮ੍ਰਿਤਸਰ ਕਲਾਂ ਵਿਖੇ ਹੋਏ ਸਸਕਾਰ ਦਾ ਜ਼ਿਕਰ ਕਰਦਿਆਂ ਸਤਿਗੁਰੂ ਜੀ ਬਚਨ ਕੀਤਾ ਮਹਾਰਾਜ ਜੀ ਨੇ ਜੇ ਪ੍ਰਬੰਧ ਕਰਨਾ ਹੋਵੇ ਤਾਂ ਬਹੁਤ ਵਧੀਆ ਕਰਦੇ ਹਨ। ਅਸੀਂ ਕਲ੍ਹ ਸਵੇਰੇ 8 ਅੱਠ ਵਜੇ ਹੀ ਜੀਵਨ ਨਗਰ ਪਹੁੰਚ ਗਏ ਸਾਂ। ਮਹਾਰਾਜ ਜੀ ਨੇ ਅਗਵਾਈ ਕਰਕੇ ਸਸਕਾਰ ਦੀ ਤਿਆਰੀ ਕਰਵਾਈ। ਇਕ ਤਕੜੇ ਜਲੂਸ ਦੀ ਸ਼ਕਲ ਵਿਚ ਮਹਾਰਾਜ ਜੀ ਨਾਲ ਹੋ ਕੇ ਸੰਤਾਂ ਦੀ ਦੇਹ ਉਹਨਾਂ ਦੀ ਪੈਲੀ ਤੱਕ ਲਿਆਂਦੀ, ਜੋ ਮਸਤਾਨ ਗੜ੍ਹ ਨਾਲੀ ਦੇ ਪੁਲ ਕੋਲ ਸੀ।

ਜਦੋਂ 8.20 ਵਜੇ ਰਾਤੀਂ ਸੰਗੀਤ ਸਭਾ ਸਮਾਪਤ ਹੋਈ ਉਦੋਂ ਸਤਿਗੁਰੂ ਜੀ ਨੇ ਠਾਕੁਰ ਦਲੀਪ ਸਿੰਘ ਨੂੰ ਬੁਲਾਇਆ ਅਤੇ ਸਾਨੂੰ ਸਭ ਨੂੰ ਰੁਖ਼ਸਤ ਕਰ ਦਿੱਤਾ। ਨਾ ਮਾਲੂਮ ਕਦੋਂ ਤੱਕ ਪਿਤਾ ਪੁੱਤਰ ਗੁਰੂ-ਚੇਲਾ ਬਚਨ ਕਰਦੇ ਰਹੇ।

## 29 ਅਕਤੂਬਰ 1984, ਸੋਮਵਾਰ
## ਸ੍ਰੀ ਭੈਣੀ ਸਾਹਿਬ

ਸਵੇਰੇ ਨਿਯਮ ਪੂਰਵਕ ਆਸਾ ਦੀ ਵਾਰ ਦਾ ਕੀਰਤਨ ਸਰਵਣ ਕਰ, ਲੰਗਰ, ਬਿਰਧਾਂ ਅਤੇ ਤਬੇਲੇ ਵਾਲਿਆਂ ਨੂੰ ਦਰਸ਼ਨ ਦੇ ਸੱਚੇ ਪਾਤਸ਼ਾਹ ਜੀ 9 ਵਜੇ





ਦੂੰਹ ਕਾਰਾਂ ਨਾਲ ਨਹਿਰ ਰੋਪੜ ਦੇ ਡੇਰੇ 'ਤੇ ਪਧਾਰੇ। ਇਕ ਕਾਰ ਸੰਤ ਜਸਬੀਰ ਸਿੰਘ ਲੁਧਿਆਣਾ ਦੀ ਸੇਵਾ ਵਿਚ ਹੈ। ਨਹਿਰ ਦੇ ਡੇਰੇ ਤੇ ਗੁਰੂ ਕੀ ਹਜ਼ੂਰੀ ਸਮੇਂ ਸ੍ਰੀ ਸਿੰਦਰ ਸਿੰਘ ਬੋਘਲ ਡਿਊਟੀ ਦਿੰਦਾ ਹੈ। ਹੋਰ ਸੱਜਣ ਆਪ ਦੇ ਹਜ਼ੂਰੀ ਸੇਵਕ ਜਾਂ ਪਸੰਦ ਦੇ ਵਿਅਕਤੀ ਹੁੰਦੇ ਹਨ। 11 ਵਜੇ ਤੱਕ ਸਤਿਗੁਰੂ ਜੀ ਪ੍ਰਸ਼ਾਦ ਪਾਣੀ ਛਕ ਵਾਪਸ ਸ੍ਰੀ ਭੈਣੀ ਸਾਹਿਬ ਆ ਗਏ।

12.20 ਹੋਏ ਤਾਂ ਦਿੱਲੀ ਦੇ ਰਜਿੰਦਰਾ ਹੋਟਲ ਦੇ ਮਾਲਕ ਸ. ਸੁਹਿੰਦਰ ਸਿੰਘ ਅਤੇ ਇਸਦੇ ਛੋਟੇ ਭਾਈ ਸ. ਅਜੀਤ ਸਿੰਘ ਡਾਲਟਨ ਗੰਜ ਇਕ ਟੈਕਸੀ ਦੁਆਰਾ ਭੈਣੀ ਸਾਹਿਬ ਵਿਖੇ ਗੁਰੂ ਦਰਸ਼ਨਾਂ ਲਈ ਪਹੁੰਚ ਗਏ।

ਇਹਨਾਂ ਵਿਚੋਂ ਸ. ਸੁਹਿੰਦਰ ਸਿੰਘ ਐਸੇ ਹਨ, ਜਿਨ੍ਹਾਂ ਨੇ ਆਪਣੇ ਵੱਡੇ ਭਰਾ ਸ. ਮਹਿੰਦਰ ਸਿੰਘ ਨਾਲ ਮਿਲ ਕੇ ਜੀਵਨ ਨਗਰ ਵਿਖੇ ਗਿੰਨਿੰਗ ਤੇ ਰਾਈਸ ਮਿੱਲਾਂ ਲਗਵਾਈਆਂ ਸਨ। ਮੈਂ ਜਾਣਕਾਰੀ ਹਾਸਲ ਕਰਨ ਲਈ, ਮੇਰੇ ਕਮਰੇ ਵਿਚ ਦੋਹਾਂ ਦੇ ਆਇਆਂ ਸੁਹਿੰਦਰ ਸਿੰਘ ਹੁਰਾਂ ਨਾਲ ਗੱਲ ਛੇੜ ਲਈ। ਸ. ਸੁਹਿੰਦਰ ਸਿੰਘ ਹੁਰਾਂ ਦੱਸਿਆ: ਮੈਂ ਅਤੇ ਭਰਾ ਮਹਿੰਦਰ ਸਿੰਘ ਹੁਰਾਂ ਸਤਿਗੁਰੂ ਜੀ ਦੀ ਇੱਛਾ ਪੂਰਤੀ ਲਈ ਏਥੇ ਮਿੱਲਾਂ ਖੜੀਆਂ ਕੀਤੀਆਂ। ਪਹਿਲਾਂ ਗਿੰਨਿੰਗ ਮਿੱਲ ਫੇਰ ਰਾਈਸ ਮਿੱਲ। ਅਸਾਂ ਇਹਨਾਂ ਉਤੇ 10 ਲੱਖ ਰੁਪਈਆ ਖ਼ਰਚ ਕੀਤਾ। ਇਕ ਸਾਲ ਸਾਨੂੰ 7,00,000/= ਦਾ ਲਾਭ ਹੋਇਆ, ਦੂਜੇ ਸਾਲ ਘਾਟਾ ਰਿਹਾ। ਭਾਵਾਂ ਦੇ ਲਹਾਅ ਚੜ੍ਹਾਅ ਨੇ ਇਹ ਨੁਕਸਾਨ ਕੀਤਾ। ਫੇਰ ਹਾਲਾਤ ਐਸੇ ਬਣੇ ਕਿ ਭਰਾ ਮਹਿੰਦਰ ਸਿੰਘ ਨੇ ਮੇਰੇ ਨਾਲ ਭਾਈਵਾਲੀ ਖ਼ਤਮ ਕਰਨ ਦੀ ਗੱਲ ਤੋਰੀ ਅਤੇ ਮੈਨੂੰ ਉਸ ਸਮੁੱਚੀਆਂ ਮਿਲਾਂ 24, 00,000/= ਤੋਂ ਖਰੀਦਣ ਲਈ ਗੱਲ ਕੀਤੀ। ਮੈਂ ਆਖਿਆ: ਮੁੱਲ ਤੂੰ ਆਪੇ ਹੀ ਮਿਥ ਦਿੱਤਾ ਹੈ, ਕੋਈ ਹੋਰ ਮੁਲ ਪਾਵੇ ਤਾਂ ਏ ਨਾ। ਮੇਰੇ ਨਾਲ ਆਪਾਂ ਅੱਗੋਂ ਅੱਧ ਕਰ ਦਵਾਂਗੇ, ਜੋ ਹੋਵੇਗਾ, ਆਖ ਕੇ ਮਹਿੰਦਰ ਸਿੰਘ ਹੁਰੀਂ ਵਿਹਲੇ ਹੋ ਬੈਠੇ। ਮੈਨੂੰ ਸਤਿਗੁਰਾਂ ਨੇ ਮੱਦਦ ਕਰਨ ਲਈ ਕਿਹਾ ਸੀ। ਦਸ ਲੱਖ ਰੁਪਏ ਦੀ ਲੋੜ ਸੀ। ਮੈਂ ਅਰਜ਼ ਕੀਤੀ ਤਾਂ ਸਤਿਗੁਰਾਂ 5 ਲੱਖ ਦਾ ਪ੍ਰਬੰਧ ਕਰਨ ਲਈ ਬਚਨ ਦਿੱਤਾ। ਜਿਸ ਨੇ ਰਕਮ ਲੈਣ ਆਉਣਾ ਭਰਾ ਮਹਿੰਦਰ ਨੇ ਮੇਰੇ ਵੱਲ ਭੇਜ ਦੇਣਾ। ਮੈਂ ਸਤਿਗੁਰਾਂ ਵੱਲ ਘੱਲ ਦੇਣਾ। ਸੱਚੇ ਪਾਤਸ਼ਾਹ ਕੀ ਉੱਤਰ ਦਿੰਦੇ ਸਨ ਪਤਾ ਨਹੀਂ। ਸ. ਸੰਤ ਸਿੰਘ ਨਿਧਾਨ ਸਿੰਘ, ਅਜੀਤ ਸਿੰਘ ਬਾਜੇ ਵਾਲਿਆਂ ਦਾ 5, 00, 000/= ਦੇਣਾ ਸੀ। ਸੰਤ ਸਿੰਘ, ਰਕਮ ਲੈਣ ਆਇਆ ਤਾਂ ਅਸਾਂ ਸਤਿਗੁਰੂ ਜੀ ਪਾਸ ਭੇਜ ਦਿੱਤਾ। ਸਤਿਗੁਰਾਂ ਇਹਨਾਂ ਨੂੰ ਤਾਂ ਨਾ ਮੰਗਣ ਲਈ ਮਨਾ ਲਿਆ ਪਰ ਉਸ ਕਿਹਾ: ਹੁਣ ਉਹ ਗੱਲ ਕਰ ਲਓ, ਜਿਵੇਂ ਜਦੋਂ ਪੈਸੇ ਕੋਲ ਨਾ ਹੋਣ ਤਾਂ ਕਹੀਦਾ ਹੈ।

ਅਜੀਤ ਸਿੰਘ ਐਹਲੀਆਂ ਅਤੇ ਅਜੀਤ ਸਿੰਘ (ਇਕ ਹੋਰ) ਨੇ ਜਤਨ

ਕੀਤਾ ਤਾਂ ਮਿੱਲ ਵਿਕਾਊ ਹੋ ਗਈ। ਮੰਗਾ ਪਿੰਡ ਵਾਲਿਆਂ ਤੇ ਦੋ ਕੁ ਹੋਰ ਸੇਠਾਂ ਨੇ ਮਿੱਲ ਦਾ ਮੁੱਲ ਪਾਇਆ 20 ਲੱਖ ਤੇ ਫੇਰ ਸਤਿਗੁਰਾਂ ਓਪਰਿਆਂ ਨੂੰ ਨਾ ਵੜਨ ਦੇਣ ਲਈ ਸੇਵਾ ਸਿੰਘ ਨਾਮਧਾਰੀ ਏਜੰਸੀ ਵਾਲਿਆਂ ਨੂੰ ਪ੍ਰੇਰਿਆ। ਉਨ੍ਹਾਂ ਨੇ ਠੋਸ ਮੁੱਲ 17,00,000/= ਪਾਇਆ। ਯਾਨੀ ਭਰਾ ਮਹਿੰਦਰ ਸਿੰਘ ਦੇ ਮੁੱਲ ਤੋਂ 7, 00, 000/= ਘੱਟ। ਪਰ ਅਜੇ ਅਸੀਂ ਦੋਵੇਂ ਹੀ ਪਰਸਪਰ ਜੁੜੇ ਹੋਏ ਸਾਂ। ਸੋ ਭਰਾ ਨੇ ਕਿਹਾ ਕਿ ਛੱਡ ਦਿਓ ਤੇ ਮਿੱਲ ਅਸਾਂ ਸੇਵਾ ਸਿੰਘ ਹੁਰਾਂ ਹਵਾਲੇ ਕਰ ਦਿੱਤੀ।

ਗੱਲਾਂ ਬਾਤਾਂ ਤੋਂ ਮੈਨੂੰ ਪਤਾ ਲੱਗਾ ਕਿ ਜੀਵਨ ਨਗਰ ਦੀਆਂ ਨਾਮਧਾਰੀ ਮਿੱਲਾਂ ਦਾ ਇਹਨਾਂ ਨੂੰ ਅੰਦਰੂਨੀ ਤੌਰ ਤੇ ਪਤਾ ਹੈ, ਕਿਉਂਕਿ ਸ. ਹਰਵਿੰਦਰ ਸਿੰਘ ਹੰਸਪਾਲ ਨੇ ਜਿਸ ਹਰਭਜਨ ਸਿੰਘ ਚੰਡੀਗੜ੍ਹ ਨੂੰ ਮਿੱਲਾਂ ਚਲਾਣ ਦੀ ਜ਼ਿੰਮੇਵਾਰੀ ਦਿੱਤੀ ਹੈ, ਉਹ ਇਹਨਾਂ ਦੇ ਵੱਡੇ ਭਰਾ ਸੰਤ ਕਿਰਪਾਲ ਸਿੰਘ ਦਾ ਦਾਮਾਦ ਹੈ।

ਪਿੱਛੋਂ ਮੈਨੂੰ ਸਕੱਤਰ ਤਰਸੇਮ ਸਿੰਘ ਨੇ ਦੱਸਿਆ ਕਿ ਅੱਜ 6-7 ਸਰੀਰ ਡਾਲਟਨ ਗੰਜ ਨੂੰ ਭੇਜੇ ਹਨ, ਇਹ ਹਜ਼ਾਰੀ ਬਾਗ ਜਾਣਗੇ ਅਤੇ ਓਥੇ ਵਰਨੀਆਂ ਵਿਚ ਸ਼ਾਮਲ ਹੋਣਗੇ। ਨਾਲ ਹੀ ਤਰਸੇਮ ਸਿੰਘ ਨੇ ਕਿਹਾ: ਹਜ਼ਾਰੀ ਬਾਗ ਵਰਨੀ ਦੇ ਹਰ ਮਹੀਨੇ 2500/= ਖ਼ਰਚ ਆ ਜਾਂਦਾ ਹੈ। ਸਤਿਗੁਰੂ ਜੀ ਦੀ ਆਗਿਆ ਅਨੁਸਾਰ ਹਰ ਮਹੀਨੇ ਦਾ ਇਹ ਖ਼ਰਚਾ ਸ. ਅਜੀਤ ਸਿੰਘ ਅਤੇ ਇਹਨਾਂ ਦਾ ਸਭ ਤੋਂ ਵੱਡਾ ਭਾਈ ਸੰਤ ਬਲਵੰਤ ਸਿੰਘ ਵਾਰੋ ਵਾਰੀ ਅਦਾ ਕਰਦੇ ਹਨ, ਇਕ ਮਹੀਨਾ ਇਹ, ਦੂਜਾ ਮਹੀਨਾ ਉਹ।

ਬੜੀ ਤਕੜੀ ਪੰਡ ਦੋਹਾਂ ਭਰਾਵਾਂ ਉਠਾਈ ਹੋਈ ਹੈ। ਇਹ ਸਤਿਗੁਰੂ ਦਾ ਹੀ ਪੁੰਨ ਪਰਤਾਪ ਹੈ।

ਸਕੱਤਰ ਨੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਬਾਰੇ ਦਸਦਿਆਂ ਆਖਿਆ ਇਕ ਸੱਜਣ ਮਾਲ ਵਿਚ ਹੈ ਸੰਤੋਖ ਸਿੰਘ ਪਿੰ: ਝੰਡੇਰ (ਸੰਗਰੂਰ), ਦੂਜਾ ਇਕ ਹੋਰ ਸਿੰਘ ਬਾਹਰੋਂ ਹੀਰਾ ਸਿੰਘ ਸਪੁੱਤਰ ਮਹੰਤ ਪਾਲਾ ਸਿੰਘ ਅੰਮ੍ਰਿਤਸਰ ਕਲਾਂ, ਇਹਨਾਂ ਨੂੰ ਦਮਾ ਸੀ। 2000/= ਖ਼ਰਚ ਕੇ ਉਨ੍ਹਾਂ ਦਾ ਉਪਰੇਸ਼ਨ ਕਰਵਾਇਆ ਤਾਂ ਕਿ ਉਹ ਦਮੇ ਦੇ ਰੋਗ ਤੋਂ ਮੁਕਤ ਹੋ ਸਕਣ।

ਥੋੜੇ ਚਿਰ ਪਿਛੋਂ ਮੈਨੂੰ ਸ. ਜਸਬੀਰ ਸਿੰਘ ਲੁਧਿਆਣਾ ਮਿਲਿਆ। ਉਸ ਨੇ ਕਿਹਾ: ਮੈਂ ਅੰਮ੍ਰਿਤਸਰ ਵਿਖੇ 19.10.84 ਨੂੰ ਨਾਮਧਾਰੀ ਸੰਗਤਾਂ ਦੀ ਕਾਰ-ਸੇਵਾ ਦੇ ਫੋਟੋਗ੍ਰਾਫ਼ ਲਏ ਹੋਏ ਹਨ। ਉਹ ਤਸਵੀਰਾਂ ਸਤਿਗੁਰਾਂ ਨੂੰ ਵਿਖਾਈਆਂ ਤਾਂ ਆਪ ਨੇ ਉਹ ਫੋਟੋ ਆਪ ਜੀ ਨੂੰ ਦੇਣ ਲਈ ਬਚਨ ਕੀਤਾ ਅਤੇ ਮੈਂ ਪੂਰੀ ਫ਼ਿਲਮ 'ਚੋਂ ਸ. ਜਸਬੀਰ ਸਿੰਘ ਦੀਆਂ ਚੋਣਵੀਆਂ ਫੋਟੋ ਪ੍ਰਾਪਤ ਕਰ ਲਈਆਂ। ਫੋਟੋ ਚੰਗੀਆਂ ਸਨ।

ਠਾਕੁਰ ਦਲੀਪ ਸਿੰਘ ਜੀ ਅੱਜ ਆਸਾ ਦੀ ਵਾਰ ਦੀ ਸਮਾਪਤੀ ਦੇ ਨਾਲ



ਹੀ ਮੈਨੂੰ ਮਿਲੇ ਤੇ ਪੁਛਿਆ ਕਿ ਮੈਂ ਕਦੋਂ ਦਿੱਲੀ ਜਾਣਾ ਹੈ। ਮੈਂ 4.11.84 ਤਕ ਦੀ ਤਾਰੀਖ਼ ਦੱਸੀ ਤਾਂ ਆਪ ਨੇ ਕਿਹਾ ਉਹ ਹੁਣੇ ਜਾ ਰਹੇ ਹਨ। ਕਲ੍ਹ ਰਾਤੀਂ ਮੈਨੂੰ ਉਨ੍ਹਾਂ ਮੇਰੇ ਲੜਕੇ ਸੁਖਬੀਰ ਸਮੇਤ ਉਲੰਪਸ ਕੈਮਰੇ ਦੀਆਂ 4 ਕੈਟੇਲਾਗ ਦਿਤੇ ਸਨ। ਉਹ ਤਾਂ ਹੁਣ ਮੈਂ ਹੀ ਉਸ ਤੱਕ ਪਹੁੰਚਾਵਾਂਗਾ।

ਲੌਢੇ ਵੇਲੇ ਦੇ ਦੀਵਾਨ ਉਪਰੰਤ ਸਤਿਗੁਰੂ ਜੀ, ਡਾਲਟਨ ਗੰਜੀ ਭਰਾਵਾਂ ਨੂੰ ਨਾਲ ਲੈ ਕੇ ਰਾਈਆਂ ਵਿਚ ਸੰਤ ਮੱਲ ਸਿੰਘ ਵਲੋਂ ਭੇਟ ਕੀਤੀ ਜ਼ਮੀਨ ਵੇਖਣ ਗਏ। ਆ ਕੇ ਰਾਤੀਂ 6 ਵਜੇ ਤੱਕ ਉਨ੍ਹਾਂ ਨਾਲ ਬਚਨ ਬਿਲਾਸ ਹੁੰਦੇ ਰਹੇ। ਅਜੀਤ ਸਿੰਘ ਸੁਹਿੰਦਰ ਸਿੰਘ ਹੁਰੀਂ ਰਾਤੀਂ ਵਾਪਸ ਜਾਣ ਦੇ ਇਰਾਦੇ ਨਾਲ ਆਏ ਸਨ ਪਰ ਹੁਣ ਉਹ ਰਾਤ ਇੱਥੇ ਹੀ ਟਿਕਣਗੇ।

ਪਤਾ ਨਹੀਂ ਸਕੱਤਰ ਤਰਸੇਮ ਸਿੰਘ ਨਾਲ ਮੇਰੀ ਗੱਲ ਕਿਵੇਂ ਹੋਈ ਕਿ ਉਹ ਕਹਿਣ ਲੱਗਾ: ਸਤਿਗੁਰੂ ਜੀ ਗੁਲਾਬ ਦਾ ਫੁੱਲ ਹਨ। ਇਹਨਾਂ ਦੀ ਸੰਗਤ ਅਤੇ ਮਹਿਕ ਦੋਵੇਂ ਹੀ ਚਿੱਤ ਲੋੜਦਾ ਹੈ; ਫੁੱਲ ਗੁਲਾਬ ਦੇ ਕੰਡੇ ਤਾਂ ਸਾਡੇ ਇਲਮ ਵਿਚ ਹੁੰਦੇ ਹਨ, ਉਹਨਾਂ ਤੋਂ ਬਚ ਕੇ ਪੁਸ਼ਪ ਪ੍ਰਾਪਤੀ ਹੋ ਸਕਦੀ ਹੈ; ਪ੍ਰੰਤੂ ਸਤਿਗੁਰੂ ਜੀ ਪਾਸ ਅਦਿਸਦੇ ਕੰਡੇ ਹਨ, ਜਿਨ੍ਹਾਂ ਦੀ ਚੁੱਭਣ ਰੜਕਦੀ ਰਹਿੰਦੀ ਹੈ; ਪਰ ਪੁਸ਼ਪ ਸਤਿਗੁਰੂ ਜੀ ਦੇ ਦਰਸ਼ਨ ਅਤੇ ਨਿਕਟਤਾ ਛੱਡਣ ਤੇ ਜੀਅ ਨਹੀਂ ਕਰਦਾ ਭਾਵੇਂ ਅਦ੍ਰਿਸ਼ਟ ਕੰਡਿਆਂ ਦੀ ਚੱਭਣ ਵੀ ਕਈ ਵਾਰ ਬਹੁਤ ਪਰੇਸ਼ਾਨ ਕਰਦੀ ਹੈ।

ਅੱਜ ਸਤਿਗੁਰੂ ਜੀ ਨੇ ਮੈਨੂੰ ਇਹ ਵੀ ਦੱਸਿਆ ਕਿ 26.10.84 ਨੂੰ ਹੰਸਪਾਲ ਹੋਰੀਂ ਡਾ. ਮੁਸ਼ਰਫ਼ ਅਲੀ ਐਕੂਪੈਂਚਰ ਵਾਲੇ ਨੂੰ ਵੀ ਨਾਲ ਲੈ ਆਏ, ਮਨਚੰਦਾ ਵੀ ਇਹਨਾਂ ਦੇ ਨਾਲ ਸੀ। ਇਹ ਡਾਕਟਰ ਸਤਿਗੁਰੂ ਜੀ ਦੀ ਸਿਹਤ ਬਾਰੇ ਪਤਾ ਕਰਨ ਆਇਆ ਸੀ। ਸਤਿਗੁਰਾਂ ਕਿਹਾ ਸੀ, "ਮੈਨੂੰ ਵੇਖਣਾ ਸੂ ਤਾਂ ਡਾ. ਮੂਸਾ ਭੈ: ਸਾ: ਆਵੇ।" ਸੋ ਹੰਸਪਾਲ ਉਸ ਨੂੰ ਏਥੇ ਲੈ ਆਇਆ। ਹੰਸਪਾਲ ਦੀ ਇਸ ਪਹੁੰਚ ਦੀ ਤਾਰੀਫ਼ ਕਰਦਿਆਂ ਸਤਿਗੁਰੂ ਜੀ ਦੱਸਿਆ ਕਿ ਜਦੋਂ ਗਿਆਨੀ ਜ਼ੈਲ ਸਿੰਘ ਹੋਮ ਮਨਿਸਟਰ ਸੀ, ਕਿਸੇ ਗੱਲੋਂ ਸਾਡੀ ਨਾਰਾਜ਼ਗੀ ਸੀ। ਹੰਸਪਾਲ ਗਿਆਨੀ ਜੀ ਨੂੰ ਕੋਠੀ ਪੂਸਾ ਰੋਡ ਲੈ ਆਇਆ। ਸਤਿਗੁਰੂ ਜੀ ਕਿਹਾ: ਬੀਬੀ ਇੰਦਰਾ ਐਤਵਾਰ ਨੂੰ ਉੱਕਾ ਹੀ ਦਫ਼ਤਰੀ ਕੰਮ ਨਹੀਂ ਕਰਦੀ, ਜਾਂ ਕਹੋ ਕਿਸੇ ਨੂੰ ਮਿਲਦੀ ਨਹੀਂ। ਪਰ ਪਿਛਲੀ ਵਾਰ ਐਤਵਾਰ ਹੀ ਫ਼ੋਨ ਖੜਕਾ ਦਿੱਤਾ ਗਿਆ ਤਾਂ ਇੰਦਰਾ ਜੀ ਨੇ ਸਾਨੂੰ 'ਮੇਰੀ ਮਰਜ਼ੀ' ਦੇ ਸਮੇਂ ਬੁਲਾਇਆ। ਉਹ ਘਰੋਗੇ ਕਪੜਿਆਂ ਵਿਚ ਹੀ ਸੀ। ਹੰਸਪਾਲ ਰਾਬਤਾ ਬਣਾਉਣ ਜਾਣਦਾ ਹੈ।

# 30 ਅਕਤੂਬਰ 1984, ਮੰਗਲਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਆਮ ਕਰਕੇ ਆਪ ਜੀ ਧੌਣ-ਨੀਵੀਂ ਸਮਾਧੀ 'ਚ ਰਹੇ। ਇਹ ਵੀ ਨਹੀਂ ਕਿ ਨੀਂਦ ਹੋਵੇ, ਕਿਉਂਕਿ ਮਾਲਾ ਬਾਕਾਇਦਾ ਫਿਰ ਰਹੀ ਸੀ ਅਤੇ ਸ਼ਬਦ ਜਾਂ ਪਰਮਾਣ ਵੀ ਸਮੇਂ ਸਿਰ ਲੱਗ ਜਾਂਦੇ ਰਹੇ, ਪਰ ਬੈਠਣਾ ਧੌਣ ਨੀਵੀਂ ਨਾਲ ਹੀ ਸੀ। ਮੇਰੇ ਲਈ ਅੱਜ ਇਹ ਪਹਿਲਾ ਮੌਕਾ ਸੀ ਇੰਜ ਵੇਖਣ ਦਾ।

ਮੈਂ ਕੋਈ 8.15 ਵਜੇ ਭੈਣੀ ਸਾਹਿਬੋਂ ਰਾਮਸਰ ਪਰਤਿਆ ਤਾਂ ਸ. ਸਵਰਨ ਸਿੰਘ ਲੁਧਿਆਣਾ ਦੀ ਖੂਬਸੂਰਤ ਕਾਰ ਖਲੋਤੀ ਸੀ, ਸ. ਸੁਰਿੰਦਰ ਸਿੰਘ ਵੀ ਕੋਲ ਸੀ। ਪਤਾ ਲੱਗਾ ਇਹ ਕਿਸੇ ਸਿਆਣੇ ਰਾਮ ਨਾਥ ਸਪੁੱਤਰ ਕਰਤਾ ਰਾਮ ਲੁਧਿਆਣਾ ਨੂੰ ਲਿਆਏ ਹਨ। ਇਸ ਨੇ ਹੀ ਸਤਿਗੁਰੂ ਜੀ ਦੀ ਖੱਬੇ ਹੱਥ ਦੀ ਠੁਕੀ ਹੋਈ ਉਂਗਲੀ ਨੂੰ ਠੀਕ ਕੀਤਾ ਹੈ। ਅੱਜ ਫਿਰ ਇਹ ਪੱਟੀ ਬੰਨ੍ਹ ਕੇ ਆਇਆ ਹੈ।

ਲਕਸ਼ਮੀ ਕਮਰਸ਼ੀਅਲ ਬੈਂਕ, ਜੋ ਕਿ ਪਹਿਲਾਂ ਹੀ ਕਾਫ਼ੀ ਘਾਟੇ ਵਿਚ ਹੈ, ਉਸ ਦੀ ਭਾਈਵਾਲੀ ਬਾਰੇ ਸੁਰਿੰਦਰ ਸਿੰਘ ਲੁਧਿਆਣਾ ਨੇ ਪਿਛੇ ਦੱਸੇ ਨਾਵਾਂ ਨੂੰ ਤਸਦੀਕ ਕੀਤਾ।

12 ਕੁ ਵਜੇ ਮੈਂ ਡਾਲਟਨ ਗੰਜ ਭਰਾਵਾਂ ਨਾਲ ਕਾਰ ਤੇ ਨੀਲੋਂ ਨਹਿਰ ਦੇ ਪੁਲ ਤੇ ਗਿਆ। ਏਥੇ ਛਕਣ ਛਕਾਣ ਦੌਰਾਨ ਮੇਰੀ ਗੱਲਬਾਤ ਹੀ ਸ. ਸੁਰਿੰਦਰ ਸਿੰਘ -ਅਜੀਤ ਸਿੰਘ ਨਾਲ ਚਲਦੀ ਰਹੀ। ਉਹ ਅੱਜ ਦੀ ਰਾਤ ਫਿਰ ਗੁਰੂ ਕੇ ਦਰਸ਼ਨਾਂ ਦਾ ਸੁੱਖ ਲੈਣ ਲਈ ਭੈਣੀ ਸਾਹਿਬ ਰਹਿਣਾ ਚਾਹੁੰਦੇ ਸਨ।

ਅੱਜ ਨਾਮ ਸਿਮਰਨ 2.30 ਤੋਂ ਸ਼ੁਰੂ ਸੀ। ਅਸੀਂ ਵੀ ਨਹਿਰੋਂ ਆ ਕੇ ਇਸ ਵਿਚ ਸ਼ਾਮਲ ਹੋਏ ਤਾਂ ਸਮਾਪਤੀ ਦੀ ਅਰਦਾਸ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਕੋਚ ਸ. ਅਜੀਤ ਸਿੰਘ ਸੰਘਾ ਬਾਬਤ ਸ੍ਰੀਮੁਖ ਤੋਂ ਫੁਰਮਾਇਆ:

ਸ. ਅਜੀਤ ਸਿੰਘ ਸੰਘਾ ਐਥਲੈਟਿਕ ਦੇ ਕੋਚ ਜੁ ਸਾਡੇ ਇਥੇ ਰਹੇ ਹਨ ਦੌੜਨ ਭੱਜਣ ਦੇ, ਨੇਜ਼ਾ ਸੁੱਟਣ ਤੇ ਗੋਲਾ ਸੁੱਟਣ ਦੇ। ਇਹ ਇਕ ਗਜ਼ਟਿਡ ਅਫ਼ਸਰੀ ਤੋਂ ਛੁੱਟੀ ਕਰ ਕੇ ਘਰ ਗਏ ਸਨ, ਬਹੁਤ ਕੁਰਬਾਨੀ ਕਰਕੇ, ਆਪਣਾ ਕੰਮ ਛੱਡ ਕੇ। ਕਿਸੇ ਸਾਨੂੰ ਦੱਸ ਪਾਈ ਸੀ, ਸਾਡੇ ਕਹਿਣ ਤੇ ਇਨ੍ਹਾਂ ਇੱਥੇ ਦਰਸ਼ਨ ਦਿੱਤੇ। ਤਕਰੀਬਨ 17 ਮਹੀਨੇ ਉਹ ਏਥੇ ਰਹੇ, ਸੇਵਾ ਕੀਤੀ ਇੱਥੇ ਆ ਕੇ। ਉਨ੍ਹਾਂ ਨੇ ਤਨਖਾਹਦਾਰਾਂ ਵਾਂਗ ਕੰਮ ਨਹੀਂ ਕੀਤਾ। ਇਹਨਾਂ ਕੰਮਾਂ ਤੇ ਬੜਾ ਖ਼ਰਚ ਹੁੰਦਾ ਹੈ। ਤਨਖ਼ਾਹਦਾਰ ਆਪਣਾ ਕੰਮ ਸਮਝ ਕੇ ਨਹੀਂ ਕਰਦਾ, ਪਰ ਇਹਨਾਂ ਕਈ ਵਾਰ ਬੱਚਿਆਂ ਤੇ ਆਪਣੇ





ਕੋਲੋਂ ਵੀ ਖ਼ਰਚ ਕੀਤਾ। ਜਦੋਂ ਅਸੀਂ ਨਹੀਂ ਸਾਂ ਪਹੁੰਚ ਸਕਦੇ ਹੁੰਦੇ, ਸਾਡੇ ਕੋਲ ਪੈਸੇ ਨਾ ਹੋਣੇ, ਤਾਂ ਇਹਨਾਂ ਨੇ ਕੰਮ ਪਰਵਾਨ ਚੜ੍ਹਾਉਣਾ। ਆਪਣੇ ਬਹੁਤ ਸਾਰੇ ਘਰੋਗੀ ਕੰਮ ਛੱਡ ਕੇ ਆਏ ਸਨ। ਐਸ ਵੇਲੇ ਫੇਰ ਇਹਨਾਂ ਨੂੰ ਘਰ ਜਾਣਾ ਪੈ ਰਿਹਾ ਹੈ। ਇਹਨਾਂ ਵੱਲੋਂ ਕੋਈ ਕਸਰ ਨਹੀਂ। ਇਹਨਾਂ ਨੇ ਬਹੁਤ ਮਿਹਨਤ ਨਾਲ ਬੱਚਿਆਂ ਨੂੰ ਸਿਖਾਇਆ ਹੈ, ਇਹ ਵੱਖਰੀ ਗੱਲ ਹੈ ਕਿ ਬੱਚੇ ਪੂਰੀ ਤਰ੍ਹਾਂ ਸਿੱਖਣ ਦੇ ਯੋਗ ਸਾਬਤ ਨਹੀਂ ਹੋ ਸਕੇ। ਹੁਣ ਇਹ ਜਾ ਰਹੇ ਹਨ, ਅਸੀਂ ਆਸ ਰੱਖਾਂਗੇ ਕਿ ਫਿਰ ਵੀ ਇਹਨਾਂ ਦੇ ਸਲਾਹ-ਮਸ਼ਵਰੇ ਸਾਨੂੰ ਮਿਲਦੇ ਰਹਿਣ। ਥੋੜ੍ਹਾ ਤਿਲ-ਫੁਲ ਇਹਨਾਂ ਦੇ ਭੇਟ ਕਰਦੇ ਹਾਂ। ਇਹ ਸ਼ਬਦ ਕਹਿੰਦਿਆਂ ਨਮਸਕਾਰ ਕਰਨ ਉੱਠੇ ਸ. ਅਜੀਤ ਸਿੰਘ ਸੰਘਾ ਨੂੰ ਇਕ ਦਸਤਾਰ, ਮਾਲਾ ਅਤੇ ਇਕ ਲਿਫ਼ਾਫ਼ਾ ਸਤਿਗੁਰੂ ਜੀ ਨੇ ਬਖ਼ਸ਼ਿਆ।

ਉੱਚੇ ਲੰਮੇ ਸਾਂਵਲੇ ਅਥਲੀਟ ਨੇ ਮੁੜ ਨਮਸਕਾਰ ਕੀਤੀ। ਆਪਣੀ ਜਗ੍ਹਾ ਤੇ ਆ ਬੈਠ ਕੇ ਉਸ ਨੇ ਫਿਰ ਜਾ ਮੱਥਾ ਟੇਕਿਆ। ਹੁਣ ਉਹੋ ਲਿਫ਼ਾਫਾ ਉਸ ਨੇ ਫਿਰ ਚਰਨਾਂ ਤੇ ਰੱਖ ਦਿੱਤਾ: ਮੇਰੇ ਵੱਲੋਂ ਭੇਟਾ ਪਰਵਾਨ ਕਰੋ। ਮੇਰੇ ਤੇ ਆਪ ਕਿਰਪਾ ਦ੍ਰਿਸ਼ਟੀ ਰੱਖੋ। ਸਤਿਗੁਰੂ ਜੀ ਨੇ ਸ. ਸੰਘਾ ਦੇ ਇਸਰਾਰ ਤੇ ਇਹ ਪਰਵਾਨ ਕਰ ਲਿਆ। 1000/= ਇਸ ਲਿਫ਼ਾਫ਼ੇ ਵਿਚ ਕੋਚ ਨੂੰ ਸਨਮਾਨ ਦੇ ਪੱਖੋਂ ਸੀ। ਉਸ ਨੇ ਖਲੋ ਕੇ ਅਰਜ਼ ਕੀਤੀ : ਸੱਚੇ ਪਾਤਸ਼ਾਹ ਮੈਂ ਅਜੇ ਅਖੰਡ ਪਾਠ ਵੀ ਏਥੇ ਕਰਵਾਣਾ ਹੈ, ਮੈਂ ਬੱਚਿਆਂ ਦੀ ਸਫਲਤਾ ਲਈ ਸੁੱਖਿਆ ਸੀ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਇਸ ਪਾਠ ਬਾਰੇ ਤਾਰੀਖ਼ਾਂ ਦੇਣ ਲਈ ਪੱਕਾ ਕੀਤਾ।

ਭਾਵੇਂ ਕੋਚ ਅਜੀਤ ਸਿੰਘ ਦੀ ਇਹ ਵਿਦਾਇਗੀ ਬੜੇ ਅੱਛੇ ਮਾਹੌਲ ਵਿਚ ਹੋਈ ਪਰ ਮੈਨੂੰ ਸੰਦੇਹ ਹੋ ਗਿਆ। ਅੰਦਰ ਕੁਝ ਹੋਰ ਵੀ ਹੈ। ਕੋਚ ਦੀ ਬਣਦੀ ਤਨਖ਼ਾਹ ਉਸਨੂੰ ਪਹਿਲਾਂ ਦੇ ਦਿਤੀ ਸੀ। ਥੋੜ੍ਹੇ ਚਿਰ ਪਿਛੋਂ ਮੈਂ ਪਾਸ ਬੈਠੇ ਸ. ਅਜੀਤ ਸਿੰਘ ਦੇ ਕੰਨ ਵਿਚ ਸੰਤ ਤਰਸੇਮ ਸਿੰਘ ਨੇ ਆਣ ਆਖਿਆ: ਸੱਚੇ ਪਾਤਸ਼ਾਹ ਜੀ ਨੇ ਹੁਕਮ ਕੀਤਾ ਹੈ ਕਿ ਸੰਘਾ ਸਾਹਿਬ ਨੂੰ ਉਹਨਾਂ ਦੇ ਘਰ ਤਕ ਕਾਰ ਤੇ ਭੇਜਿਆ ਜਾਵੇ।

ਏਨੇ ਚਿਰ ਨੂੰ ਰਾਗੀ ਸਿੰਘ ਉਸਤਾਦ ਮਹਿੰਦਰ ਸਿੰਘ ਦੇ ਸਾਥ ਵਿਚ ਤਿਆਰ ਹੋ ਚੁੱਕੇ ਸਨ। ਇਹ ਸਾਰੇ ਉੱਤਮ ਕਲਾਕਾਰ ਹਨ। ਦਿਲਰੁਬਾਬਾਂ ਦੀ ਬਾਰੀਕ ਆਵਾਜ਼ ਨਾਲ ਹੀ ਘੁੱਲੇ ਦੇ ਕੰਠ ਨੇ ਅਗਵਾਈ ਕੀਤੀ: *'ਮਾਗਉ ਰਾਮ ਤੇ ਇਕ ਦਾਨ॥'* ਰਾਗ ਚੰਦਨ ਕੌਂਸ, ਤਾਲ ਤਿੰਨ ਵਿਚ ਗੰਵਿਆ ਇਹ ਸ਼ਬਦ ਬੜਾ ਵਸਿਆ। ਰਾਗੀਆਂ ਵਾਲੇ ਪਾਸੇ ਮੇਰੇ ਨਾਲ ਹੋਰ ਸੰਗਤ ਵਿਚ ਬੈਠੇ ਡਾਲਟਨ ਗੰਜ ਵਾਲੇ ਭਰਾ ਵੀ ਸੁਰਾਂ ਮੇਲ ਕੇ ਗਾ ਰਹੇ ਸਨ: *ਮਾਗਉ ਰਾਮ ਤੇ ਇਕ ਦਾਨ।।*

4.15 ਵਜੇ ਪੂਰਬੇ ਨੇ ਦੀਵਾਨ ਸਮਾਪਤੀ ਦੀ ਅਰਦਾਸ ਕਰ ਦਿੱਤੀ। ਅੱਜ ਅੱਧਾ ਘੰਟਾ ਨਾਮ ਸਿਮਰਨ ਅਗਾਊਂ ਸ਼ੁਰੂ ਕੀਤਾ ਗਿਆ ਸੀ।

ਏਥੇ ਰੋਜ਼ਾਨਾ ਦੋ ਵੇਲੇ ਦੇ ਦੀਵਾਨਾਂ ਵਿਚ, ਮੈਂ, ਦੋ ਚੰਗੇ ਸਾਂਵਲੇ ਭਈਏ ਜਿਹੜੇ ਖੁੱਲ੍ਹੇ ਕੁੜਤਾ ਪਜਾਮਾ ਪਹਿਨਦੇ ਅਤੇ ਮੁੰਨੇ ਸਿਰ ਅਤੇ ਵੱਡੀਆਂ ਕਾਟਵੀਆਂ ਦਾੜ੍ਹੀਆਂ ਵਾਲੇ, ਕੱਜੇ ਸਿਰ ਨਾਲ ਖੜ੍ਹਾਵਾਂ ਪਹਿਨ ਕੇ ਆਉਂਦੇ ਹਨ, ਵੇਖਦਾ ਹਾਂ। ਜਿਸ ਜੋੜੀ ਬਾਰੇ ਪਤਾ ਕੀਤਾ ਤਾਂ ਮਾਲੂਮ ਹੋਇਆ ਇਹਨਾਂ 'ਚੋਂ ਇੱਕ ਬੰਗਲੌਰ ਵਿਚ ਕੰਮ ਕਰਦੇ ਇਕ ਭਈਏ ਦਾ ਭਾਈ ਹੈ। ਇਹ ਦੋਵੇਂ ਬਿਹਾਰ ਪ੍ਰਾਂਤ ਦੇ ਸਮਸਤੀਪੁਰ ਜ਼ਿਲ੍ਹੇ ਦੇ ਹਨ। ਇਕ ਦਾ ਨਾਮ ਹੈ ਸਿਆਮ ਪ੍ਰਸਾਦ ਪਿੰਡ ਰਜਵਾਹ, ਇਹ ਬੀ. ਏ. ਹੈ, ਐਮ.ਏ. ਦੀ ਤਿਆਰੀ ਕਰਦਾ ਸੀ ਕਿ ਬਿਹਾਰ ਦੇ ਕਾਲ ਤੇ ਬੇਰੁਜ਼ਗਾਰੀ ਨੇ ਇਸਨੂੰ ਕਿਸੇ ਪਾਸੇ ਜੋਗਾ ਨਾ ਛਡਿਆ, ਅਤੇ ਹੁਣ ਸਤਿਗੁਰਾਂ ਏਥੇ ਬੱਚਿਆਂ ਨੂੰ ਪੜ੍ਹਾਉਣ ਲਈ ਬੁਲਾ ਲਿਆ ਹੈ। ਦੂਜਾ ਹੈ, ਵਿਸ਼ਵਜੀਤ ਪ੍ਰਸਾਦ ਸਿੰਘ, ਪਿੰਡ ਫ਼ਤ੍ਹੇਪੁਰ ਦਾ ਇਹ ਹਿੰਦੀ ਦਾ ਐਮ. ਏ., ਇਹ ਵੀ ਭੈ: ਸਾ: ਦੇ ਪ੍ਰਾਇਮਰੀ ਸਕੂਲ ਵਿਚ ਸਿੱਖਿਅਕ ਹੈ।

ਦੀਵਾਨ ਦੀ ਅਰਦਾਸ ਹੋਈ ਤਾਂ ਹਰਿਮੰਦਰੋਂ ਬਾਹਰ ਨਿਕਲ ਕੇ ਸ. ਸੁਰਿੰਦਰ ਸਿੰਘ, ਅਜੀਤ ਸਿੰਘ ਖਲ੍ਹਾਰ ਕੇ, ਉਪਰੋਕਤ ਭਈਆਂ ਨੂੰ ਬੁਲਾ ਕੇ ਉਨ੍ਹਾਂ ਬਾਰੇ ਕਿਹਾ: ਇਹ ਜਦੋਂ ਦੀਵਾਨ ਵਿਚ ਖੜਾਵਾਂ ਪਾਈ, ਬੜੀ ਸ਼ਾਲੀਨਤਾ ਨਾਲ ਆਉਂਦੇ ਹਨ ਤਾਂ ਬੜੇ ਭਲੇ ਲਗਦੇ ਹਨ। ਇਹਨਾਂ ਦੇ ਹਿਰਦੇ ਭਾਵਨਾ ਭਰਪੂਰ ਹੁੰਦੇ ਹਨ।

5.30 ਵਜੇ ਮੈਂ ਤਬੇਲੇ ਵੱਲੋਂ ਆ ਰਿਹਾ ਸਾਂ। ਵੇਖਿਆ ਮਾਤਾ ਜੀ ਨੇ ਅੱਜ ਸਾਰੇ ਦਿਨ ਹੀ ਤਲੇਬੇ ਉੱਤੇ ਬਣ ਚੁੱਕੀਆਂ ਕੋਠੜੀਆਂ ਵਿਚ ਫ਼ਰਸ਼ ਪਵਾਉਣ ਲਈ ਸਵੇਰੇ ਤੋਂ ਹੀ ਦੋ ਦਰਜਨ ਸਿੰਘ-ਸਿੰਘਣੀਆਂ ਨੂੰ ਰੋੜੀ ਕੁੱਟਣ ਲਾਈ ਰੱਖਿਆ ਹੈ। ਹੁਣ ਉਹ ਰੋੜੀ ਉੱਪਰ ਫਰਸ਼ਾਂ ਤੱਕ ਪੁਚਾ ਕੇ ਦਮ ਲਿਆ ਹੈ। ਭੈ: ਸਾ: ਦੀ ਉਸਾਰੀ ਵਿਚ ਮਾਤਾ ਜੀ ਦੇ ਜਤਨ, ਮਿਹਨਤ ਤੇ ਸੇਵਾ ਦਾ ਬੜਾ ਤਕੜਾ ਹਿੱਸਾ ਹੈ।

ਸੰਤ ਮਨੋਹਰ ਸਿੰਘ ਸੰਤ ਨਗਰ ਨੂੰ ਮਹਿਤ ਪੁਰ ਤੋਂ ਬੁਲਾਇਆ ਗਿਆ ਸੀ। ਉਹ ਸਤਿਗੁਰਾਂ ਦਾ ਆਗਿਆਕਾਰ ਤੇ ਖੁੱਲ੍ਹਦਿਲਾ ਵਿਅਕਤੀ ਹੈ। ਰਾਤ ਉਸ ਨੇ ਮੇਰੇ ਪਾਸ ਹੀ ਗੁਜ਼ਾਰਾ ਕੀਤਾ। ਅਵਤਾਰ ਸਿੰਘ ਘੁੰਮਣ ਅਤੇ ਮਨੋਹਰ ਸਿੰਘ ਨੇੜੇ ਦੇ ਮਿੱਤਰ ਹਨ। ਮੇਰੇ ਵੀ ਕਦਰਦਾਨ ਹਨ।

## 31 ਅਕਤੂਬਰ 1984, ਬੁੱਧਵਾਰ

## ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਹਰੀ ਮੰਦਰ ਅੰਦਰ ਆਸਾ ਦੀ ਵਾਰ ਦੀ ਅਰਦਾਸ ਅੱਜ ਸ੍ਰੀ ਮੋਹਣ ਸਿੰਘ ਸਪੁੱਤਰ ਸੰਤ ਪੂਰਨ ਸਿੰਘ ਮੋਰੋਂ ਭੈ: ਸਾ: ਨੇ ਕੀਤੀ, ਸ਼ੁੱਧ, ਸਪਸ਼ਟ ਤੇ ਸਰਲ।



9.05 ਵਜੇ ਇਕ ਸੱਜਣ ਮੇਰੀ ਤਲਾਸ਼ ਕਰ ਰਿਹਾ ਸੀ। ਮੈਨੂੰ ਯਾਦ ਕੀਤਾ ਜਾ ਰਿਹਾ ਸੀ। ਮੈਂ ਕੈਮਰਾ ਲੈ ਕੇ ਪਹੁੰਚਿਆ। ਸਤਿਗੁਰੂ ਜੀ 69 ਨੰ: ਕਮਰੇ ਵਿਚ ਸਫ਼ੈਦ ਵਿਛੇ ਸੋਫ਼ੇ ਤੇ ਬਿਰਾਜਮਾਨ ਸਨ। ਕੋਲ ਸਕੱਤਰ ਤੇ ਇਕ ਦੋ ਹੋਰ ਸਰੀਰ ਸਨ, ਸਾਹਮਣੇ ਨਾਈਲੋਨ ਦੀਆਂ ਸਫ਼ਾਂ ਉਤੇ ਇਕ ਹਿੰਦੂ ਜੈਂਟਲਮੈਨ, ਦੂਜਾ ਸਿੱਖ ਸਰਦਾਰ ਬੈਠੇ ਹੋਏ ਸਨ। ਇਹ ਲੁਧਿਆਣਿਓਂ ਆਏ ਸਨ। ਸਤਿਗੁਰੂ ਜੀ ਅਤੇ ਇਨ੍ਹਾਂ ਦੇ ਦਰਮਿਆਨ ਅੱਧ-ਅੱਧ ਕਿਲੋ ਸ਼ਹਿਦ ਦੀਆਂ 25 ਬੋਤਲਾਂ ਦਾ ਇਕ ਡੱਬਾ ਖੁੱਲ੍ਹਾ ਪਿਆ ਸੀ।

ਮੈਨੂੰ ਦੱਸਿਆ ਗਿਆ ਮੋਨੇ ਸੱਜਣ ਹਨ ਲੁਧਿਆਣੇ ਦੇ ਚੀਫ਼ ਜੂਡੀਸ਼ਨਲ ਮੈਜਿਸਟ੍ਰੇਟ ਸ੍ਰੀ ਗਣਪਤੀ ਸ਼ਰਮਾ। ਇਹ ਆਪਣੀ ਸਰਕਾਰੀ ਡਿਊਟੀ ਦੇ ਨਾਲ ਨਾਲ ਮੱਖੀ ਪਾਲਣ ਫ਼ਾਰਮ ਵੀ ਚਲਾਉਂਦੇ ਹਨ ਅਤੇ ਇਹ ਸ਼ਹਿਦ ਇਹਨਾਂ ਦੀ ਪੈਦਾਵਾਰ ਹੈ। ਇਹ ਗਊਆਂ ਵੀ ਪਾਲਦੇ ਹਨ। ਸਿੱਖ ਸਰਦਾਰ ਜੀ ਦਾ ਨਾਮ ਸ. ਇੰਦਰਜੀਤ ਸਿੰਘ ਹੈ, ਇਹ ਏਵਨ ਸਾਈਕਲ ਇੰਡਸਟ੍ਰੀਜ਼ ਦੇ ਮਾਲਕ ਹਨ, 50 ਏਕੜ ਦਾ ਫਾਰਮ ਇਹਨਾਂ ਦਾ ਵੀ ਹੈ ਲੁਧਿਆਣੇ ਵਿਚ। ਪਹਿਲੇ ਸੱਜਣ ਮੰਡੀ ਰਾਮਪੁਰਾ ਫੂਲ ਪਿੱਛਾ ਦੇ ਹਨ, ਦੂਜਿਆਂ ਨੂੰ ਸ਼ਹਿਰ ਸਿਆਲਕੋਟ ਵਿਚੋਂ ਹਿਜਰਤ ਕਰਕੇ ਆਉਣਾ ਪਿਆ ਹੈ।

ਜੱਜ ਸਾਹਿਬ ਨੇ ਦੱਸਿਆ ਕਿ ਉਹ ਜਨਮਜਾਤ ਵੈਸ਼ਨਵ ਹਨ, ਅਰਥਾਤ ਸ਼ਾਕਾਹਾਰੀ। ਦੂਸਰੇ ਸਰਦਾਰ ਜੀ ਘੁਟ-ਘੁਟ ਲਾ ਵੀ ਲੈਂਦੇ ਅਤੇ ਸ਼ਿਕਾਰ ਮਾਰ ਖਾ ਵੀ ਲੈਂਦੇ ਹਨ। ਸਤਿਗੁਰੂ ਜੀ ਨੇ ਸਰਦਾਰ ਜੀ ਨੂੰ ਜੱਜ ਸਾਹਿਬ ਦੀ ਇਹ ਵੀ ਰੀਸ ਕਰਨ ਲਈ ਪ੍ਰੇਰਨਾ ਕੀਤੀ ਅਤੇ ਜਦੋਂ ਜੱਜ ਸਾਹਿਬ ਨੇ ਸ਼ਹਿਦ ਨੂੰ ਭੇਟਾ ਦੇ ਤੌਰ ਤੇ ਪੇਸ਼ ਕੀਤਾ ਤਾਂ ਸਤਿਗੁਰੂ ਜੀ ਨੇ ਉਸ ਦੀ ਕੀਮਤ ਦੇਣੀ ਚਾਹੀ। ਗੱਲਬਾਤ ਭਜਨ ਲੈਣ ਤੇ ਨਿੱਬੜੀ। ਹੁਕਮ ਕਰਕੇ ਸਤਿਗੁਰੂ ਜੀ ਨੇ ਪੂਰਬਾ ਤੋਂ ਦੋਹਾਂ ਨੂੰ ਭਜਨ ਦਸਵਾ ਦਿੱਤਾ। ਊਂ ਦਰਸ਼ਨ ਕਰਕੇ ਦੋਵੇਂ ਸਰੀਰ ਹੀ ਮੁਗਧ ਸਨ ਅਤੇ ਭਜਨ ਉਦੋਂ ਦਿੱਤਾ ਗਿਆ ਜਦੋਂ ਗਣਪਤੀ ਜੀ ਨੇ ਪ੍ਰਸ਼ਾਦ ਦੇਣ ਲਈ ਅਰਜ਼ ਕੀਤੀ। ਸਤਿਗੁਰੂ ਜੀ ਨੇ ਦੋਹਾਂ ਨੂੰ ਇਕ ਇਕ ਸ਼ੀਸ਼ੀ ਸ਼ਹਿਦ ਦੀ ਕਰ ਕਮਲਾਂ ਦੁਆਰਾ ਪ੍ਰਸ਼ਾਦ ਵਜੋਂ ਪਕੜਾਈ।

ਸਤਿਗੁਰੂ ਜੀ ਨੇ ਸ਼ਹਿਦ ਦੀ ਸ਼ੀਸ਼ੀ ਦੀ ਕੀਮਤ ਪੁੱਛੀ ਤਾਂ ਜੱਜ ਸਾਹਿਬ ਨੇ ਦੱਸੀ ਕਿ ਇਨ੍ਹਾਂ ਪਾਸੋਂ 23/= 500 ਗ੍ਰਾਮ ਚਲਦਾ ਹੈ ਪਰ ਦਿੱਲੀ ਦੀ ਮਾਰਕੀਟ ਵਿਚ 29/= ਸ਼ੀਸ਼ੀ ਵਿਕਦਾ ਹੈ ਅਤੇ ਨਾਲ ਹੀ ਅਰਜ਼ ਕੀਤੀ। ਹਜ਼ੂਰ ਆਪ ਜੀ ਦੀ ਵਰਤੋਂ ਲਈ ਮੇਰਾ ਫਾਰਮ ਮੁਫ਼ਤ ਸ਼ਹਿਦ ਸਪਲਾਈ ਕਰੇਗਾ। ਸਤਿਗੁਰੂ ਜੀ ਅਤੇ ਦੋਹਾਂ ਲੁਧਿਆਣਵੀਆਂ ਦਾ ਹਿਰਦਾ ਪ੍ਰਸਪਰ ਆਕਰਸ਼ਤ ਹੋ ਰਿਹਾ ਸੀ। ਕਮਰੇ ਵਿਚ ਲੱਗੀਆਂ ਫੋਟੋਜ਼ ਦੀ ਵੀ ਸਤਿਗੁਰਾਂ ਜਾਣ ਪਛਾਣ ਕਰਵਾਈ। ਡਾ. ਸੁਚਾਟ ਦੇ ਵੈਜੀਟੇਰੀਅਨਿਜ਼ਮ ਬਾਰੇ ਜਤਨ, ਉਸਦਾ ਇਨ੍ਹਾਂ ਨਾਲ ਮੋਈ, ਪ੍ਰਧਾਨ ਕੀਨੀਆ ਆਦਿ ਨਾਲ ਸਾਂਝੀਆਂ ਹੋਈਆਂ। ਏਨੇ ਚਿਰ ਨੂੰ ਸੰਤ ਨਾਜ਼ਰ ਸਿੰਘ ਕੁਝ ਪੁਸਤਕਾਂ ਲੈ

ਆਇਆ। ਸਤਿਗੁਰੂ ਜੀ ਨੇ ਦੋਹਾਂ ਮਹਿਮਾਨਾਂ ਅਤੇ ਨਵੇਂ ਬਣੇ ਸਿੱਖਾਂ ਨੂੰ ਬਖ਼ਸ਼ੀਆਂ। ਭੈਣੀ ਸਾਹਿਬ ਬਾਰੇ ਬਚਨ ਕੀਤਾ: ਇਹ ਪਿੰਡ ਤਾਂ ਛੋਟਾ ਜਿਹਾ ਹੈ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ ਬੜਾ ਮਹੱਤਵਪੂਰਨ ਬਣਾ ਦਿੱਤਾ ਹੈ। ਸਰਸੇ ਦੇ ਇਲਾਕੇ ਦੀ ਜ਼ਮੀਨ ਦਾ ਜ਼ਿਕਰ ਵੀ ਹੋਇਆ। ਬਚਨ ਹੋਇਆ: ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜੀਵਨ ਨਗਰ ਇਲਾਕੇ ਦੀ ਨਕਾਰਾ ਪਈ ਧਰਤੀ ਦੀ ਸੁਣ ਲਈ, ਅੱਜ ਉਥੇ ਜੋ ਰੰਗ ਹਨ, ਕਦੀ ਤੁਹਾਨੂੰ ਨਾਲ ਲੈ ਕੇ ਵਿਖਾਵਾਂਗੇ।

ਇਸ ਮੌਕੇ ਤੇ ਸੰਤ ਦਿਆਲ ਸਿੰਘ ਫਗਵਾੜਾ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਤਰਸੇਮ ਸਿੰਘ ਸਕੱਤਰ ਅਤੇ ਸੰਤ ਨਾਜ਼ਰ ਸਿੰਘ ਹੀ ਕੋਲ ਸਨ।

ਸਤਿਗੁਰੂ ਜੀ ਨੇ ਸੰਤ ਤਰਸੇਮ ਸਿੰਘ ਦੁਆਰਾ ਭਗਉਤੀਆਂ ਦੀ ਅਰਦਾਸ ਦੇ ਪ੍ਰਿੰਟਿਡ ਪੱਤਰੇ ਦੇ ਕੇ ਉਨ੍ਹਾਂ ਨੂੰ ਭੈ: ਸਾ: ਦੀਆਂ ਗਊਆਂ ਵਿਖਾਣ ਲਈ ਆਖਿਆ। ਸੂਬਾ ਵਰਿਆਮ ਸਿੰਘ ਮਾਲ-ਮੁਖੀ ਨੂੰ ਕਾਰ ਭੇਜ ਕੇ ਗਊਆਂ ਕੋਲ ਬੁਲਵਾਇਆ ਗਿਆ ਸੀ। ਸਤਿਗੁਰੂ ਜੀ ਨੇ ਨਵ-ਆਇਆਂ ਨੂੰ ਪੁਰਾਣੀ ਕੋਠੀ ਗੁਰੂ ਹਰੀ ਸਿੰਘ ਜੀ ਦਾ ਤਪ ਸਥਾਨ ਅਤੇ ਏਥੇ ਦੁਆਲੇ ਉਗੇ ਕੀਮਤੀ ਬੂਟਿਆਂ, ਦਰਖਤਾਂ ਤੋਂ ਜਾਣੂ ਕਰਵਾਇਆ। 10 ਵਜਦੇ ਨੂੰ ਕੁਝ ਸਿੰਘਾਂ ਨਾਲ ਲੁਧਿਆਣਵੀਆਂ ਨੂੰ ਗਊਆਂ ਵੱਲ ਤੋਰ ਦਿੱਤਾ। ਆਪ ਸਤਿਗੁਰੂ ਜੀ ਕੋਠੀ ਨਵੀਂ ਵੱਲ ਪਰਤਣ ਲੱਗੇ ਤਾਂ ਮੈਂ 5-7 ਮਿੰਟ ਲਈ ਇਕਾਂਤ ਸਮਾਂ ਮੰਗ ਲਿਆ।

ਸਤਿਗੁਰੂ ਜੀ ਤੁਰਤ ਸਮਾਂ ਦਿੱਤਾ ਤਾਂ ਗੁਰੂ ਹਰੀ ਸਿੰਘ ਜੀ ਵਾਲੀ ਕੋਠੀ ਅਰਥਾਤ ਪੁਰਾਣੀ ਕੋਠੀ ਦੇ ਪੂਰਬ ਵੱਲ ਸਤਿਗੁਰੂ ਜੀ ਲਈ ਕੁਰਸੀ ਤੇ ਮੇਰੇ ਵਾਸਤੇ ਸਫ਼ ਡੱਠ ਗਈ। ਮੈਂ ਆਪ ਜੀ ਨੂੰ, ਸਮੁੱਚੇ ਤੌਰ ਜੋ ਕੁਝ ਇਹਨੀਂ ਦਿਨੀਂ ਸੁਣਿਆ ਸੀ, ਉਹ ਰਿਪੋਰਟ ਕਰ ਦਿੱਤਾ, ਮੋਟੀਆਂ ਜਿਹੀਆਂ ਮੈਂ ਚਾਰ ਕੁ ਗੱਲਾਂ ਕੀਤੀਆਂ:

1. ਬੀਬੀ ਤੇਜ ਕੌਰ ਮੰਡੀ ਵਾਲੀ ਨੂੰ ਥੋੜ੍ਹਾ ਸਮਾਂ ਆਪਣਾ ਦੁੱਖ ਦੱਸਣ ਲਈ ਦਿੱਤਾ ਜਾਏ।
2. ਆਪ ਜੀ ਕਦੇ ਕਦੇ ਆਮ ਸਿੰਘਾਂ ਦੀ ਬੇਨਤੀ ਸਿੱਧਿਆਂ ਵੀ ਸੁਣ ਲੈਣ ਦੀ ਕ੍ਰਿਪਾ ਕਰੋ। ਕਈ ਸਮਝਦੇ ਹਨ, ਦੂਜਿਆਂ ਰਾਹੀਂ ਉਨ੍ਹਾਂ ਦੀ ਅਰਜ਼ ਗਲਤ ਰੁਖ਼ ਲੈ ਲੈਂਦੀ ਹੈ।
3. ਆਉ-ਭਗਤ ਵੱਲ ਕੋਈ ਧਿਆਨ ਨਹੀਂ ਦੇ ਰਿਹਾ। ਸੇਵਕਾਂ ਨੂੰ ਜੇ ਮੁਨਾਸਬ ਰਸਦ ਨਾ ਮਿਲੇਗੀ ਤਾਂ ਉਹ ਸੇਵਾ ਕਿਵੇਂ ਕਰ ਸਕਣਗੇ ਆਏ-ਗਏ ਦੀ।
4. ਭੈਣੀ ਸਾਹਿਬ ਤੇ ਨਿਰਭਰ ਪਰਵਾਰਾਂ ਦੇ ਬੱਚਿਆਂ ਨੂੰ ਦੁੱਧ ਦਾ ਵੀ ਬਹੁਤ ਤੋਟਾ ਰਹਿੰਦਾ ਹੈ। ਉਹ ਮੁਨਾਸਬ ਲੋੜ ਜੋਗਾ ਦੁੱਧ ਕਿਵੇਂ ਪ੍ਰਾਪਤ ਕਰਨ। ਉਨ੍ਹਾਂ ਦੀ ਰਸਦ-ਬਸਤ ਦਾ ਵੀ ਚੰਗਾ ਪ੍ਰਬੰਧ ਕਰਨ ਦੀ ਲੋੜ ਹੈ।





ਮੈਂ ਆਖਿਆ ਕਿ ਮੈਂ ਕਿਸੇ ਦੀ ਸ਼ਕਾਇਤ ਨਹੀਂ ਕਰ ਰਿਹਾ। ਆਪ ਜੀ ਨੂੰ ਵਧੇਰੇ ਧਿਆਨ ਦੇ ਕੇ ਮਸਲੇ ਹੱਲ ਕਰਨ ਦੀ ਬੇਨਤੀ ਕਰ ਰਿਹਾ ਹਾਂ।

ਸਤਿਗੁਰੂ ਜੀ ਨੇ ਧੀਰਜ ਤੇ ਖੁੱਲ੍ਹੇ ਮਨ ਨਾਲ ਮੇਰੀ ਬੇਨਤੀ ਸੁਣ ਕੇ ਆਖਿਆ: ਤੁਹਾਨੂੰ ਇਹ ਦੱਸਣਾ ਹੀ ਚਾਹੀਦਾ ਹੈ। ਤੁਸਾਂ ਠੀਕ ਕੀਤਾ ਹੈ, ਪਰ ਅੱਜ ਕਲ੍ਹ ਮਾਇਆ ਵਲੋਂ ਐਸੇ ਹੀ ਦਿਨ ਆ ਗਏ ਹਨ ਕਿ ਜਿਸ ਜ਼ਮੀਨ ਨੂੰ ਵੇਚ ਕੇ ਪੈਸੇ ਦੀਆਂ ਲੋੜਾਂ ਪੂਰੀਆਂ ਕਰਨੀਆਂ ਸਨ, ਲੁਧਿਆਣੇ ਵਿਚ ਉਹਦੇ ਖਿਲਾਫ਼ ਕੇਸ ਹੋ ਗਿਆ ਹੈ। ਦਿੱਲੀ ਦਾ ਫਾਰਮ ਵਿਕਿਆ ਨਹੀਂ ਅਜੇ। ਇੱਕ ਹੋਰ ਥਾਂ ਤੋਂ 5 ਲੱਖ ਰੁਪਏ ਦੀ ਆਸ ਸੀ, ਉਹ ਵੀ ਗੱਲ ਨਹੀਂ ਬਣੀ। ਭੈਣੀ ਸਾਹਿਬ ਦੁਆਲੇ ਮਸਾਂ ਜਿਹੇ 150 ਏਕੜ ਜ਼ਮੀਨ ਬਣਾਈ ਸੀ, ਮੈਂ ਇਹ ਵੇਚ ਕੇ ਗੱਡੀ ਰੇੜਨੀ ਚਾਹੁੰਦਾ ਸਾਂ, ਇਹ ਮੈਨੂੰ ਨਾਲ ਦੇ ਨਹੀਂ ਵੇਚਣ ਦਿੰਦੇ। ਅੱਜ ਕਲ੍ਹ ਪਦਾਰਥ ਦਾ ਗੰਭੀਰ ਸੰਕਟ ਹੈ, ਦੋ ਮਹੀਨੇ ਤਾਂ ਸਿੰਘਾਂ ਨੂੰ ਫਾਕੇ ਹੀ ਕੱਟਣੇ ਪਏ। ਇਸ ਵੇਲੇ ਤਾਂ ਗੁਰੂ ਅਰਜਨ ਦੇਵ ਜੀ ਵਾਲੀ ਹਾਲਤ ਹੋਈ ਪਈ ਹੈ। ਘਰ ਵਿਚ ਇਕ ਵਾਰ ਲੂਣ ਵੀ ਨਹੀਂ ਸੀ। ਸਤਿਗੁਰਾਂ ਮਾਤਾ ਭਾਨੀ ਜੀ ਨੂੰ ਆਖਿਆ: ਲੂਣ ਤਾਂ ਘਰ ਵਿਚ ਹੋਣਾ ਹੀ ਚਾਹੀਦਾ ਹੈ। ਉਸ ਨੇ ਹੱਥ ਜੋੜ ਕੇ ਅਰਜ਼ ਕੀਤੀ ਦੀਨ ਦਿਆਲ ਜੋ ਕੁਝ ਕੋਲ ਸੀ, ਹਾਜ਼ਰ ਕਰ ਦਿੱਤਾ ਹੈ। ਸਚਮੁਚ ਹੀ ਐਸੀ ਹਾਲਤ ਹੈ, ਪਸ਼ੂ ਡੇਢ ਸੌ ਕੋਲ ਹਨ, ਦੁੱਧ ਥੋੜ੍ਹੇ ਦਿੰਦੇ ਹਨ। ਉਸ ਨਾਲ ਮਸਾਂ ਪਲ ਪੂਰਾ ਹੁੰਦਾ ਹੈ। ਵੇਖੋ ਅਕਾਲ ਪੁਰਖ ਦੀ ਕੀ ਰਜ਼ਾ ਹੈ: *'ਸਭ ਦਿਨ ਹੋਤ ਨਾ ਏਕ ਸਮਾਨ।'* ਜਿਨ੍ਹਾਂ ਦਾ ਕੁਝ ਦੇਣਾ ਹੈ, ਤਾਂ ਮੈਂ ਪੇਸ਼ ਹੋ ਜਾਂਦਾ ਹਾਂ: ਦੇਣਾ ਹੈ ਜ਼ਰੂਰ। ਪਰ ਅੱਜ ਤਾਂ ਕੁਝ ਨਹੀਂ ਕੋਲ।

ਮੈਂ ਛੇਤੀ ਹੀ ਆਗਿਆ ਲੈ ਲਈ, ਕਿਉਂਕਿ ਮੈਂ ਵਰਤਮਾਨ ਸਥਿੱਤੀ ਦੱਸੀ ਸੀ, ਉਨ੍ਹਾਂ ਵੀ ਵਰਤਮਾਨ ਹਾਲਾਤ ਤੇ ਚਾਨਣ ਪਾ ਦਿੱਤਾ। ਕੀ ਹੋਣਾ ਹੈ, ਕੀ ਕਰਨਾ ਹੈ, ਇਧਰ ਕੁਝ ਵੀ ਨਾ ਕਿਹਾ ਗਿਆ।

ਏਥੋਂ ਉੱਠ ਕੇ ਸਤਿਗੁਰੂ ਜੀ ਚੱਲੇ ਤਾਂ ਡਿਉਢੀ ਵਿਚ ਰਘੁਬੀਰ ਸਿੰਘ ਫੀਅਟ ਕਾਰ ਤਿਆਰ ਖੜ੍ਹੀ ਕੀਤੀ ਖਲੋਤਾ ਸੀ। ਸਕੱਤਰ ਪੂਰਬਾ ਅਤੇ ਮੈਂ ਪਿੱਛੇ ਬੈਠ ਗਏ, ਅੱਗੇ ਸਤਿਗੁਰੂ ਜੀ। ਗੱਡੀ ਅਰਜਨ ਸਿੰਘ ਦਾ ਬੂਹਾ ਲੰਘ ਅੱਗੇ ਭਾਈ ਭਗਤ ਸਿੰਘ ਮਿਸਤਰੀ ਦੇ ਬੂਹੇ ਅੱਗੇ ਆ ਖਲੋਤੀ। ਕੱਚੇ ਕੋਠੇ ਦੇ ਵਿਹੜੇ ਵਿਚ ਦਾਖਲ ਹੋ, ਵਰਾਂਡਾ ਲੰਘ, ਇਕ ਕਮਰੇ ਵਿਚ ਗਏ। ਮਿ: ਭਗਤ ਸਿੰਘ (75-80) ਇਕ ਮੈਲੇ ਬਿਸਤਰੇ ਵਿਚ ਕੱਜਿਆ ਹੋਇਆ, ਮਾੜਚੂ ਜਿਹੇ ਮੂੰਹ, ਡੂੰਘੀਆਂ ਧੱਸੀਆਂ ਤੇ ਖਿੱਲਰੇ ਵਾਲਾਂ ਵਾਲੇ ਦਾੜ੍ਹੇ ਨਾਲ ਲਗਭਗ ਬੇਸੁਰਤੀ ਦੀ ਹਾਲਤ ਵਿਚ ਪਿਆ ਸੀ। ਉਸ ਦਾ ਕੋਈ ਸੰਬੰਧੀ ਉਹਨੂੰ ਦੱਸ ਰਿਹਾ ਸੀ ਕਿ ਸਤਿਗੁਰੂ ਜੀ ਤੇਰੇ ਸਾਹਮਣੇ ਖੜ੍ਹੇ ਹਨ, ਹੱਥ ਜੋੜ। ਪਰ ਨਾ ਉਥੇ ਹੱਥ ਸਨ, ਨਾ ਸੁਰਤ ਸੀ-ਬੱਸ ਕਿਸੇ ਤਰ੍ਹਾਂ ਉਹ ਜਿਉਂ ਰਿਹਾ

ਸੀ। ਸੱਚੇ ਪਾਤਸ਼ਾਹ ਉਸ ਨੂੰ ਵੇਖ ਕੇ ਮੁੜੇ ਤਾਂ ਵਰਾਂਡੇ ਵਿਚ ਇਕ ਬੀਬੀ ਨੇ ਦਸਤਾਰ, ਰੁਪਏ ਤੇ ਪਤਾਸ਼ੇ ਰੱਖ ਮੱਥਾ ਟੇਕਿਆ। ਸਤਿਗੁਰੂ ਜੀ ਮੈਨੂੰ ਦੱਸਿਆ: ਇਹ ਭਗਤ ਸਿੰਘ (ਸ਼ਾਹਪੁਰ) ਦੀ ਧੀ ਹੈ, ਇਥੇ ਭਗਤ ਸਿੰਘ ਦੀ ਨੂੰਹ ਹੈ।

ਕਿਸੇ ਘੜੀ ਵੀ ਇਸ ਘਰੋਂ ਮਾਤਮੀ ਖ਼ਬਰ ਆ ਸਕਦੀ ਹੈ।

ਸੰਤ ਤਰਸੇਮ ਸਿੰਘ ਨੇ ਗੱਡੀ ਵਿਚ ਬੈਠਦਿਆਂ ਅਰਜ਼ ਕੀਤੀ: ਲੰਗਰ ਵੱਲ ਜਾਂਦਿਆਂ ਕਸ਼ਮੀਰ ਸਿੰਘ ਨੂੰ ਦਰਸ਼ਨ ਦੇਣੇ ਹਨ। ਸਤਿਗੁਰਾਂ ਬਚਨ ਕੀਤਾ: ਲੰਗਰ ਵੱਲ ਨਹੀਂ ਜਾਣਾ ਤੇ ਫਿਰ ਲਮਹੇ ਬਾਅਦ ਫੁਰਮਾਇਆ: ਕਸ਼ਮੀਰ ਤੱਕ ਚਲੇ ਚਲਦੇ ਹਾਂ। ਗੱਡੀ ਬਿਰਧਾਂ ਦੇ ਵਰਾਂਡੇ ਅਤੇ ਡਿਉਢੀ ਦੇ ਸਨਮੁਖ ਜਾ ਖਲੋਤੀ। ਸਤਿਗੁਰੂ ਜੀ ਵਿਚੇ ਰਹੇ। ਗੱਡੀ ਦਾ ਮੂੰਹ ਰਾਮਸਰ ਵੱਲ ਕੀਤਾ ਤਾਂ ਕਸ਼ਮੀਰ ਸਿੰਘ ਸੁਆਗਤੀ ਨੂੰ ਕੋਈ ਉਪਰਲੀ ਛੱਤੋਂ ਲੈ ਆਇਆ। ਉਸ ਨਮਸਕਾਰ ਕੀਤੀ। ਸਤਿਗੁਰੂ ਜੀ ਸੁੱਖ-ਸਾਂਦ ਪੁੱਛੀ, "ਜੀ ਪੰਜ ਟੀਕੇ ਲਵਾ ਲਏ ਹਨ, ਬੁਖ਼ਾਰ ਤਾਂ ਨਹੀਂ ਪਰ ਕਮਜ਼ੋਰੀ ਹੈ।" ਏਥੋਂ ਹੀ ਅਸੀਂ ਕੋਠੀ ਵੱਲ ਨੂੰ ਤੁਰ ਪਏ।

ਸੱਚੇ ਪਾਤਸ਼ਾਹ ਜੀ ਨੇ ਦੱਸਿਆ: ਮੇਰੀ ਕਾਰ ਫਗਵਾੜੇ ਮੁਰੰਮਤ ਲਈ ਗਈ ਹੈ, ਹੋਰ ਕਾਰ ਕੋਲ ਕੋਈ ਨਹੀਂ ਸੀ। ਇਹ ਤਾਂ ਮਨਜਿੰਦਰ ਸਿੰਘ (ਪਟਵਾਰੀ ਦਾ ਲੜਕਾ, ਲੁਧਿਆਣਾ) ਹੀ ਆਪਣੀ ਫੀਅਟ ਦੇ ਗਿਆ ਹੈ, ਕਿ ਮੈਂ ਓਨਾ ਚਿਰ ਵਰਤਾਂ।

ਸਤਿਗੁਰੂ ਜੀ ਨੂੰ ਇਸ਼ਨਾਨ ਕਰਕੇ ਪ੍ਰਸ਼ਾਦ ਛਕਣ ਤੇ ਫਿਰ ਆਰਾਮ ਕਰਨ ਲਈ ਛੱਡ ਕੇ ਮੈਂ ਪੂਰਬੇ ਵੱਲ ਆ ਗਿਆ।

ਪੂਰਬਾ ਨੇ ਪ੍ਰਸ਼ਾਦ ਛਕਣ ਲਈ ਘਰ ਵਾਲੀ ਨੂੰ ਕਿਹਾ ਤਾਂ ਮੈਂ ਵੀ ਸਹੂਲਤ ਨੂੰ ਮੁੱਖ ਰੱਖ ਬੂਹਾ ਖੁਲ੍ਹਵਾ ਭੋਜਨ ਦੀ ਲੋੜ ਦੱਸ ਦਿੱਤੀ। ਇਸ ਮੌਕੇ ਕੁਝ ਗੱਲਾਂ ਸੁਣੀਆਂ, ਜਿਨ੍ਹਾਂ ਦਾ ਮਤਲਬ ਇਹ ਸੀ ਕਿ ਦਿੱਲੀ ਵਾਲੇ (ਅਰਥਾਤ ਹੰਸਪਾਲ ਐਮ. ਪੀ. ਅਤੇ ਮਨਚੰਦਾ ਐਸ. ਐਸ.) ਕੋਈ ਪੈਸਾ ਸਾਡੇ ਕੋਲ ਨਹੀਂ ਆਉਣ ਦਿੰਦੇ, ਪਤਾ ਨਹੀਂ ਉਹ ਕਿੱਧਰ ਧੱਕੀ ਜਾਂਦੇ ਅਤੇ ਕੀ ਕਰਦੇ ਹਨ। ਸਾਨੂੰ ਚੜ੍ਹਾਵੇ ਦੀ ਰਕਮ ਵੀ ਮਿਲੀ ਜਾਵੇ ਤਾਂ ਵੀ ਅਸੀਂ ਡੇਰੇ ਨਾਲ ਸਬੰਧਤ ਸਾਰੇ ਕੰਮ ਭੁਗਤਾ ਦੇਈਏ। ਪਰ ਇਹ ਦੋਵੇਂ ਦਿੱਲੀ ਵਿਚ ਹੀ ਰਕਮਾਂ ਬੋਚ ਲੈਂਦੇ ਹਨ। ਇਕ ਥਾਂ ਤੋਂ 6 ਲੱਖ ਰੁਪਏ ਦੀ ਰਕਮ ਆਈ ਸੀ, ਇਹਨਾਂ ਸਾਡੇ ਹੱਥ ਨਹੀਂ ਆਉਣ ਦਿਤੀ।

ਪੂਰਬੇ ਦੇ ਮਤ ਅਨੁਸਾਰ ਦਿੱਲੀ ਵਾਲੇ ਹੁਣ ਇਥੋਂ ਦੇ ਪੈਰ ਹੀ ਲੱਗਣ ਨਹੀਂ ਦੇ ਰਹੇ। ਸਤਿਗੁਰੂ ਜੀ ਦੀ ਪਤਾ ਨਹੀਂ ਕੀ ਰਜ਼ਾ ਹੈ, ਉਹਨਾਂ ਨੂੰ ਕੁਝ ਨਹੀਂ ਕਹਿੰਦੇ।

ਸੰਤ ਅਮਰ ਸਿੰਘ ਢੋਡਾ ਦਿੱਲੀ ਦਾ ਲੜਕਾ ਸ. ਹਰਭਜਨ ਸਿੰਘ ਢੋਡਾ ਰਾਤ ਦਾ ਨੈਰੋਬੀਓਂ ਆਇਆ ਹੋਇਆ ਹੈ ਪਰਵਾਰ ਸਮੇਤ। ਸਤ੍ਰਿਗੁਰੂ ਜੀ ਨੇ ਅੱਜ ਕਿਤੇ ਬਾਹਰ ਨਹੀਂ ਜਾਣਾ। ਸੋ ਫੀਅਟ ਉਸ ਨੂੰ ਲੁਧਿਆਣੇ ਲੈ ਕੇ ਜਾਵੇਗੀ। ਸ.





ਹਰਭਜਨ ਸਿੰਘ ਸਵਰਗਵਾਸੀ ਸੂਬਾ ਦਰਸ਼ਨ ਸਿੰਘ ਜੀ ਦਾ ਦਾਮਾਦ ਹੈ।

ਸੰਤ ਟਹਿਲ ਸਿੰਘ ਨਕੌੜਾ (ਅੰਗ ਰਖਿਅਕ ਮੁਖੀ) ਨੇ ਮੈਨੂੰ ਇਕ ਕੈਲੰਡਰ ਲਿਆ ਕੇ ਦਿਤਾ ਹੈ। ਇਹ "ਦੀ ਰਾਣੀਆ ਕੋਆਪਰੇਟਿਵ ਮਾਰਕੀਟਿੰਗ ਕਮ ਪ੍ਰੋਸੈਸਿੰਗ ਸੋਸਾਇਟੀ ਲਿਮਟਿਡ ਰਾਣੀਆ" ਵਲੋਂ ਤਿਆਰ ਕੀਤਾ ਗਿਆ ਹੈ, ਜਿਸ ਉਤੇ 1953 ਦੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੰਡਿਤ ਜਵਾਹਰ ਲਾਲ ਨਹਿਰੂ ਪ੍ਰਧਾਨ ਮੰਤਰੀ, ਭਾਰਤ ਨਾਲ ਵਰਤਮਾਨ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੀ ਫੋਟੋ ਛਪੀ ਹੋਈ ਹੈ। ਇਸ ਵਿਚ ਇਸ ਸਮੇਂ ਦੇ ਡਾਇਰੈਕਟਰਾਂ ਵਿਚੋਂ ਦੋ ਨਾਮਧਾਰੀਆਂ ਨੂੰ ਮੈਂ ਵੀ ਜਾਣਦਾ ਹਾਂ, ਮੁਖੀ ਸ. ਕੁਲਦੀਪ ਸਿੰਘ ਨਕੌੜਾ ਤੇ ਦੂਜਾ ਸ. ਟਹਿਲ ਸਿੰਘ ਰੰਧਾਵਾ (ਇਹੋ)। ਇਕ ਪਾਸੇ ਇਨ੍ਹਾਂ ਸੁਸਾਇਟੀ ਦੀ ਕੁਝ ਕਾਰਕਰਦਗੀ ਵੀ ਦਿੱਤੀ ਹੈ। ਸ. ਮਹਿੰਦਰ ਸਿੰਘ ਭਗਤ, ਸੰਤ ਨਗਰ, ਸ. ਰਾਜਿੰਦਰ ਸਿੰਘ ਰਾਣੀਆਂ ਅਤੇ ਸ. ਬਚਨ ਸਿੰਘ ਰਾਣੀਆ ਇਹ ਵੀ ਨਾਮਧਾਰੀ ਡਾਇਰੈਕਟਰ ਹਨ। ਸ. ਟਹਿਲ ਸਿੰਘ ਨੇ ਦੱਸਿਆ ਕਿ ਇਹ ਕੈਲੰਡਰ ਤਾਂ ਨਾਮਧਾਰੀਆਂ ਵਾਸਤੇ 1000 ਛਾਪਿਆ ਸੀ, ਦੂਜਿਆਂ ਲਈ ਵੀ ਦੂਜੀਆਂ ਤਸਵੀਰਾਂ ਵਾਲੇ 600 ਕੈਲੰਡਰ ਛਪਵਾਏ ਸਨ। ਸੋਸਾਇਟੀ ਨੇ ਡਾਇਰੀਆਂ ਆਦਿ ਵੀ 1984-85 ਲਈ ਛਪਵਾਈਆਂ ਹਨ।

1.45 ਉਤੇ ਮੈਂ ਆਪਣੇ ਕਮਰਿਓਂ ਤਰਸੇਮ ਸਿੰਘ ਸਕੱਤਰ ਨੂੰ ਮਿਲਣ ਗਿਆ ਤਾਂ ਦੁਨੀਆ ਅਤੇ ਦੇਸ਼ ਦੀ ਭਿਆਨਾਤਮ ਖ਼ਬਰ ਸੰਤ ਗੁਰਮੁਖ ਸਿੰਘ ਲੁਹਾਰਾਂ ਨੇ ਸੁਣਾ ਦਿਤੀ: ਭਾਰਤ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਕਿਸੇ ਨੇ ਗੋਲੀਆਂ ਮਾਰ ਦਿਤੀਆਂ ਹਨ ਅਤੇ ਇਹ ਵਾਕਿਆ ਅੱਜ ਸਵੇਰੇ 9.40 ਤੇ ਹੋਇਆ। ਦੇਸ਼ ਦੀ ਹੋਣੀ ਵਾਸਤੇ ਇਹ ਦੁਰਭਾਗਪੂਰਣ ਵਾਕਿਆ ਸੀ। ਇਸ ਖ਼ਬਰ ਨੇ ਜੰਗਲ ਦੀ ਅੱਗ ਵਾਂਗ ਲੋਕਾਂ ਤਕ ਪਹੁੰਚ ਕੀਤੀ ਤੇ ਹਰ ਜਗਹ ਟੋਲੀਆਂ ਵਿਚ ਲੋਕ ਕਿਆਫ਼ੇ ਲਗਣ ਲੱਗੇ; ਨਾਲ ਹੀ ਦੇਸ਼ ਦੀ ਕਿਸਮਤ ਤੇ ਹੰਝੂ ਵਹਾਣ ਲੱਗੇ।

ਕੁਝ ਵੀ ਹੋਵੇ, ਜੇ ਉਸਨੇ ਮਰ ਹੀ ਜਾਣਾ ਹੈ, ਤਾਂ ਵੀ ਉਹ ਇਕ ਮਹਾਨ ਦੇਸ਼ ਭਗਤ ਤੇ ਸ਼ਹੀਦ ਹੀ ਪ੍ਰਵਾਨ ਕੀਤੀ ਜਾਵੇਗੀ। ਫ਼ਿਲਹਾਲ ਦੱਸਿਆ ਗਿਆ ਹੈ ਕਿ ਉਹ ਮੈਡੀਕਲ ਇੰਸਟੀਚਿਊਟ ਦਿੱਲੀ ਵਿਚ ਹੈ। ਇਹ ਕਾਤਲਾਨਾ ਹਮਲਾ ਸਾਰੇ ਦੇਸ਼ ਲਈ ਚੁਣੌਤੀ ਹੈ।

ਅੱਜ ਅੱਧਾ ਘੰਟਾ ਪਹਿਲਾਂ ਅਰਥਾਤ 2.30 ਵਜੇ ਨਾਮ ਸਿਮਰਨ ਜਾਰੀ ਹੋ ਗਿਆ। ਨਾਮ ਸਿਮਰਨ ਦੇ ਅੰਤਮ ਮਿੰਟਾਂ ਵਿਚ 5 ਸਾਧਾਰਨ ਪਾਠਾਂ ਦੇ ਭੋਗ ਪਾਏ ਗਏ। ਹਰਿਮੰਦਰ ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਕੁੱਲ ਨਰ ਨਾਰ 150 ਦੇ ਕਰੀਬ ਮੌਜੂਦ ਸਨ, ਅਰਦਾਸ ਸਮੇਂ ਇਕ ਭੋਗ ਤਾਂ ਸ. ਕਰਤਾਰ ਸਿੰਘ ... ਨਮਿਤ

ਸੀ। ਦੂਜਾ ਸੰਤ ਗੁਰਨਾਮ ਸਿੰਘ... ਨਮਿਤ ਅਤੇ ਤਿੰਨ ਪਾਠਾਂ ਦੇ ਭੋਗ ਸੰਤ ਵਜਿੰਦਰ ਸਿੰਘ ਸੇਠੀ ਨਮਿਤ ਪਾਏ ਗਏ, ਦੱਸਿਆ ਗਿਆ।

ਮੈਨੂੰ ਅਜੇ ਹਸਪਤਾਲ ਹੋਣ ਦਾ ਹੀ ਇਲਮ ਸੀ, ਪਰ ਲੁਧਿਆਣੇ ਤੋਂ ਡੀ.ਸੀ. ਦੁਆਰਾ ਤਸਦੀਕਸ਼ੁਦਾ ਖ਼ਬਰ ਲੈ ਕੇ ਸ੍ਰੀ ਨਿਰੀਖਿਅਕ ਅਤੇ ਸ. ਸੁਰਿੰਦਰ ਸਿੰਘ ਆਏ ਸਨ: ਬੀਬੀ ਮਰ ਚੁੱਕੀ ਹੈ। ਇਹ ਖ਼ਬਰ ਸਤਿਗੁਰਾਂ ਨੂੰ ਦੇ ਦਿੱਤੀ ਗਈ। ਅਸਲ ਵਿਚ ਉਹ ਦੇਸ਼ ਲਈ ਜੀਵੀ ਅਤੇ ਦੇਸ਼ ਲਈ ਮਰੀ ਹੈ। ਇੰਦਰਾ ਬਾਰੇ ਹਰ ਜਗਹ ਚਰਚਾ ਸੀ ਪਰ ਸ਼ਾਮ ਤੱਕ ਇਹ ਪਤਾ ਲਗ ਗਿਆ ਕਿ ਕਾਤਲ ਉਸ ਦਾ ਅੰਗ ਰਖਿਅਕ ਹੀ ਸੀ। ਵਿਸ਼ਵਾਸ਼ਘਾਤ, ਸਤਿਆਨਾਸ!

ਦੇਸ਼ ਨੂੰ ਹੁਣ ਕਿੰਨ੍ਹਾਂ ਗੱਲਾਂ ਤੇ ਖ਼ਤਰਿਆਂ ਦਾ ਸਾਹਮਣਾ ਕਰਨਾ ਪਵੇਗਾ, ਪਰ ਏਨਾ ਮਜ਼ਬੂਤ ਵਿਅਕਤੀ ਹੋਰ ਕੋਈ ਨਜ਼ਰ ਵਿਚ ਨਹੀਂ, ਜੋ ਦੇਸ਼ ਨੂੰ ਇਕਮੁੱਠ ਰੱਖ ਸਕੇ।

ਦੀਵਾਨ ਤਾਂ ਲਗਣਾ ਹੀ ਸੀ, ਅੱਜ ਕੀਰਤਨਕਾਰ ਕੇਵਲ ਉਸਤਾਦ ਮਹਿੰਦਰ ਸਿੰਘ, ਮੋਹਨ ਸਿੰਘ-ਸੁਖਦੇਵ ਸਿੰਘ ਅਤੇ ਸ਼ੇਰ ਸਿੰਘ (ਤਬਲਾ) ਹੀ ਸਨ। ਯਾਨ ਕਲਿਆਣ ਦਾ ਸ਼ਬਦ 3 ਤਾਲ ਨਾਲ ਗੂੰਜ ਉਠਿਆ: ***ਹਰਿ ਚਰਨ ਸਰਨ ਕਲਿਆਣ ਕਰਨ।***

ਅੱਜ ਸਵੇਰੇ ਡਾਲਟਨ ਗੰਜ ਵਾਲੇ ਵੀਰ ਤਾਂ ਤੁਰ ਗਏ ਸਨ ਪਰ ਸ਼ਾਮ ਦੇ ਦੀਵਾਨ ਦੀ ਸਮਾਪਤੀ ਸਮੇਂ ਸ. ਮਹਿੰਦਰ ਸਿੰਘ ਤੇ ਇਸ ਦੀ ਪਤਨੀ ਬੀਬੀ ਬਲਵੰਤ ਕੌਰ ਨਾਲੰਦਾ ਅਤੇ ਮੀਰ ਦੇ ਵਿਚ ਪੈਂਦੇ ਕਸਬਾ ਸਿਲਾਓ, ਬਿਹਾਰ ਪ੍ਰਾਂਤ ਤੋਂ ਆਏ ਸਨ। ਨਾਲ ਹੀ ਉਨ੍ਹਾਂ ਦੀ ਲੁਧਿਆਣੇ ਵਾਲੀ ਭੂਆ। ਸ. ਮਹਿੰਦਰ ਸਿੰਘ ਸੂਬਾ ਹਵੇਲਾ ਸਿੰਘ ਬੰਬਈ ਵਾਲਿਆਂ ਦੇ ਵੱਡੇ ਲੜਕੇ ਹਨ। ਬੀਬੀ ਨੇ ਤਾਂ ਮੇਰੀ ਪਛਾਣ ਵੀ ਕੱਢ ਲਈ ਕਿ ਮੈਂ ਡਾਲਟਨ ਗੰਜ ਤੇ ਹਜ਼ਾਰੀ ਬਾਗ ਵਿਚ ਫੋਟੋਕਸ਼ੀ ਕਰਦਾ ਫਿਰਦਾ ਸਾਂ।

ਇਨ੍ਹਾਂ ਨੇ "ਬੀਤੇ ਦੀਆਂ ਪੈੜਾਂ" ਪੜ੍ਹਨ ਲਈ ਵਰਿਆਮ ਦਾ 20/= ਚੰਦਾ ਵੀ ਮੈਨੂੰ ਜਗਦੀਸ਼ ਸਿੰਘ ਨੂੰ ਭੇਜਣ ਲਈ ਦੇ ਦਿੱਤਾ।

ਸੰਤ ਤਰਸੇਮ ਸਿੰਘ ਨੇ ਇਕ ਚਿੱਠੀ ਮੇਰੇ ਧਿਆਨ ਵਿਚ ਲਿਆਂਦੀ। ਚਿੱਠੀ ਇੰਗਲੈਂਡ ਵਿਚੋਂ ਉਸਤਾਦ ਹਰਭਜਨ ਸਿੰਘ ਨੇ ਲਿਖੀ ਹੋਈ ਸੀ। ਇਹ ਚਿੱਠੀ ਸਾਊਥਾਲ ਤੋਂ 22 ਅਕਤੂਬਰ, 1984 ਨੂੰ 7.30 ਵਜੇ ਪੋਸਟ ਕੀਤੀ ਗਈ ਸੀ। ਆਰੰਭਕ ਸ਼ਬਦਾਂ ਤੋਂ ਬਾਅਦ ਚਿੱਠੀ ਇਸ ਤਰ੍ਹਾਂ ਹੈ:

*"ਸਭ ਤੋਂ ਪਹਿਲਾਂ ਆਪ ਜੀ ਤੋਂ ਖ਼ਿਮਾ ਮੰਗਦੇ ਹਾਂ ਕਿ ਅਸੀਂ ਮੇਲੇ (17-ਓ, ਰਾਜਸਥਾਨ: ਕਵੀ) ਤੇ ਨਹੀਂ ਪਹੁੰਚ ਸਕੇ। ਬਹੁਤ ਦਿਲ ਕਰਦਾ ਸੀ ਕਿ ਆਪ ਜੀ ਦੇ ਮੇਲੇ ਤੇ ਤਾਂ ਜ਼ਰੂਰ ਹੀ ਦਰਸ਼ਨ ਕਰੀਏ।*





*"ਹੋਰ, .ਗਰੀਬ ਨਿਵਾਜ਼ ਜੀ ਆਪ ਜੀ ਸਦਾ ਬਖ਼ਸ਼ਣਹਾਰ ਹੋ ਤੇ ਅਸੀਂ ਸਦਾ ਭੁਲਣਹਾਰ ਹਾਂ। ਸਾਡੀਆਂ ਕਮੀਆਂ ਗਲਤੀਆਂ ਵੱਲ ਧਿਆਨ ਨਾ ਦੇਣਾ। ਗੁਰਦੇਵ ਵਲੋਂ ਆਪ ਜੀ ਦੇ ਪਵਿੱਤ੍ਰ ਚਰਨਾਂ ਤੇ ਨਮਸਕਾਰ।*

*ਆਪ ਜੀ ਦਾ ਨਿਮਾਣਾ ਜਿਹਾ*

*ਹਰਭਜਨ ਸਿੰਘ।*

ਰਾਤ 7.45 ਵਜੇ ਮੈਂ ਪੂਰਬਾ ਕੇ ਘਰ ਫਿਰ ਗਿਆ। ਦਿੱਲੀ ਬਾਰੇ ਤਾਜ਼ਾ ਖ਼ਬਰ 8 ਵਜੇ ਤਕ ਇਹ ਸੁਣੀ ਕਿ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਨੇ ਭਾਰਤ ਦੇ ਪ੍ਰਧਾਨ ਮੰਤਰੀ ਦੇ ਤੌਰ ਤੇ ਇੰਦਰਾ ਸਪੁੱਤਰ ਸ੍ਰੀ ਰਾਜੀਵ ਗਾਂਧੀ ਨੂੰ ਸਹੁੰ ਚੁਕਾਈ ਹੈ ਅਤੇ ਅੱਜ ਰਾਤ ਕੈਬਿਨਿਟ ਦੀ ਮੀਟਿੰਗ ਹੋਵੇਗੀ।

ਇੰਦ੍ਰਾ ਯੁਗ ਸਮਾਪਤ ਹੋ ਗਿਆ!

ਸਾਰਾ ਦੇਸ਼ 12 ਦਿਨਾਂ ਲਈ ਗੁਜ਼ਰ ਚੁੱਕੀ ਪ੍ਰਧਾਨ ਮੰਤਰੀ ਲਈ ਸੋਗ ਮਨਾਏਗਾ। ਤਿੰਨ ਦਿਨ ਸਾਰੇ ਸਰਕਾਰੀ ਦਫ਼ਤਰ ਬੰਦ ਰਹਿਣਗੇ। ਮੈਂ ਭੀ ਹੋਰ ਜ਼ਿਕਰ ਨਹੀਂ ਕਰਾਂਗਾ।

## 1 ਨਵੰਬਰ 1984, ਵੀਰਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦਾ ਕੀਰਤਨ ਹਰਬੰਸ ਸਿੰਘ ਘੁੱਲਾ, ਮੋਹਣ-ਸੁਖਦੇਵ-ਸ਼ੇਰ ਸਿੰਘ ਦੁਆਰਾ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋਇਆ ਜਿਸ ਦਾ ਭੋਗ 6.30 ਵਜੇ ਪੈ ਗਿਆ।

ਮੈਂ 8.00 ਵਜੇ ਸੰਤ ਮਹਿੰਦਰ ਸਿੰਘ ਪੂਰਬਾ ਦੇ ਹੱਥ ਵਿਚ ਪੰਜ ਅਖ਼ਬਾਰ ਫੜੇ ਹੋਏ ਵੇਖੇ: ਅਜੀਤ, ਅਕਾਲੀ ਪਤ੍ਰਿਕਾ, ਜੱਗਬਾਣੀ, ਨਵਾਂ ਜ਼ਮਾਨਾ ਅਤੇ ਪੰਜਾਬੀ ਟ੍ਰਿਬਿਊਨ। ਇਹ ਸਤਿਗੁਰੂ ਜੀ ਵਾਸਤੇ ਲਈ ਜਾ ਰਿਹਾ ਸੀ। ਮੈਂ ਵੀ ਇਸ ਦੇ ਨਾਲ ਰਲ ਕੇ 69 ਨੰ: ਕਮਰਾ ਵਿਚ ਪਹੁੰਚ ਗਿਆ।

ਅਸੀਂ ਬੈਠੇ ਹੀ ਸਾਂ ਕਿ ਲੁਧਿਆਣੇ ਤੋਂ ਸ. ਸੁਰਿੰਦਰ ਸਿੰਘ ਅਤੇ ਸ. ਜਸਬੀਰ ਸਿੰਘ ਆ ਗਏ। ਇਹ ਕੁਝ ਟੈਲੀਫੋਨ ਸੰਦੇਸ਼ ਸਤਿਗੁਰੂ ਜੀ ਵਾਸਤੇ ਲਿਆਏ ਸਨ। ਇਹਨਾਂ ਤੋਂ ਪਤਾ ਲਗਿਆ ਕਿ ਅੱਜ ਸਵੇਰੇ ਸ. ਹੰਸਪਾਲ ਐਮ.ਪੀ. ਨੇ ਫੋਨ ਕੀਤਾ ਹੈ ਦਿੱਲੀ ਤੋਂ। ਕੱਲ੍ਹ ਇੰਦਰਾ ਜੀ ਦੇ ਕਤਲ ਸਮੇਂ ਉਹ ਸਰਸੇ ਸੀ। ਉਥੋਂ ਉਹ 4 ਵਜੇ ਦਿੱਲੀ ਨੂੰ ਤੁਰਿਆ। ਇਕ ਫੋਨ ਮਹਾਰਾਜ ਬੀਰ ਸਿੰਘ ਜੀ ਦਾ ਆਇਆ ਸੀ ਕਿ ਸੱਚੇ ਪਾਤਸ਼ਾਹ ਖ਼ੁਦ ਦਿੱਲੀ ਪਹੁੰਚਣ, ਇੰਦਰਾ ਜੀ ਦੇ ਅਫ਼ਸੋਸ ਬਾਰੇ। ਪਰ ਹੰਸਪਾਲ

ਦਾ ਫੋਨ ਸੀ: ਜੋ ਹੋਣਾ ਸੀ, ਉਹ ਹੋ ਗਿਆ। ਸਤਿਗੁਰੂ ਜੀ ਦਿੱਲੀ ਆਉਣ ਦਾ ਕਸ਼ਟ ਨਾ ਕਰਨ।

ਸਤਿਗੁਰੂ ਜੀ 8.30 ਵਜੇ ਇਸ ਇਸ ਕਮਰੇ ਵਿਚ ਆਉਣ ਲੱਗੇ ਤਾਂ ਸ. ਸੁਰਿੰਦਰ ਸਿੰਘ ਨੇ ਬੈਕ ਡੋਰ ਪਾਸ ਲਾਂਘੇ ਕੋਲ ਹੀ ਟੈਲੀਫੋਨ ਸੁਨੇਹੇ ਦੇਣੇ ਸ਼ੁਰੂ ਕਰ ਦਿਤੇ। ਸਤਿਗੁਰੂ ਜੀ ਨੇ ਸਭ ਖਲੇ-ਖਲੋਤੇ ਸੁਣਿਆ। 5 ਕੁ ਮਿੰਟਾਂ ਵਿਚ ਸਾਰੀ ਗੱਲ ਕੱਥ ਹੋ ਗਈ।

ਫਿਰ ਸਤਿਗੁਰੂ ਜੀ ਨੇ 69 ਨੰ: ਕਮਰੇ ਵਿਚ ਰੇਸ਼ਮੀ ਚੱਦਰਾਂ ਨਾਲ ਵਿਛਾਏ ਮੰਜੇ ਉਪਰ ਬੈਠ ਕੇ ਦਰਸ਼ਨ ਦਿੱਤੇ। ਮੈਂ ਅਤੇ ਪੂਰਬਾ ਤਾਂ ਪਹਿਲੇ ਹੀ ਸਾਂ, ਸੁਰਿੰਦਰ ਸਿੰਘ-ਜਸਬੀਰ ਸਿੰਘ ਲੁਧਿਆਣਾ ਵੀ ਆ ਬੈਠੇ। ਏਨੇ ਚਿਰ ਨੂੰ ਹਜ਼ੂਰੀ ਸੇਵਕ ਸੰਤ ਬਲਕਾਰ ਸਿੰਘ ਆ ਗਿਆ। ਉਸ ਨੇ ਸਤਿਗੁਰੂ ਜੀ ਦੇ ਖੱਬੇ ਹੱਥ ਦੀ ਵੱਡੀ ਉਂਗਲ ਦੀ ਪੱਟੀ ਖੋਲ੍ਹ ਕੇ, ਕੱਪੜਾ ਵਲ੍ਹੇਟੀ ਫੱਟੀ ਨੂੰ ਲਾਹਮੇ ਕੀਤਾ ਤੇ ਕੋਈ ਚਿੱਟੀ ਜਿਹੀ ਦਵਾਈ ਜਾਂ ਹੋ ਸਕਦੈ ਗਰੀ ਦਾ ਤੇਲ ਹੀ ਹੋਵੇ, ਕਿਉਂਕਿ ਗਰੀ ਦੇ ਅੱਧ ਪਾਈਆ ਡੱਬੇ ਅਰਥਾਤ ਛੋਟੇ ਡੱਬੇ ਵਿਚੋਂ ਹੀ ਪਦਾਰਥ ਕੱਢ ਕੇ ਉਂਗਲੀ ਦੇ ਅੱਧ ਵਿਚ ਆਹਿਸਤਾ ਆਹਿਸਤਾ ਰਗੜਿਆ ਜਾ ਰਿਹਾ ਸੀ। ਨਵੀਂ ਪੱਟੀ ਨਾਲ ਇਕ ਵਾਰ ਉਂਗਲੀ ਵਲ੍ਹੇਟ ਕੇ ਫੇਰ ਉਪਰ ਫੱਟੀ ਰੱਖ ਕੇ ਪੱਟੀ ਦੇ ਵਲ੍ਹੇਟੇ ਦੇ ਕੇ ਉਂਗਲੀ ਬੰਨ੍ਹੀ, ਕੈਂਚੀ ਕੱਢਕੇ ਬਲਦੇਵ ਸਿੰਘ ਨੇ ਗੰਢ ਤੋਂ ਵਾਧੂ ਕਪੜਾ ਕਟਿਆ।

ਏਸ ਕੁ ਸਮੇਂ ਵਿਚ ਡਾ. ਹਰਿਦਾਸ ਕਟਾਣੀ ਵਾਲਾ ਆ ਗਿਆ। ਮੁੰਨੀ ਦਾੜ੍ਹੀ, ਕੁੜਤਾ ਪਜਾਮਾ ਤੇ ਟੇਢੀ ਪੱਗ ਖੱਦਰ ਦੀ। ਰੋਸ਼ਨ ਦਿਮਾਗ, ਚਮਕਦਾਰ ਨੀਲੀਆਂ ਅੱਖਾਂ। ਸਤਿਗੁਰੂ ਜੀ ਦੀ ਬੰਨ੍ਹੀ ਉਂਗਲ ਵੱਲ ਵੇਖਿਆ। ਉਸਦਾ ਪੋਟਾ ਨੀਲਾ ਹੋ ਚੁੱਕਾ ਸੀ। ਬਚਨ ਕੀਤਾ: ਜ਼ਿਆਦਾ ਘੁੱਟ ਕੇ ਬੰਨ੍ਹੀ ਗਈ ਹੈ। ਬਲਦੇਵ ਨੂੰ ਹੀ ਮੁੜ ਸੱਦਿਆ ਗਿਆ। ਉਸ ਨੇ ਖੋਲ੍ਹ ਕੇ ਦੁਬਾਰਾ ਪੱਟੀ ਬੰਨ੍ਹੀ।

ਇਸ ਦੌਰਾਨ ਡਾ. ਹਰਿਦਾਸ ਮੱਲ ਨੇ ਉਂਗਲ-ਪੱਟੀ ਦਾ ਕਾਰਨ ਪੁੱਛਿਆ। ਸਤਿਗੁਰੂ ਜੀ ਮੁਸਕਰਾਏ: ਲੀਡਰੀ ਦਾ ਇਹੋ ਹਾਲ ਹੁੰਦਾ ਹੈ। ਇਹ ਦੂਜੀਆਂ ਉਂਗਲਾਂ ਤੋਂ ਵੱਡੀ ਹੈ ਅਤੇ ਵੱਡੀ ਨੂੰ ਹੀ ਮੁਸ਼ਕਲਾਂ ਦਾ ਸਾਹਮਣਾ ਕਰਨਾ ਪੈਂਦਾ ਹੈ। ਵਾਲੀਵਾਲ ਆਇਆ ਤਾਂ ਦੂਜਿਆਂ ਤੋਂ ਇਹ ਅੱਗੇ ਸੀ, ਸੋ ਠੁਕ ਗਈ।

ਫਿਰ ਅਖ਼ਬਾਰ-ਪਾਠ ਸ਼ੁਰੂ ਹੋਇਆ। ਆਪ ਜੀ ਕੋਲ, ਪਰਸੋਂ ਵੀ ਮੈਨੂੰ ਇਸੇ ਮੌਕੇ ਪੁਰਾਣੀ ਕੋਠੀ ਦੇ ਘਾਹ ਕਿੱਤੇ ਵਿਚ, ਬੈਠਣ ਦਾ ਅਵਸਰ ਮਿਲਿਆ ਸੀ। ਡਾ. ਜਗਜੀਤ ਸਿੰਘ ਚੌਹਾਨ ਦੀ ਇਕ ਖਬਰ ਵਲੈਤ 'ਚੋਂ ਆਈ। ਆਪ ਨੇ ਪੜ੍ਹੀ ਸੀ ਕਿ ਪ੍ਰਧਾਨ ਮੰਤਰੀ ਇੰਦਰਾ ਨੂੰ 1985 ਦਾ ਦਿਨ ਨਹੀਂ ਚੜ੍ਹਨ ਦਿੱਤਾ ਜਾਏਗਾ। ਅੱਜ ਦੀਆਂ ਸਾਰੀਆਂ ਰੋਜ਼ਾਨਾ ਅਖ਼ਬਾਰਾਂ ਇੰਦਰਾ ਜੀ ਦੇ ਕਤਲ ਨਾਲ ਸਬੰਧਿਤ ਸੋਗਵਾਰ ਖ਼ਬਰਾਂ ਨਾਲ ਭਰਪੂਰ ਸਨ। ਇਹ ਪੜ੍ਹ ਕੇ ਹੋਰ ਵੀ ਦੁੱਖ ਹੋਇਆ ਕਿ ਇੰਦਰਾ ਜੀ ਦੇ ਅੰਗ ਰਖਿਅਕਾਂ ਨੇ ਹੀ ਦਗ਼ਾ ਦਿਤਾ ਸੀ ਤੇ ਉਹ ਤਿੰਨੇ ਸਿਖ ਸਨ: ਜਸਵੰਤ ਸਿੰਘ, ਸਤਵੰਤ ਸਿੰਘ ਅਤੇ ਬੇਅੰਤ ਸਿੰਘ। ਇਹ ਸਾਰੇ ਹੀ 'ਅੰਤ ਸਿੰਘ' ਅੱਤਵਾਦੀਆਂ ਜਾਂ ਵਿਦੇਸ਼ੀਆਂ ਦੀ ਸੇਵਾ ਕਰਕੇ ਭਾਵੇਂ ਮਾਲਾਮਾਲ ਹੋ ਜਾਣ ਪਰ ਦੇਸ਼ ਵਿਚ ਸਿਖਾਂ ਉਤੇ ਵਿਸ਼ਵਾਸ ਨੂੰ ਇਹਨਾਂ ਆਪ ਕਤਲ ਕਰ ਦਿੱਤਾ। ਕਿਵੇਂ ਇਹ ਸਿੱਖ ਕਹਿਣਗੇ ਸਾਡੇ 'ਤੇ ਵਿਸ਼ਵਾਸ ਕੀਤਾ ਜਾਏ। ਅਸਲ ਵਿਚ ਦੋ-ਢਾਈ ਸਾਲ ਤੋਂ ਏਡੀ ਨਾਪਾਕ ਖੇਡ ਖੇਡੀ ਜਾ ਰਹੀ ਹੈ ਕਿ ਸਿਖਾਂ ਨੂੰ ਤੇ ਪੰਜਾਬ ਨਾਲ ਇਸ ਨੂੰ ਕਾਫ਼ੀ ਨੁਕਸਾਨ ਪੁੱਜਾ ਹੈ ਤੇ ਪੁੱਜੇਗਾ। ਪਰ ਓਧਰ ਖ਼ਾਲਿਸਤਾਨ ਦੇ ਚਾਹਵਾਨ ਮੁੱਠੀ ਭਰ ਆਦਮੀਆਂ ਨੂੰ ਹਰ ਕਤਲ ਵਿਚ ਆਪਣੀ ਜਿੱਤ ਦਿਸਦੀ ਹੈ। ਸਤਿਗੁਰੂ ਜੀ ਇਕ ਘੰਟੇ ਲਈ ਏਥੇ ਬੈਠ ਕੇ ਅਖ਼ਬਾਰ ਪੜ੍ਹਦੇ ਰਹੇ। ਸਾਰੀ ਟਿੱਪਣੀਆਂ ਦਾ ਸਾਰ ਇਹ ਸੀ ਕਿ ਇਹ ਚੰਗਾ ਨਹੀਂ ਹੋਇਆ।

ਸੰਤ ਤਰਸੇਮ ਸਿੰਘ ਨਿੱਜੀ ਸਕੱਤਰ ਵੀ ਆ ਬੈਠਾ ਅਤੇ ਸ. ਦਿਲਬਾਗ ਸਿੰਘ ਨਾਂ ਦਾ ਇਕ ਪਤਲਾ-ਲੰਮਾ ਤੇ ਲੰਮੀ ਲਟੂਰੀਆਂ ਵਾਲੀ ਦਾੜ੍ਹੀ ਵਾਲਾ ਸਿਖ ਵੀ ਕੰਧ ਦਾ ਢਾਸਣਾ ਲਾ ਕੇ ਬੈਠ ਗਿਆ। ਸੂਬਾ ਉਦੈ ਸਿੰਘ ਅਤੇ ਸੰਤ ਗੁਰਦੇਵ ਸਿੰਘ ਪਟਵਾਰੀ ਵੀ ਆ ਮੱਥਾ ਟੇਕ ਕੇ ਬੈਠ ਗਏ।

ਏਨੇ ਚਿਰ ਨੂੰ ਸਤਿਗੁਰੂ ਜੀ ਦੇ ਆਦੇਸ਼ ਤੇ ਡਾ. ਹਰਿਦਾਸ ਅੰਬੇ (ਅਮਰ ਸਿੰਘ ਸਪੁੱਤਰ ਸੰਤ ਬਲੀ ਸਿੰਘ, ਜਗਜੀਤ ਨਗਰ) ਨੂੰ ਵੇਖ ਕੇ ਆ ਗਿਆ। ਉਸ ਨੇ ਰਿਪੋਰਟ ਕੀਤਾ: ਅੰਬੇ ਦਾ ਬੁਖ਼ਾਰ ਉਤਰ ਗਿਆ ਹੈ ਜੀ। 7-8 ਦਿਨ ਭਾਵੇਂ ਲਗ ਗਏ, ਪਰ ਹੁਣ ਠੀਕ ਹੈ। ਦਵਾਈ ਮੈਂ ਬਲਦੇਵ ਕਾਕੂ ਨੂੰ ਦੇ ਰੱਖੀ ਹੈ, ਉਹ ਠੀਕ ਹੈ। ... ਅੰਬੇ ਦਾ ਬੁਖਾਰ ਅੱਧੀ ਰਾਤੀਂ ਉਤਰ ਜਾਣ ਦਾ ਸਤਿਗੁਰਾਂ ਨੂੰ ਪਤਾ ਸੀ।

ਗੱਲਬਾਤ ਰੁਕੀ ਤਾਂ ਸੰਤ ਦਿਲਬਾਗ ਸਿੰਘ ਨੇ ਬੇਨਤੀ ਕੀਤੀ: ਸੱਚੇ ਪਾਤਸ਼ਾਹ, ਟਰੈਕਟਰ ਤਾਂ ਹੀ ਚਲ ਸਕਦਾ ਹੈ, ਜੇ ਉਸ ਵਿਚ ਬੈਟਰੀ ਰੱਖੀ ਜਾਏ, ਹੋਰ ਵੀ ਟੁੱਟ-ਭੱਜ ਦੀ ਗੰਢ-ਤੁਪ ਕਰਨੀ ਹੈ।

"ਕਿੰਨਾ, 15 ਕੁ ਸੌ ਰੁਪਈਆ ਮੰਗਦਾ ਹੋਵੇਗਾ?"

"ਨਹੀਂ, ਜੀ ਸਿਰਫ਼ 1100, ਅਸੀਂ ਹੌਲੀ ਸਹਿਜੇ ਸਾਰੀਆਂ ਲੋੜਾਂ ਪੂਰੀਆਂ ਕਰ ਲਵਾਂਗੇ।"

"ਨਹੀਂ ਭਈ, ਏਨੀ ਰਕਮ ਤਾਂ ਸਾਡੇ ਪਾਸ ਨਹੀਂ, ਮਸਾਂ 2-300/= ਦੇ ਸਕਾਂਗੇ।"

"ਚਲੋ ਜੀ, 400/= ਦਿਵਾ ਦਿਓ, ਫਿਰ ਹੌਲੀ ਸਹਿਜੇ ਕਰ ਲਵਾਂਗੇ।"

ਅਤੇ ਸੰਤ ਤਰਸੇਮ ਸਿੰਘ ਨੇ ਪੁੱਛਿਆ: ਹੁਣ ਇਹ ਮਹਿਕਮਾ ਵੀ ਸੰਭਾਲ ਲਿਐ? ਅੱਗੇ ਮਿਸਤਰੀਆਂ ਦੀ ਸਰਦਾਰੀ ਤੇਰੇ ਕੋਲ ਹੈ, ਫਿਰ ਲੱਕੜ ਬਾਲਣ ਦੀ।



(Beetey diyan Parain)
Proofs 3nd

ਹੁਣ ਇਹ ਪਸ਼ੂਆਂ ਵਾਲਾ ਡਿਪਾਰਟ ਵੀ।"

"ਕੀ ਕਰਾਂ ਜੀ, ਮਾਤਾ ਜੀ ਨੇ ਪੱਠਿਆਂ ਦਾ ਪ੍ਰੋਗਰਾਮ ਢਿੱਲਾ ਕਰਕੇ ਇਹ ਪਾਸਾ ਵੀ ਮੇਰੇ ਹਵਾਲੇ ਕਰ ਦਿੱਤਾ। ਮਿਸਤਰੀ ਵੀ ਮੈਨੂੰ ਛੱਡਦੇ ਨਹੀਂ। ਤੇ ਲੱਕੜ ਇਨਚਾਰਜ ਵੀ ਹੋਇਆ ਈ। ਕੁਝ ਨਾ ਕੁਝ ਤਾਂ ਛੱਡਾਂਗਾ ਈ। "

ਸੰਤ ਸਤਨਾਮ ਸਿੰਘ ਲਾਂਗਰੀ ਨੇ ਆ ਨਮਸਕਾਰ ਕੀਤੀ ਤੇ ਨਾਲ ਹੀ ਸੂਚਨਾ ਦਿੱਤੀ: ਮਿਸਤਰੀ ਭਗਤ ਸਿੰਘ (ਮਠਾੜੂ) ਪੂਰਾ ਹੋ ਗਿਆ ਹੈ। ਦਿਲਬਾਗ ਸਿੰਘ ਜੀ ਉਹਦੇ ਲਈ ਲੱਕੜ ਬਾਲਣ ਦਾ ਪ੍ਰਬੰਧ ਕਰੋ।

ਅਜੇ ਥੋੜ੍ਹੇ ਦਿਨ ਹੀ ਹੋਏ ਹਨ ਕਿ ਮੈਨੂੰ ਸੰਤ ਸੁਰਜੀਤ ਸਿੰਘ ਸਪੁੱਤਰ ਸੰਤ ਬਾਜ ਸਿੰਘ ਕਵੀਸ਼ਰ ਹਾਰਨੀਆਂ ਨੇ 7-8 ਜਵਾਨ ਮੁੰਡਿਆਂ ਨਾਲ ਆਉਂਦਿਆਂ ਦੱਸਿਆ ਸੀ: ਸ਼ਮਸ਼ਾਨ ਘਰ ਸਾਫ਼ ਕਰਕੇ ਆਏ ਹਾਂ। ਸਿਆਲ ਆ ਗਿਆ ਹੈ। ਬੁੱਢਿਆਂ ਦੇ ਪਰਲੋਕ ਗਮਨ ਕਰਨ ਦਾ ਸਮਾਂ। ਸੰਤ ਤਰਸੇਮ ਸਿੰਘ ਨੇ ਅਗਾਂਊਂ ਹੀ ਇਨ੍ਹਾਂ ਨੂੰ ਸ਼ਮਸ਼ਾਨ ਦਾ ਘਾਹ-ਬੂਟ ਸਾਫ਼ ਕਰਕੇ ਕੁਝ ਜਗਹ ਪੱਧਰੀ ਕਰਨ ਦਾ ਆਦੇਸ਼ ਦਿੱਤਾ ਸੀ ਅਤੇ ਅੱਜ ਇਹ ਪਹਿਲੀ ਕਿਸ਼ਤ ਸੀ।

ਇੰਦਰਾ ਗਾਂਧੀ ਦੀ ਮ੍ਰਿਤੂ ਦੇ ਸਦਮੇ ਦੀ ਸ਼ਿੱਦਤ ਬਾਰੇ ਸਤਿਗੁਰੂ ਜੀ ਨੇ ਇੰਜ ਪਰਗਟ ਕੀਤਾ - ਮੇਰੀ ਸਿੰਘਣੀ ਆਮ ਕਰਕੇ ਆਪਣੇ ਕੰਮ ਨਾਲ ਹੀ ਸਰੋਕਾਰ ਰੱਖਦੀ ਹੈ। ਭਾਵੇਂ ਕੁਝ ਹੋ ਜਾਵੇ, ਉਹ ਉਸਾਰੀ ਕਾਰਜ ਕਰਦੀ ਜਾਂ ਕਰਵਾਂਦੀ ਰਹੇਗੀ, ਪਰ ਕਲ੍ਹ ਜਦੋਂ ਉਸ ਨੇ ਪ੍ਰਧਾਨ ਮੰਤਰੀ ਨੂੰ ਗੋਲੀਆਂ ਮਾਰੇ ਜਾਣ ਤੇ ਕਤਲ ਕੀਤੇ ਜਾਣ ਦੀ ਖ਼ਬਰ ਸੁਣੀ ਤਾਂ ਉਹ ਕੰਮ ਤੇ ਖਲੋਤੀ ਨਹੀਂ ਰਹਿ ਸਕੀ। ਤਬੇਲੇ ਦੀਆਂ ਉਤਲੀਆਂ ਛੱਤਾਂ ਦੇ ਫ਼ਰਸ਼ ਦੀ ਤਿਆਰੀ ਕਰਵਾ ਰਹੀ ਸੀ, ਉਥੇ ਹੀ ਛੱਡ ਆਈ।

ਕੱਲ੍ਹ ਜੋ ਸ਼ਹਿਦ ਸ੍ਰੀ ਗਣਪਤੀ ਸ਼ਰਮਾ, ਚੀਫ਼ ਐਡੀਸ਼ਨਲ ਮੈਜਿਸਟ੍ਰੇਟ ਲੁਧਿਆਣਾ ਸਤਿਗੁਰਾਂ ਦੇ ਚਰਨਾਂ ਵਿਚ ਮੱਥਾ ਟੇਕ ਗਏ ਸਨ, ਉਹ ਤਰਸੇਮ ਸਿੰਘ ਨੇ ਅੱਜ ਚੁਕਵਾ ਕੇ ਮਾਤਾ ਜੀ ਦੀ ਸਪੁਰਦਗੀ ਵਿਚ ਕਰਵਾਇਆ।

9.30 ਹੋ ਗਏ। ਅਖ਼ਬਾਰ ਸਾਰੇ ਹੀ ਵੇਖ ਚੁੱਕੇ ਸਨ। ਸਤਿਗੁਰਾਂ ਆਪਣੇ ਸਕੱਤਰ ਨੂੰ ਆਖਿਆ: "ਆ ਹੁਣ ਬਿਰਧਾਂ ਦੀ ਖ਼ਬਰ ਲੈ ਆਈਏ" ਅਤੇ ਸਤਿਗੁਰੂ ਜੀ ਆਪਣੇ ਕਮਰੇ ਵੱਲ ਚਲੇ ਗਏ।

ਮੈਂ ਵੈਦ ਗੁਰਦੇਵ ਸਿੰਘ ਵੱਲ ਜਾਣ ਲੱਗਾ ਤਾਂ ਮਗਰੋਂ ਆਵਾਜ਼ ਮਾਰ ਕੇ ਸੰਤ ਜਸਵੰਤ ਸਿੰਘ ਕੱਲ੍ਹਾ ਮੈਨੂੰ ਮਿਲ ਪਏ: ਮੈਂ 8-10 ਦਿਨਾਂ ਦਾ ਬੁਖ਼ਾਰ ਦੇ ਟੇਟੇ ਚੜ੍ਹਿਆ ਰਿਹਾ ਹਾਂ, ਸਰਕਾਰੀ ਡਿਸਪੈਂਸਰੀ ਵੱਲ ਚਲਿਆ ਹਾਂ। ਉਥੋਂ ਦੇ ਡਾਕਟਰ ਨੇ ਮੈਨੂੰ ਕੁਝ ਆਰਾਮ ਪਹੁੰਚਾਇਆ ਹੈ।

ਦੁਪਹਿਰੇ ਜਿਹੇ ਸਕੱਤਰ ਦਾ ਖੁੱਲ੍ਹਾ ਬੂਹਾ ਵੇਖ ਅੰਦਰ ਲੰਘ ਗਿਆ। ਤਰਸੇਮ





ਸਿੰਘ ਆਪਣੇ ਸਹਾਇਕਾਂ ਨਾਜ਼ਰ ਸਿੰਘ-ਰੇਸ਼ਮ ਸਿੰਘ ਨਾਲ ਇੱਕ ਟਰੰਕ ਖੋਲ੍ਹੀ ਬੈਠਾ ਸੀ। ਆਪ ਦੋ ਗੁਟਕਿਆਂ ਵਿਚੋਂ ਕੋਈ ਸ਼ਬਦ ਮਿਲਾਣ ਕਰ ਰਿਹਾ ਸੀ। ਅਰਦਾਸਾਂ, ਜਿਸ ਨੂੰ ਭਗਉਤੀਆਂ ਵੀ ਕਿਹਾ ਜਾਂਦਾ ਹੈ ਹਿੰਦੀ ਅਤੇ ਪੰਜਾਬੀ ਵਿਚ ਛਪਵਾ ਕੇ ਰੱਖੀਆਂ ਸਨ ਲੋੜਵੰਦਾਂ ਨੂੰ ਦੇਣ ਲਈ। ਸਤਿਗੁਰੂ ਜੀ ਤੱਕ ਪਹੁੰਚਾਉਣ ਵਾਲੀਆਂ ਕੁਝ ਨਿੱਜੀ ਗੱਲਾਂ ਮੈਂ ਤਰਸੇਮ ਸਿੰਘ ਹੁਰਾਂ ਨਾਲ ਕਰ ਲਈਆਂ। ਦੀਵਾਨ ਵਿਚ ਜਾਣ ਤੋਂ ਪਹਿਲਾਂ , 3 ਵਜੇ ਮੈਂ ਪਤਾ ਕਰਦਾ ਸੁਆਗਤਕਾਰੀ ਕਸ਼ਮੀਰ ਸਿੰਘ ਦੇ ਕਮਰੇ ਵਿਚ ਪੁੱਜ ਗਿਆ। ਉਹ ਸਾਰੀ ਰਾਤ ਬੁਖਾਰ ਨਾਲ ਰੱਜਵੀਂ ਤਲਖ਼ੀ ਅਰਥਾਤ ਗਰਮੀ ਦਾ ਸ਼ਿਕਾਰ ਰਿਹਾ। 106 ਡਿਗਰੀ ਤੱਕ ਦਾ ਬੁਖਾਰ ਉਹ ਦੱਸਦਾ ਹੈ, ਰਿਹਾ। ਪਰ ਜਦੋਂ ਅੱਜ ਸਤਿਗੁਰੂ ਜੀ ਅਤੇ ਮਾਤਾ ਜੀ ਉਹਦੀ ਖ਼ਬਰ ਨੂੰ ਗਏ ਉਹ ਡਾਕਟਰ ਪਾਸ ਸੀ। ਦੋ ਟੀਕੇ ਲੁਆ ਕੇ ਬੁਖਾਰ ਮੁਕਤ ਹੋਇਆ ਪਿਆ ਸੀ ਪਰ ਸਿਰ੍ਹਾਣੇ ਪਿਆ ਮੁਸੱਮੀ ਦਾ ਜੂਸ ਵੀ ਪੀਣ ਤੇ ਜੀਅ ਨਹੀਂ ਸੀ ਕਰਦਾ। ਇਕ ਸਹਾਇਕ ਉਹਦੀ ਲੋੜ ਸੀ।

ਮੈਨੂੰ ਜਾਪਿਆ ਜਿਵੇਂ ਤਰਸੇਮ ਸਿੰਘ ਨੇ ਜ਼ਿੰਮੇਵਾਰਾਂ ਨੂੰ ਕਹਿ ਕੇ ਨਾਮ ਸਿਮਰਨ ਵਿਚੋਂ ਵੀ ਕੁਝ ਨਰ-ਨਾਰ ਉਠਾਏ ਤਾਕਿ ਮਿ: ਭਗਤ ਸਿੰਘ ਦੇ ਨੜੋਏ ਮਗਰ ਮੁਨਾਸਬ ਗਿਣਤੀ ਲੋਕ ਹੋ ਸਕਣ। 3.30 ਦੇ ਲਾਗੇ ਮਿਸਤਰੀ ਜੀ ਦਾ ਨੜੋਆ ਢੋਲਕ ਛੈਣਿਆਂ ਅਤੇ ਸ਼ਬਦ ਦੀ ਗੂੰਜ ਵਿਚ ਰਾਹੇ ਰਾਹ ਸਿਵਿਆਂ ਵੱਲ ਜਾਂਦਾ ਨਜ਼ਰ ਪਿਆ।

ਨਾਮ ਸਿਮਰਨ ਦੀ 3.30 ਵਜੇ ਸਮਾਪਤੀ ਅਰਦਾਸ ਹੋਈ ਤਾਂ ਸੰਤ ਪ੍ਰੀਤਮ ਸਿੰਘ ਲੁਧਿਆਣਾ ਨੇ ਉੱਠ ਕੇ ਸਤਿਗੁਰੂ ਜੀ ਪਾਸ ਜਾ ਕੇ ਕੋਈ ਬੇਨਤੀ ਕੀਤੀ। ਮੈਨੂੰ ਏਨਾ ਹੀ ਸੁਣਿਆ ਕਿ ਸਤਿਗੁਰੂ ਜੀ ਕਹਿ ਰਹੇ ਹਨ: ਭਜਨ ਅਤੇ ਭਗਉਤੀਆਂ ਦੀ ਇਕ ਇਕ ਮਾਲਾ ਫੇਰ ਕੇ ਸਤਿਗੁਰਾਂ ਦੇ ਚਰਨਾਂ ਵਿਚ ਅਰਦਾਸ ਕਰਿਆ ਕਰੋ। ਸੋ ਪ੍ਰੀਤਮ ਸਿੰਘ ਉੱਠ ਕੇ ਮੇਰੇ ਪਾਸ ਆਇਆ ਤਾਂ ਮੈਨੂੰ ਦੱਸਣ ਲੱਗਾ: ਦਿੱਲੀਓਂ ਫ਼ੋਨ ਆਇਆ ਹੈ, ਗੁਰਦੁਆਰੇ ਅਤੇ ਮਾਰਕੀਟਾਂ, ਸਿੱਖਾਂ ਦੇ ਘਰ ਲੁੱਟੇ, ਫੂਕੇ ਜਾ ਰਹੇ ਹਨ। ਮੈਂ ਵੀ ਸਿੱਖ ਅਬਾਦੀ ਵਿਚ ਤੇ ਗੁਰਦੁਆਰੇ ਲਾਗਲੇ ਘਰ ਵਿਚ ਰਹਿਣ ਵਾਲਾ ਸਿੱਖ ਹਾਂ; ਪਰ ਮੈਂ ਚਿੰਤਾ ਕੋਈ ਨਾ ਕੀਤੀ ਕਿਉਂਕਿ ਏਥੇ ਬੈਠਿਆਂ ਮੇਰੀ ਚਿੰਤਾ ਕੁਝ ਵੀ ਸੰਵਾਰ ਨਹੀਂ ਸੀ ਸਕਦੀ। ਘਰ ਜਾਵਾਂਗਾ ਤੇ ਵੇਖਾਂਗਾ, ਜੇ ਸਭ ਅੱਛਾ ਤਾਂ ਤਾਂ ਬਹੁਤ ਹੀ ਠੀਕ, ਜੇ ਕੋਈ ਗੱਲ ਮਾੜੀ ਵੀ ਹੋਈ ਤਾਂ ਹੋ ਚੁੱਕੀ ਹੋਵੇਗੀ। ਫ਼ਿਕਰ ਦੀ ਫਿਰ ਵੀ ਲੋੜ ਨਹੀਂ। ਇਹ ਠੀਕ ਹੀ ਹੋਵੇਗਾ ਕਿ ਦਿੱਲੀ ਫਿਰਕੂ ਜਨੂੰਨੀਆਂ ਹੱਥੀਂ ਜਲ ਰਹੀ ਹੋਵੇਗੀ। ਪਰ ਕਾਇਮ ਮੁਕਾਮ ਸਰਕਾਰ ਦਾ ਫ਼ਰਜ਼ ਹੈ, ਉਹ ਸੁਰੱਖਿਆ ਪ੍ਰਬੰਧ ਕਰੜੇ ਕਰੇ, ਨਹੀਂ ਤਾਂ ਦੁਸ਼ਮਣ ਦੇਸ਼ ਤਾਂ ਸਾਡੇ ਸੜਨ-ਮਰਨ ਤੇ ਕੱਛਾਂ ਮਾਰਨਗੇ ਹੀ। ਸਾਮਰਾਜੀ ਚਿਰਾਂ ਤੋਂ ਇਹੋ ਗੱਲ ਚਾਂਹਦੇ ਸਨ।

ਜਥੇਦਾਰ ਨਿਰੰਜਨ ਸਿੰਘ ਟਮਕੌਂਡੀ ਨੇ ਇਕ ਕਾਰਡ ਸਤਿਗੁਰੂ ਜੀ ਦੇ ਭੇਟ ਕੀਤਾ ਜਿਸ ਵਿਚ ਛਪਿਆ ਸੀ ਕਿ ਜਥੇਦਾਰ ਆਪਣੇ ਘਰ ਪੁੱਤਰ ਹੋਣ ਦੀ ਖ਼ੁਸ਼ੀ ਵਿਚ 4 ਨਵੰਬਰ ਨੂੰ ਅਖੰਡ ਪਾਠ ਦਾ ਭੋਗ ਪਵਾ ਰਿਹਾ ਹੈ ਜਿਸ ਵਿਚ ਸਤਿਗੁਰੂ ਜਗਜੀਤ ਸਿੰਘ ਜੀ ਦਰਸ਼ਨ ਦੇ ਰਹੇ ਹਨ। ਸਤਿਗੁਰੂ ਜੀ ਨੇ ਜਥੇਦਾਰ ਨੂੰ ਬਚਨ ਕੀਤਾ ਕਿ 4 ਤਾਰੀਖ਼ ਦਾ ਭੋਗ ਕੈਂਸਲ ਕਰ ਦੇ, ਹਾਲਾਤ ਨਾਰਮਲ ਹੋਣ ਤੇ ਵੇਖੀ ਜਾਏਗੀ। ਜਥੇਦਾਰ ਘੰਟਾ ਭਰ ਤਾਂ ਦੁਬਿਧਾ ਵਿਚ ਰਿਹਾ ਫਿਰ ਉਸ ਨੇ ਅਰਜ਼ ਕਰ ਦਿੱਤੀ: ਠੀਕ ਹੈ ਜੀ, ਅਖੰਡ ਪਾਠ ਕੈਂਸਲ, ਤੇ ਮੈਨੂੰ ਦੱਸਿਆ ਕਿ ਜੇ ਸੱਚੇ ਪਾਤਸ਼ਾਹ ਅਜਿਹੇ ਸਮਾਗਮ ਵਿਚ ਨਾ ਹੋਣ ਤਾਂ ਸਾਨੂੰ ਕਰਨ ਦਾ ਕੀ ਲਾਭ ?

ਅੱਜ ਸ਼ਬਦ ਕੀਰਤਨ ਸਿੰਦਰੀ ਸੁਰਿੰਦਰ ਸਿੰਘ ਦੀ ਪਹਿਲ ਕਦਮੀ ਵਿਚ ਹੋਇਆ ਤੇ 4.15 ਵਜੇ ਸ਼ਾਮੀਂ ਦੀਵਾਨ ਉਪਰੰਤ ਸਾਨੂੰ ਦੋਹਾਂ ਪ੍ਰੀਤਮ ਸਿੰਘਾਂ ਨੂੰ ਸਤਿਗੁਰੂ ਜੀ ਨੇ ਬੁਲਾ ਲਿਆ। ਅਸੀਂ ਪਿੱਛੇ ਪਿੱਛੇ ਗਏ ਤਾਂ ਆਪ ਜੀ ਆਪਣੇ ਸਕੱਤਰ ਨਾਲ ਪੁਰਾਣੀ ਕੋਠੀ ਦੇ ਪੂਰਬੀ ਘਾਹ ਕਿੱਤੇ ਵਿਚ ਨੰਗੇ ਘਾਹ ਤੇ ਹੀ ਬੈਠ ਗਏ। ਅਸੀਂ ਵੀ ਸਨਮੁਖ ਬੈਠੇ।

ਦੀਨ ਦਿਆਲ ਜੀ ਨੇ ਸੰਤ ਪ੍ਰੀਤਮ ਸਿੰਘ ਲੁਧਿਆਣਾ ਵੱਲ ਤਕਾ ਕੇ ਮੈਨੂੰ ਦੱਸਿਆ: "ਅਮਰ ਸਿੰਘ ਨਿਰਮਾਣ ਦੇ ਲੜਕੇ ਅਵਤਾਰ ਸਿੰਘ ਵੱਲ ਇਸਦੀ ਲੜਕੀ ਹੈ, ਹਾਂ ਬਈ ਤੂੰ ਆਪ ਹੀ ਦੱਸ,' ਤੇ ਫਿਰ ਆਪ ਜੀ ਕਹਿਣ ਲੱਗੇ: ਉਸਨੇ ਕਿਤੇ ਫ਼ੋਨ ਕੀਤਾ ਹੈ ਇਸਨੂੰ ਕਿ ਦਿੱਲੀ ਦੀ ਬੁਰੀ ਹਾਲਤ ਹੈ। ਬੰਗਲਾ ਸਾਹਿਬ ਸਾੜਿਆ ਗਿਆ ਹੈ। ਸਿੱਖਾਂ ਦੀਆਂ ਕੋਠੀਆਂ, ਮਕਾਨਾਂ ਨੂੰ ਅੱਗਾਂ ਲਗ ਰਹੀਆਂ ਹਨ। ਮਾਰਕੀਟਾਂ ਬੰਦ ਕਰਵਾ ਦਿੱਤੀਆਂ ਹਨ। ਅਸੀਂ ਅੰਦਰ ਦੜੇ ਬੈਠੇ ਹਾਂ। ਪਤਾ ਨਹੀਂ ਬਾਹਰ ਕੀ ਕੁਝ ਹੋ ਰਿਹਾ ਹੋਵੇ, ਅਰਜ਼ ਕਰਨੀ। ਤੇ ਗੱਲ ਕਰਦਿਆਂ ਕਰਦਿਆਂ ਸਿੰਘ ਦਾ ਗੱਚ ਭਰ ਆਇਆ।

ਪ੍ਰੀਤਮ ਸਿੰਘ ਨੇ ਵੀ ਇਸ ਦੇ ਨਾਲ ਲਗਦੀ ਗੱਲ ਫਿਰ ਦੁਹਰਾਈ। ਸਤਿਗੁਰੂ ਜੀ ਬਚਨ ਕੀਤਾ: ਜਦੋਂ ਹਨੇਰੀ ਆਵੇ, ਵਿਰਲਾਂ, ਝੀਤਾਂ ਥਾਣੀਂ ਘੱਟਾ ਮਿੱਟੀ ਅੰਦਰ ਚਲਾ ਹੀ ਜਾਂਦਾ ਹੈ। ਬਾਹਰ ਅੱਗਾਂ ਲੱਗਣ ਡਹੀਆਂ ਹੋਈਆਂ ਹਨ। ਜੇ ਇਹ ਅੰਦਰ ਹੀ ਸੁਰੱਖਿਅਤ ਬੈਠੇ ਹਨ ਤਾਂ ਗੱਲ ਚੰਗੀ ਹੀ ਹੋਈ।

"ਸਾਡੇ ਨਾਮਧਾਰੀਆਂ ਵਾਸਤੇ ਅਕਾਲੀਆਂ ਦੇ ਉਪਰਲੇ ਹਲਕੇ ਨੇ ਸਿਆਣਪ ਵਰਤੀ ਹੈ। ਸਿੰਘ ਸਾਹਿਬਾਨ ਨੇ ਕਾਰ ਸੇਵਾ ਕਰਨ ਗਿਆਂ ਦਾ ਆਦਰ ਕੀਤਾ ਹੈ। ਬਾਬਾ ਖੜਕ ਸਿੰਘ ਜੀ ਨੇ ਵੀ ਸੁਆਗਤ ਕੀਤਾ ਹੈ। ਸਾਡਾ ਕੰਮ ਅੱਗਾਂ ਲਾਉਣੀਆਂ ਨਹੀਂ, ਬੁਝਾਉਣੀਆਂ ਹੈ। ਪਰ ਇਸ ਘੜੀ ਹਾਲਾਤ ਜ਼ਰਾ ਸੰਭਲ ਕੇ ਤੁਰਨ ਦੇ ਹਨ। ਹੜ੍ਹ ਜਾਂ ਤੂਫ਼ਾਨ ਕਿਸੇ ਦੀ ਸੁਣਦੇ ਨਹੀਂ ਹੁੰਦੇ। ਉਨ੍ਹਾਂ ਦਾ ਧਰਮ ਤਬਾਹੀ ਕਰਨਾ ਹੀ ਹੁੰਦਾ ਹੈ। ਜੋ ਕੁਝ ਕੀਤਾ ਗਿਆ ਤੇ ਹੋ ਰਿਹਾ ਹੈ, ਨਾ ਅਸੀਂ ਉਸ



ਨਾਲ ਪਹਿਲਾਂ ਸਹਿਮਤ ਸਾਂ ਨਾ ਹੁਣ ਹੀ ਠੀਕ ਸਮਝਦੇ ਹਾਂ।"

ਸਤਿਗੁਰੂ ਜੀ ਦੇ ਬਚਨਾਂ ਨੇ ਸਿੰਘ ਨੂੰ ਧੀਰਜ ਤੇ ਹੌਂਸਲਾ ਦਿੱਤਾ।

ਸੂਰਜ ਗ਼ਰੂਬ ਹੋਣ ਦੇ ਲਾਗੇ ਸੀ ਕਿ ਮਧਰੇ ਕੱਦ ਦਾ ਸੰਤ ਬਲਵੰਤ ਸਿੰਘ ਜਲੰਧਰ ਅਤੇ ਉਸਦੀ ਪਤਨੀ ਸੁਸ਼ੀਲਾ ਆਏ। ਡਿਉਢੀ ਦੇ ਬੂਹੇ ਅੱਗੇ ਤੱਕ, ਉਹਨਾਂ ਦੀ ਬਿਰਥਾ ਸਮਝ ਮੈਂ ਕੋਠੀ ਲੈ ਗਿਆ। ਸੂਬਾ ਉਦੈ ਸਿੰਘ ਜੀ ਨੂੰ ਜਾਂਦਿਆਂ ਵੇਖ, ਇਹਨਾਂ ਨੂੰ ਸਤਿਗੁਰਾਂ ਜੀ ਦੇ ਦਰਸ਼ਨ ਕਰਵਾਣ ਦੀ ਬੇਨਤੀ ਕੀਤੀ।

## 2 ਨਵੰਬਰ 1984, ਸ਼ੁੱਕਰਵਾਰ

## ਸ੍ਰੀ ਭੈਣੀ ਸਾਹਿਬ

ਮੈਂ ਆਸਾ ਦੀ ਵਾਰ ਵਿਚ ਭਾਵੇਂ ਸਤਿਗੁਰੂ ਜੀ ਦੇ ਦਰਸ਼ਨ ਕਰ ਆਇਆ ਸਾਂ ਪਰ ਅਖ਼ਬਾਰ ਪੜ੍ਹਨ ਦੇ ਖ਼ਿਆਲ ਨਾਲ ਕਮਰਾ ਨੰ: 69 ਵਿਚ ਜਾਣ ਲਈ ਬਿਸਤਰੇ ਤੋਂ ਉੱਠਿਆ। ਬਾਹਰ ਆਇਆ ਤਾਂ ਡਿਉਢੀ ਦੇ ਸਾਹਮਣੇ ਇਕ ਮਰਸਡੀਜ਼ ਪੀਲੀ ਗੱਡੀ ਅਤੇ ਇਕ ਫੀਅਟ ਖੜ੍ਹੀ ਸੀ। ਫੀਅਟ ਵਿਚ ਸੰਤ ਪੂਰਬਾ ਬੈਠਾ ਅਖ਼ਬਾਰ ਪੜ੍ਹਦਾ ਸੀ, ਮੈਂ ਵੀ ਨਾਲ ਜਾ ਬੈਠਾ। ਮੈਨੂੰ ਦੱਸਿਆ ਗਿਆ: ਸੰਤ ਸਵਰਨ ਸਿੰਘ-ਸੁਰਿੰਦਰ ਸਿੰਘ ਲੁਧਿਆਣਿਓਂ ਆਏ ਹਨ। ਸਵੇਰੇ ਫ਼ੋਨ ਹੰਸਪਾਲ ਦਾ ਆਇਆ ਹੈ। ਠਾਕੁਰ ਦਲੀਪ ਸਿੰਘ ਜੀ, ਸੇਠ ਤ੍ਰਿਲੋਕ ਸਿੰਘ, ਸ. ਮਨਚੰਦਾ, ਉਹ ਆਪ ਅਤੇ ਇਕ ਦੋ ਗੱਡੀਆਂ ਹੋਰ ਨਾਮਧਾਰੀਆਂ ਦੀਆਂ ਤੀਨ ਮੂਰਤੀ ਭਵਨ, ਇੰਦਰਾ ਜੀ ਦਾ ਮ੍ਰਿਤਕ ਸਰੀਰ ਵੇਖਣ ਗਏ ਸਨ ਕਿ ਭੀੜ ਭੜਕ ਪਈ ਅਤੇ ਹੰਸਪਾਲ ਦੀਆਂ ਗੱਡੀਆਂ ਨੂੰ ਇੱਟਾਂ ਪੱਥਰ ਪਏ। ਹਿੰਦੂਆਂ ਅੰਦਰ ਸਿੱਖਾਂ ਵਾਸਤੇ ਇੰਨੀ ਕੁੜੱਤਣ ਸੀ ਕਿ ਮਸਾਂ ਹੀ ਕਿਸੇ ਕੋਠੀ ਅੰਦਰ ਵੜ ਕੇ ਜਾਨ ਬਚਾਈ। ਸਵੇਰੇ 11 ਵਜੇ ਦੇ ਗਏ ਰਾਤੀਂ 8 ਵਜੇ ਘਰ ਪੁੱਜੇ। ਇਹ ਵੀ ਖ਼ਬਰ ਮਿਲੀ ਕਿ ਸੰਤ ਸੇਵਾ ਸਿੰਘ ਨਾਮਧਾਰੀ ਏਜੈਂਸੀ, ਸ. ਪ੍ਰੀਤਮ ਸਿੰਘ ਬਾਲੀ ਨਗਰ ਅਤੇ ਸ. ਰਮਣੀਕ ਸਿੰਘ ਦੀਆਂ ਫੈਕਟਰੀਆਂ ਨੂੰ ਅੱਗਾਂ ਲਵਾਈਆਂ ਗਈਆਂ ਸਨ। ਮੰਨਣ ਵਿਚ ਨਹੀਂ ਆਉਂਦਾ ਕਿ ਇਹਨਾਂ ਦਾ ਨੁਕਸਾਨ ਫ਼ਿਰਕੂ ਫ਼ਸਾਦੀਆਂ ਨੇ ਕੀਤਾ, ਇਹ ਜ਼ਰੂਰ ਈਰਖਾ ਸੜੇ ਕਾਰੋਬਾਰੀਆਂ ਦੀ ਸੜਹਾਂਦ ਹੈ। ਕਿਉਂਕਿ ਸੇਵਾ ਸਿੰਘ ਹੁਰੀਂ ਜਨਤਾ ਪਾਰਟੀ ਦੇ ਬਹੁਤ ਨੇੜੇ ਹਨ, ਸੁਧੇ ਹਿੰਦੂਆਂ ਇਹਨਾਂ ਦਾ ਨੁਕਸਾਨ ਨਹੀਂ ਸੀ ਕਰਨਾ। ਇਹੋ ਗੱਲ ਪ੍ਰੀਤਮ ਸਿੰਘ-ਰਮਣੀਕ ਸਿੰਘ ਹੁਰਾਂ ਤੇ ਵੀ ਲਾਗੂ ਹੁੰਦੀ ਹੈ, ਪਰ ਇਹ ਦੋਵੇਂ ਜਨਤਾ ਪਾਰਟੀ ਨਾਲ ਸੰਬੰਧਿਤ ਨਹੀਂ ਹਨ।

8.20 ਹੋਏ ਤਾਂ ਸਤਿਗੁਰੂ ਜੀ ਨਵੀਂ ਕੋਠੀਓਂ ਆਏ। ਮੇਰੇ ਪਾਸ ਆ ਕੇ,

ਬੇਧਿਆਨੇ ਦੀ ਤਾਕੀ ਖੋਲ੍ਹ ਕੇ ਪਹਿਲਾਂ ਤਾਂ ਸਤਿ ਸ੍ਰੀ ਅਕਾਲ ਨਾਲ ਮੁਸਕਾਨ ਦੀ ਵਰਖਾ ਕੀਤੀ ਫੇਰ ਫੁਰਮਾਇਆ: ਸੁਣ ਹੀ ਲਿਆ ਹੋਵੇਗਾ ਦਿੱਲੀ ਦਾ ਹਾਲ? ਹਿੰਦੂ ਸਿੱਖ ਏਕਤਾ ਦੇ ਦੁਸ਼ਮਣਾਂ ਨੂੰ ਕੱਛਾਂ ਮਾਰਨ ਦਾ ਮੌਕਾ ਮਿਲ ਗਿਆ ਹੋਵੇਗਾ। ਸਤਿਗੁਰੂ ਜੀ ਪੀਲੀ ਗੱਡੀ ਵਿਚ ਜਾ ਬੈਠੇ, ਪਿਤਾ ਪੁੱਤਰ ਲੁਧਿਆਣੇ ਵਾਲਿਆਂ ਨਾਲ ਹੋਰ ਬਲਦੇਵ ਸਿੰਘ ਟਹਿਲ ਸਿੰਘ ਸਨ। ਮਨਜਿੰਦਰ ਸਿੰਘ ਵਾਲੀ ਫੀਅਟ ਸਾਡੇ ਕੋਲ ਸੀ, ਡਰਾਈਵਰ ਰਘਬੀਰ ਸਿੰਘ, ਅਮਰ ਸਿੰਘ ਭਿੰਡਰ ਅਤੇ ਗੁਰਮੁਖ ਸਿੰਘ ਸਾਗਰ ਪੁਰੀ ਅੱਗੇ। ਪਿੱਛੇ ਅਸੀਂ, ਸਕੱਤਰ ਅਤੇ ਪੂਰਬਾ। ਗੱਡੀਆਂ ਚੱਲਣ ਤੋਂ ਪਹਿਲਾਂ ਸਤਿਗੁਰਾਂ ਆਪਣੇ ਅੰਗ ਰਖਿਅਕਾਂ ਨੂੰ ਆਗਿਆ ਕੀਤੀ: ਹਥਿਆਰ ਕੋਈ ਵੀ ਨਾਲ ਨਹੀਂ ਲਿਜਾਣਾ।

ਗੱਡੀਆਂ ਦੇ ਅੱਗੇ ਸ. ਮਨਜਿੰਦਰ ਸਿੰਘ ਮੋਟਰ ਸਾਈਕਲ ਤੇ ਅਗਵਾਈ ਕਰਨ ਲਗਾ। ਕਾਰਾਂ ਰੁਮਕ ਪਈਆਂ।

ਰਾਹ ਵਿਚ ਸੰਤ ਗੁਰਮੁਖ ਸਿੰਘ ਬਾਰੇ ਅਮਰ ਸਿੰਘ ਭਿੰਡਰ ਨੇ ਗੱਲ ਸ਼ੁਰੂ ਕੀਤੀ: ਗੁਰਮੁਖ ਸਿੰਘ ਬੜੀ ਦੂਰ ਨਿਕਲ ਗਿਆ ਸੀ, ਇਸਨੇ ਕਤਲ ਹੋ ਜਾਣਾ ਸੀ, ਪਰ ਸਤਿਗੁਰਾਂ ਇਸ ਨੂੰ ਬਚਾ ਲਿਆ। ਫਿਰ ਗੁਰਮੁਖ ਸਿੰਘ ਨੇ ਤਸਦੀਕ ਕੀਤੀ: ਹਰ ਮਾੜੀ ਗੱਲ ਵਿਚ ਸ਼ਾਮਲ ਸਾਂ, ਕਈ ਮੁਕੱਦਮੇ ਮੇਰੇ ਤੇ ਹੋਏ, ਸਤਿਗੁਰਾਂ ਦੀ ਕਿਰਪਾ ਐਸੀ ਰਹੀ ਕਿ ਨਾ ਜੁਰਮਾਨਾ ਨਾ ਜੇਲ੍ਹ। ਸਭ ਤਰ੍ਹਾਂ ਬਚਾਅ ਹੁੰਦਾ ਰਿਹਾ। ਪਰ ਸਤਿਗੁਰਾਂ ਉਸ ਸਾਰੇ ਚੁਗਿਰਦੇ 'ਚੋਂ ਕੱਢ ਕੇ ਚਰਨਾਂ ਵਿਚ ਲੈ ਆਂਦਾ, ਬਾਂਹ ਪਕੜ ਕੇ ਮਰਨੋਂ ਕੱਢ ਲਿਆ। ਤਰਸੇਮ ਸਿੰਘ ਨੇ ਮੋਹਰ ਲਾਈ: ਸਤਿਗੁਰਾਂ ਦਾ ਪਿਆਰ ਇਸ ਦੇ ਅੰਦਰ ਰਿਹਾ ਹੈ ਤੇ ਉਹੋ ਉਭਾਰਨ ਦਾ ਕਾਰਨ ਬਣਿਆ ਹੈ।

ਅਮਰ ਸਿੰਘ ਨੇ ਜਸਬੀਰ ਸਿੰਘ ਚੇਲੇ ਕੇ ਦੀ ਵੀ ਦੱਸੀ ਕਿ ਉਹ ਵੀ ਜਿੱਥੇ ਹੈ ਸੀ ਜੇ ਉਥੇ ਰਹਿੰਦਾ ਤਾਂ ਕਦੋਂ ਦਾ ਮਰ ਚੁੱਕਾ ਹੁੰਦਾ। ਸਤਿਗੁਰਾਂ ਉਹਦੇ ਤੇ ਵੀ ਕਿਰਪਾ ਕੀਤੀ ਹੈ, ਕੋਲ ਲਿਆ ਕੇ ਬਚਾ ਲਿਆ ਹੈ।

ਇਹ ਸਤਿਗੁਰੂ ਦੀ ਵਡਿਆਈ ਹੈ: ***ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ॥***

ਲੁਧਿਆਣੇ ਸਮਰਾਲਾ ਚੌਂਕ ਤੋਂ ਬਹੁਤ ਉਰ੍ਹਾਂ ਮੁੜਦੀ ਖੱਬੇ ਹੱਥ ਵਾਲੀ ਸੜਕੇ ਚੜ੍ਹ ਕੇ ਬਾਈ ਪਾਸ ਅਤੇ ਏਥੋਂ ਡਾ. ਵੋਹਰੇ ਦੇ ਕਲੀਨਿਕ ਤੇ ਪਹੁੰਚ ਗਏ। ਅੱਗੇ ਦੋ ਬਜ਼ੁਰਗ ਪਨੇਸਰ ਭਰਾ, ਕਲੀਨਿਕ ਦੇ ਬਾਹਰ ਖੜ੍ਹੇ ਉਡੀਕ ਰਹੇ ਸਨ, ਜਿਵੇਂ ਉਨ੍ਹਾਂ ਨੂੰ ਆਉਣ ਦਾ ਪਤਾ ਹੋਵੇ, ਸੰਤ ਕਰਤਾਰ ਸਿੰਘ ਅਤੇ ਸੰਤ ਬ੍ਰਹਮਾ ਸਿੰਘ। ਇਹਨਾਂ ਦੀ ਨਮਸਕਾਰ ਪਰਵਾਨ ਕਰ, ਕਰਤਾਰ ਸਿੰਘ ਨੂੰ ਸਤਿਗੁਰੂ ਜੀ ਬੋਲੇ: ਅਜੇ ਵਲੈਤ ਜਾਣ ਤੇ ਜੀਅ ਨਹੀਂ ਕਰਦਾ? "ਬੱਸ ਜਾਣਾ ਹੀ ਹੈ ਸੱਚੇ ਪਾਤਸ਼ਾਹ, 15 ਨਵੰਬਰ ਦੀਆਂ ਸੀਟਾਂ ਬੁੱਕ ਹਨ।" ਪਨੇਸਰ ਨੇ ਉੱਤਰ ਦਿੱਤਾ।





ਸੰਤ ਤਰਸੇਮ ਸਿੰਘ ਦੇ ਉਤਸ਼ਾਹ ਦੇਣ ਤੇ ਮੈਂ ਵੀ ਕਲੀਨਿਕ ਵਿਚ ਲੰਘ ਗਿਆ। ਏਥੇ ਪੂਰਬਾ ਅਤੇ ਸੁਰਿੰਦਰ ਸਿੰਘ ਸਤਿਗੁਰੂ ਜੀ ਨਾਲ ਆਏ ਸਨ। ਡਾ. ਵੋਹਰਾ ਦੀ ਕਲੀਨਿਕ ਡੈਂਟਲ ਸਰਜਰੀ ਦੇ ਸਾਰੇ ਸੰਦ-ਬੰਦ ਨਾਲ ਮੁਕੰਮਲ ਸੀ। ਸਤਿਗੁਰੂ ਜੀ ਸੀਟ ਤੇ ਬੈਠੇ। ਪੂਰਬੇ ਨੇ ਲੀਵਰ ਦੱਬ ਕੇ ਮੁਨਾਸਬ ਉੱਚੀ ਕੀਤੀ। ਅਜੇ ਡਾਕਟਰ ਅੰਦਰ ਨਹੀਂ ਸੀ ਆਇਆ। ਸ. ਨਿਰੀਖਿਅਕ ਸ. ਗੁਰਦੇਵ ਸਿੰਘ ਪਟਵਾਰੀ ਨਾਲ ਆ ਗਿਆ। ਦਿੱਲੀ ਵਿਚ ਹੋਈ ਬਦਅਮਨੀ ਦੀ ਉਸ ਨੇ ਡੀਟੇਲਡ ਰਿਪੋਰਟ ਦਿੱਤੀ। ਮਜ਼ੇਦਾਰ ਗੱਲ ਇਹ ਹੈ ਕਿ ਲੁਧਿਆਣੇ ਵਿਚ ਕਿਸੇ ਤਰ੍ਹਾਂ ਦਾ ਤਣਾਉ ਸਾਨੂੰ ਨਜ਼ਰ ਨਹੀਂ ਪਿਆ ਹਾਲਾਂਕਿ ਜੜ੍ਹਾਂ ਬਦਅਮਨੀ ਦੀਆਂ ਏਸੇ ਸ਼ਹਿਰ ਦੇ ਜ਼ਿਲ੍ਹੇ ਵਿਚ ਹਨ।

ਐਨ 9.30 ਉਤੇ ਡਾ. ਰਾਜ ਵੋਹਰਾ ਅੰਦਰ ਆਇਆ। ਕੱਦ ਮਧਰਾ, ਸਾਦਾ ਅਜੋਕਾ ਲਿਬਾਸ, ਦਰਮਿਆਨੀ ਉਮਰ, ਤਾਜ਼ਾ-ਤਾਜ਼ਾ। ਮੈਂ ਆਖਿਆ: ਅੱਜ ਮੇਰਾ ਵੀ ਜੀਅ ਸੀ ਕਿ ਡਾ. ਵੋਹਰਾ ਨੂੰ ਵੇਖਾਂ। ਉਹ ਕੈਸਾ ਡੈਂਟਲ ਡਾਕਟਰ ਹੈ ਜਿਹਨੂੰ ਦਰਸ਼ਨ ਦੇਣ ਲਈ ਸਤਿਗੁਰੂ ਲੰਮੇ ਸਮੇਂ ਤੋਂ ਆਉਂਦੇ ਰਹੇ ਹਨ ਅਤੇ ਡਾਕਟਰ ਨੇ ਸਨਿਮਰ ਸ਼ਬਦਾਂ ਵਿਚ ਕਿਹਾ: ਇਹ ਸਤਿਗੁਰੂ ਜੀ ਦੀ ਕਿਰਪਾ ਹੀ ਹੈ। ਇਹ ਨਿਵਾਜ਼ਦੇ ਹਨ, ਪਿਆਰ ਬਖ਼ਸ਼ਦੇ ਹਨ ਅਤੇ ਸੱਚੇ ਪਾਤਸ਼ਾਹ ਜੀ ਨੇ ਮੇਰੇ ਬਾਰੇ ਡਾ. ਨੂੰ ਜਾਣਕਾਰੀ ਦਿੱਤੀ।

ਅਤੇ ਡਾਕਟਰ ਆਉਂਦਿਆਂ ਸਾਰ ਆਪਣੇ ਕੰਮ ਨੂੰ ਲੱਗ ਪਿਆ।

ਏਥੇ ਇਕ ਛੋਟਾ ਟੈਲੀਵੀਜ਼ਨ ਵੀ ਸੀ। ਇਹਨੂੰ ਚਲਾਉਣ ਲਈ ਸੁਰਿੰਦਰ ਸਿੰਘ ਵਲੋਂ ਵੀ ਤੇ ਹੋਰਨਾਂ ਵੱਲੋਂ ਵੀ ਜਤਨ ਕੀਤੇ ਗਏ। ਇਕ ਛੋਟੇ ਬੱਚੇ ਨੇ ਉਹਦੇ ਬਾਰੇ ਕੋਈ ਗੱਲ ਕੀਤੀ ਤਾਂ ਸਤਿਗੁਰੂ ਜੀ ਬਚਨ ਕੀਤਾ: ਅੱਜ ਦੇ ਬੱਚੇ ਬਹੁਤ ਤੇਜ਼ ਹਨ। ਅਜੋਕੀਆਂ ਵਸਤਾਂ ਦੇ ਉਹ ਭੇਤੀ ਹੁੰਦੇ ਹਨ। ਜਦੋਂ ਸੁਰਿੰਦਰ ਸਿੰਘ ਨੇ ਡਾ. ਵੋਹਰਾ ਨੂੰ ਟੀ.ਵੀ. ਚਾਲੂ ਕਰਨ ਲਈ ਕਿਹਾ ਤਾਂ ਉਸ ਨੇ ਭੀ ਆਖਿਆ: ਮੈਨੂੰ ਨਹੀਂ ਪਤਾ ਇਹਦਾ। ਛੋਟਾ ਕਾਕਾ ਹੀ ਇਸ ਨੂੰ ਚਲਾਉਂਦਾ ਹੈ ਤਾਂ ਸਤਿਗੁਰੂ ਜੀ ਮੇਰੇ ਵੱਲ ਤੱਕ ਕੇ ਮੁਸਕਰਾਏ: ਮੈਂ ਕੀ ਕਿਹਾ ਸੀ।

ਡਾਕਟਰ ਨੇ ਬਾਰੀਕ ਬਾਰੀਕ ਸੰਦ ਦੀ ਮੱਦਦ ਨਾਲ ਸਤਿਗੁਰੂ ਜੀ ਦੇ ਇਕ ਦੰਦ ਵਿਚੋਂ ਰੂੰ ਕੱਢ ਕੇ ਡਸਟਬਿੰਨ ਵਿਚ ਸੁੱਟ ਦਿੱਤੀ ਤੇ ਫਿਰ ਦਵਾਈ ਨਾਲ ਤਰ ਦੂਜੀ ਰੂੰ ਲਿਆ ਕੇ ਉਸੇ ਖੋੜ ਵਿਚ ਜਮਾ ਦਿਤੀ। ਉੱਪਰ ਇਕ ਬਾਰੀਕ ਧਾਗਾ ਦੰਦ ਦੁਆਲੇ ਬੰਨ੍ਹ ਦਿਤਾ, ਗੰਢ ਦੇ ਕੇ ਨਿਕੀ ਕੈਂਚੀ ਨਾਲ ਕੱਟਿਆ।

ਇਸ ਕਿਰਿਆ ਨੂੰ ਦਸ ਕੁ ਮਿੰਟ ਲੱਗੇ। ਨਾਲ ਨਾਲ ਮਨੁੱਖਾਂ ਵਿਚ ਛਾਏ ਫਿਰਕੂ ਪਾਗਲਪਣ ਉਤੇ ਵੀ ਟਿੱਪਣੀਆਂ ਚਲਦੀਆਂ ਰਹੀਆਂ। ਇਸ ਬਿਮਾਰੀ ਦਾ

ਅੰਤ ਕਦੋਂ ਹੋਵੇਗਾ, ਬਹੁਤ ਬੇਗੁਨਾਹਾਂ ਦਾ ਖ਼ੂਨ ਅਜਿਹੀ ਖੇਡ ਵਿਚ ਵਗਦਾ ਹੈ। ਡਾਕਟਰ ਸਤਿਗੁਰੂ ਜੀ ਨੂੰ ਕਾਰ ਵਿਚ ਬਹਾ ਕੇ ਹੀ ਆਪ ਜੀ ਤੋਂ ਵਿਦਾ ਹੋਇਆ।

ਅਤੇ ਫੇਰ ਅਸੀਂ ਚਲਦੇ ਚਲਾਂਦੇ, ਇੰਜ ਵਸਦੇ ਲੁਧਿਆਣੇ ਵਿਚ ਜਿਵੇਂ ਦੇਸ਼ ਵਿਚ ਜਾਂ ਦੇਸ਼ ਦੀ ਰਾਜਧਾਨੀ ਵਿਚ ਕੁਝ ਹੋਇਆ ਹੀ ਨਹੀਂ, ਦਿੱਲੀ ਰੋਡ ਤੇ ਸ. ਸਵਰਨ ਸਿੰਘ-ਸੁਰਿੰਦਰ ਸਿੰਘ ਕੇ ਘਰ ਪਹੁੰਚ ਗਏ। 10.10 ਹੋਏ ਸਨ ਕਿ ਸਤਿਗੁਰੂ ਜੀ ਪੌੜੀਆਂ ਚੜ੍ਹ ਕੇ ਉਪਰਲਿਆਂ ਚੁਬਾਰਿਆਂ ਵਿਚ ਆਏ ਅਤੇ ਏਥੇ ਇਕ ਰੀਜ਼ਰਵ ਕਮਰੇ ਵਿਚ ਪਰਵੇਸ਼ ਪਾ ਗਏ।

ਸੰਤ ਤਰਸੇਮ ਸਿੰਘ ਅਤੇ ਮੈਂ ਮੂੰਗਫਲੀ ਦੇ ਲਿਫ਼ਾਫੇ ਵਿਚੋਂ ਲੋੜ ਜੋਗੀਆਂ ਮੂੰਗਫ਼ਲੀਆਂ ਕੱਢੀਆਂ ਹੀ ਸਨ ਕਿ ਸੁਰਿੰਦਰ ਸਿੰਘ ਨੇ ਟੈਲੀਫ਼ੋਨ ਦਾ ਚੋਂਗਾ ਸਕੱਤਰ ਨੂੰ ਫੜਾਂਦਿਆਂ ਆਖਿਆ: ਵਲਾਇਤ 'ਚੋਂ ਕਾਲ ਹੈ।

ਤਰਸੇਮ ਸਿੰਘ ਨੇ, 'ਪ੍ਰਧਾਨ ਜੀ' ਕਹਿ ਕੇ ਸੰਬੋਧਨ ਕੀਤਾ, ਇਹ ਸ. ਏਕਮ ਸਿੰਘ ਸਨ ਬਰਮਿੰਘਮ ਤੋਂ। ਫਤਹ ਫਤੂਹੀ ਤੋਂ ਬਾਅਦ ਵਲਾਇਤ ਦਾ ਹਾਲ ਚਾਲ ਪੁਛਿਆ ਤਾਂ ਏਕਮ ਸਿੰਘ ਦੱਸਿਆ: ਅਸੀਂ ਦੋਵੇਂ ਜੀਅ ਘਰ ਬਿਮਾਰ ਪਏ ਹਾਂ। ਬਾਹਰ ਹਿੰਦੂ ਸਿਖ ਪਰਸਪਰ ਘਸੁੰਨ ਮੁੱਕੀ ਹੋ ਰਹੇ ਹਨ ਅਤੇ ਪੁਲਿਸ ਕੋਈ ਦਖਲ ਨਹੀਂ ਦਿੰਦੀ। ਪਾਗਲਪਨ ਦਾ ਰਾਜ ਹੈ। ਤੁਸੀਂ ਦੇਸ਼ ਦੀ ਗੱਲ ਸੁਣਾਓ। ਤਰਸੇਮ ਸਿੰਘ ਨੇ ਦੱਸਿਆ ਕਿ ਲਗਭਗ ਸਾਰਾ ਦੇਸ਼ ਹੀ ਇਸ ਵੇਲੇ ਬਦਅਮਨੀ ਵਿਚ ਹੈ। ਬੀਜਿਆ ਹੀ ਵੱਢਿਆ ਜਾ ਰਿਹਾ ਹੈ। ਆਟੇ ਨਾਲ ਘੁਣ ਵੀ ਪਿਸ ਰਿਹਾ ਹੈ। ਬਹੁਤ ਬੰਦੇ ਮਰ ਚੁੱਕੇ ਹਨ।

ਅਤੇ ਫਿਰ ਜੋ ਗੱਲਬਾਤ ਹੋਈ, ਉਹ ਕੁਝ ਰਕਮ ਬਾਰੇ ਸੰਕੇਤਿਕ ਸੀ। ਗੱਲ ਇੰਜ ਕੀਤੀ ਗਈ ਜਿਵੇਂ ਪ੍ਰਧਾਨ ਪ੍ਰੀਤਮ ਸਿੰਘ ਆਨਾਕਾਨੀ ਕਰ ਰਿਹਾ ਹੋਵੇ ਤੇ ਪ੍ਰਧਾਨ ਹੋਲਾ ਕਮੇਟੀ ਕਿਸੇ ਵੀ ਤਰ੍ਹਾਂ 5000 ਪੌਂਡ ਦਾ ਪ੍ਰਬੰਧ ਕਰੇ। ਸ. ਰੰਧਾਵਾ ਨੂੰ ਇਹਨਾਂ ਦੇ ਭਰੋਸੇ ਇਹ ਗੱਲ ਕਹੀ ਗਈ ਹੈ ਕਿ ਉਹ ਏਕਮ ਸਿੰਘ ਕੋਲੋਂ ਲੈ ਆਵੇ ਤੇ ਜਿਵੇਂ ਕਿਵੇਂ ਮਸਲਾ ਹੱਲ ਕਰੇ। ਫ਼ੋਨ ਤੋਂ ਲੱਗਿਆ ਕਿ ਉਹ ਆਪਣੀ ਬਿਮਾਰੀ ਦੀ ਗੱਲ ਵੀ ਨਾਲ ਕਰ ਰਿਹਾ ਹੈ ਤੇ ਜ਼ੁੰਮੇਵਾਰੀ ਵੀ ਮੰਨਦਾ ਹੈ।

ਮੈਂ ਵੀ ਫੋਨ ਤੇ ਆਪਣੇ ਬਿਰਧ ਮਿੱਤਰ ਨਾਲ ਮੁਲਾਕਾਤ ਕੀਤੀ।

10.20 ਹੋਏ ਤਾਂ ਸੱਚੇ ਪਾਤਸ਼ਾਹ ਜੀ ਨੇ ਆਦੇਸ਼ ਦਿੱਤਾ - ਚਲੋ ਭਾਈ ਚੱਲੀਏ। ਡਾਢੀ ਭੁੱਖ ਲਗ ਪਈ ਏ ਅਤੇ ਮਿੰਟਾਂ ਵਿਚ ਜੁੜੇ ਖਲੋਤੇ ਪਰਵਾਰ ਦੀ ਨਮਸਕਾਰ ਪਰਵਾਨ ਕਰਕੇ ਸਤਿਗੁਰੂ ਜੀ ਗੱਡੀਆਂ ਵਿਚ ਸਾਰੇ ਹੀ ਨਾਲ ਲੈ ਕੇ ਆ ਬੈਠੇ ਤੇ ਵਾਪਸੀ ਸ਼ੁਰੂ ਹੋ ਗਈ।

15 ਕੁ ਮਿੰਟਾਂ ਵਿਚ ਗੱਡੀਆਂ ਭੈਣੀ ਸਾਹਿਬ ਆ ਲੱਗੀਆਂ। ਸਤਿਗੁਰੂ ਜੀ





ਰਵਾਂ-ਰਵੀਂ ਕੋਠੀ ਵੱਲ ਨੂੰ ਚਲੇ ਗਏ।

ਸ੍ਰੀ ਭੈਣੀ ਸਾਹਿਬ ਵਿਚ ਰੋਜ਼ਾਨਾ ਸਵੇਰੇ 4.00 ਤੋਂ 6.30 ਤੱਕ ਆਸਾ ਦੀ ਵਾਰ ਦਾ ਕੀਰਤਨ ਹੁੰਦਾ ਹੈ। ਦੁਪਹਿਰੇ 1.30 ਤੋਂ 2.30 ਤੱਕ ਸੰਤ ਦਰਸ਼ਨ ਸਿੰਘ ਜੀ ਲਾਂਗਰੀ ਸੰਤ ਭਗਤ ਸਿੰਘ ਦੀ ਸਹਾਇਤਾ ਨਾਲ ਕਥਾ ਕਰਦੇ ਹਨ, ਸਤਿਗੁਰੂ ਜੀ ਵੀ ਇਸ ਮੌਕੇ ਦਰਸ਼ਨ ਦਿੰਦੇ ਹਨ। 2.30 ਤੋਂ 3.30 ਤੱਕ ਨਾਮ ਸਿਮਰਨ ਅਤੇ ਫਿਰ ਅੱਧੇ ਪੌਣੇ ਘੰਟੇ ਲਈ ਰਾਗੀਆਂ ਦਾ ਦੀਵਾਨ ਲਗਦਾ ਹੈ। ਇਹਨਾਂ ਸਮਿਆਂ ਤੇ ਬਿਨਾਂ ਖ਼ਾਸ ਜ਼ਿੰਮੇਵਾਰੀਆਂ ਵਾਲਿਆਂ ਤੋਂ, ਲਗਭਗ ਸਾਰੀ ਹੀ ਸੰਗਤ ਹਰਿਮੰਦਰ ਵਿਚ ਪਹੁੰਚ ਕੇ ਲਾਭ ਪ੍ਰਾਪਤ ਕਰਦੀ ਹੈ।

3.30 ਵਜੇ ਤਾਂ ਮੈਂ ਵੀ ਹਰਿਮੰਦਰ ਜਾ ਕੇ ਨਾਮ ਸਿਮਰਨ ਵਿਚ ਬੈਠ ਗਿਆ। ਭੋਗ ਉਪਰੰਤ ਇਕ ਪੈਂਟ ਕਮੀਜ਼ ਧਾਰੀ ਪਰ ਸਿੱਧੀ ਦਸਤਾਰ ਵਾਲੇ ਜੁਆਨ ਨੇ ਸਤਿਗੁਰੂ ਜੀ ਨੂੰ ਸੰਗਤ ਵਿਚੋਂ ਉੱਠ ਕੇ ਮੱਥਾ ਟੇਕਿਆ। ਉਸ ਦੇ ਨਾਲ ਇਕ 13 ਕੁ ਸਾਲ ਦਾ ਉਸੇ ਰੰਗ ਢੰਗ ਦਾ ਬੱਚਾ ਵੀ ਸੀ। ਸਤਿਗੁਰੂ ਜੀ ਪਾਸ 5-7 ਮਿੰਟ ਗੱਲਬਾਤ ਕਰਦਾ ਰਿਹਾ। ਸੱਚੇ ਪਾਤਸ਼ਾਹ ਉਸ ਨੂੰ ਪੁੱਛਦੇ ਸਨ ਕੁਝ। ਜਦੋਂ ਮੈਂ ਸਤਿਗੁਰੂ ਜੀ ਪਾਸੋਂ ਉਸ ਬਾਰੇ ਜਾਣਕਾਰੀ ਲਈ ਤਾਂ ਹਜ਼ੂਰ ਕਹਿਣ ਲੱਗੇ: ਪਧਾਣਿਆਂ ਦਾ ਹੈ, ਉਸ ਦੇ ਪਿਤਾ ਦਾ ਨਾਂ ਸੰਤੋਖ ਸਿੰਘ ਹੈ, ਇਹ ਵਲਾਇਤ ਰਹਿੰਦਾ ਹੈ, ਬੀਰ ਸਿੰਘ ਭਮਰੇ ਦੇ ਸ਼ਹਿਰ (ਮੇਡਨਹੈੱਡ)। ਇਹਦਾ ਭਾਈ ਬੀਰ ਸਿੰਘ ਦਾ ਜੁਆਈ ਹੈ, ਇਹ ਉਥੇ ਰੇਲਵੇ ਮੁਲਾਜ਼ਮ ਹੈ। ਕਾਫ਼ੀ ਅਧਿਕਾਰ ਹੈ। ਜਦੋਂ ਕਦੇ ਅਸੀਂ ਰੇਲ ਤੇ ਜਾਣਾ ਹੋਵੇ, ਤਾਂ ਸਾਰੀਆਂ ਸਹੂਲਤਾਂ ਦੇ ਪ੍ਰਬੰਧ ਕਰਦਾ ਹੈ। ਕੋਲ ਬੈਠੇ ਮਹਿੰਦਰ ਸਿੰਘ ਪੂਰਬਾ ਨੇ ਇਹਦਾ ਨਾਂ ਦੱਸਿਆ: ਬਲਵਿੰਦਰ ਸਿੰਘ।

ਸਤਿਗੁਰੂ ਜੀ ਨੇ ਤਰਸੇਮ ਸਿੰਘ ਦੁਆਰਾ, ਸੰਤ ਮੇਹਰ ਸਿੰਘ ਕਾਨਪੁਰੀ ਰਚਿਤ 'ਪੁਰਖ ਗੁਰੂ' ਮੈਨੂੰ ਭਿਜਵਾਈ। ਇਸ ਦੀ ਲੇਖਕ ਦੁਆਰਾ ਭੂਮਿਕਾ ਵਿਚ ਇਕ ਥਾਂ ਮਾਰਕ ਕਰਕੇ ਮੈਨੂੰ ਵਿਖਾਈ ਗਈ। ਇਹ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਰਾਹੀਂ ਛਪਵਾਈ ਗਈ ਅੰਗਰੇਜ਼ੀ ਦੀ ਪੁਸਤਕ 'ਗੁਰੂ ਗੋਬਿੰਦ ਸਿੰਘ' ਵਿਚੋਂ (ਸ਼ਾਇਦ 65 ਸਫ਼ੇ ਤੋਂ ਹਵਾਲਾ ਸੀ), ਜਿਸ ਦੇ ਲੇਖਕ ਜੀ. ਐਸ. ਗਰੇਵਾਲ ਅਤੇ ਐਸ. ਐਸ. ਬਲ ਹਨ। ਸ. ਗਰੇਵਾਲ ਪੁਸਤਕ ਲਿਖਣ ਸਮੇਂ ਤਾਂ ਪ੍ਰੋਫ਼ੈਸਰ ਹੀ ਸੀ, ਪਰ ਅੱਜਕਲ, ਬਕੌਲ ਸੰਤ ਮੇਹਰ ਸਿੰਘ, ਗੁਰੂ ਨਾਨਕ ਦੇਵ ਯੂਨੀਵਰਸਿਟੀ ਦਾ ਵਾਈਸ ਚਾਂਸਲਰ ਹੈ। ਲੇਖਕਾਂ ਨੇ ਦੱਸਿਆ ਕਿ ਨੰਦੇੜ ਵਿਚ ਦਸਮੇਸ਼ ਦੇ ਜੋਤੀ ਜੋਤ ਸਮਾਉਣ, ਪੰਜ ਪਿਆਰਿਆਂ ਸਮੇਂ ਬੱਕਰੇ ਝਟਕਾਣ ਤੇ ਉਨ੍ਹਾਂ ਕੋਲੋਂ ਅੰਮ੍ਰਿਤ ਛਕਣ, ਅਤੇ ਪੰਜ ਕਰਾਰ ਦੀ ਮਰਿਆਦਾ ਦੱਸਣ ਦੀ ਕੋਈ ਸਮਕਾਲੀ ਗਵਾਹੀ ਨਹੀਂ ਮਿਲਦੀ। ਸਿਖਾਂ ਵਿਚ ਆਦਿ ਤੇ ਦਸਮ ਗ੍ਰੰਥ ਇਕੋ ਜਿਹਾ ਸਥਾਨ ਰੱਖਦੇ ਸਨ, ਇਹ ਮਗਰੋਂ ਸਿੰਘ ਸਭਾ ਨੇ

ਹੀ ਕੁਝ ਐਸੀ ਧਾਰਨਾਵਾਂ ਪੈਦਾ ਕੀਤੀਆਂ ਕਿ ਅੱਜ ਉਹ ਸਰਬਮਾਨ ਹੋ ਗਈਆਂ ਸਨ।

ਜਦੋਂ ਮੈਂ ਸਤਿਗੁਰੂ ਜੀ ਪਾਸ ਗਿਆ ਤਾਂ ਸੱਚੇ ਪਾਤਸ਼ਾਹ ਜੀ ਨੇ ਇੱਛਾ ਪ੍ਰਗਟ ਕੀਤੀ ਕਿ ਜੇ ਅਜੇਹੇ ਸੱਜਣ ਇਤਿਹਾਸ ਲਿਖਣ ਤੋਂ ਘਪਲੇ ਟਪਲੇ ਨਹੀਂ ਮਾਰਨਗੇ, ਵਧੇਰੇ ਸੱਚਾਈ ਨਾਲ ਲਿਖਣਗੇ। ਇਹਨਾਂ ਨੂੰ ਕਿਸੇ ਨੇ ਪੁਰਾਣੀਆਂ ਮਾਨਤਾਵਾਂ ਨੂੰ ਛੱਡ ਕੇ ਪੁਸਤਕ ਲਿਖਣ ਲਈ ਤਾੜਿਆ ਹੈ, ਪਰ ਉਨ੍ਹਾਂ ਡਟਵਾਂ ਉੱਤਰ ਦਿੱਤਾ ਹੈ ਕਿ ਬੇ-ਸਬੂਤ ਇਤਿਹਾਸ, ਇਤਿਹਾਸ ਨਹੀਂ ਹੁੰਦਾ, ਮਾਨਤਾਵਾਂ ਹੀ ਹੁੰਦੀਆਂ ਹਨ।

ਅੱਜ ਦੀਵਾਨ ਦਾ ਅਰੰਭ ਅਤੇ ਅੰਤ ਰਾਗੇਸ਼ਵਰੀ ਵਿਚ ਤਿੰਨ ਤਾਲ ਵਿਚ *'ਗੁਰ ਜੀ ਕੇ ਦਰਸਨ ਕਉ ਬਲਿ ਜਾਉ'* ਨਾਲ ਹੀ ਹੋਇਆ। ਮਨਮੋਹਕ ਗਾਇਨ ਸੀ ਘੁੱਲੇ ਹੋਰਾਂ ਦਾ।

ਸੰਤ ਤਰਸੇਮ ਸਿੰਘ ਮੈਨੂੰ ਦੱਸਿਆ ਕਿ ਆਮ ਕਰਕੇ ਪੂਰਨ ਸਿੰਘ ਰਾਏ ਮਹਾਰਾਜ ਨਿਹਾਲ ਸਿੰਘ ਜੀ ਦਾ ਪੱਖੀ ਰਿਹਾ ਹੈ ਤੇ ਪਿੰਡ ਵਿਚ ਕਦੇ ਵੀ ਉੱਠੀ ਮੁਖ਼ਾਲਫ਼ਤ ਦੇ ਪਾਸੇ ਖਲੋਤਾ ਹੁੰਦਾ ਸੀ; ਪਰ ਹੁਣ ਗਰੀਬੀ ਨੇ ਢਾਹ ਲਿਆ ਤੇ ਦਵਾਈ ਦੀ ਲੋੜ ਪਈ ਤਾਂ ਸਤਿਗੁਰੂ ਜੀ ਨੂੰ ਬੇਨਤੀ ਪੱਤਰ ਲਿਖ ਕੇ ਤਰਲਾ ਮਾਰਿਆ। ਦੀਨ ਦਿਆਲ ਜੀ ਨੇ ਦੁਆਈ ਦਾ ਖ਼ਰਚਾ 250/= ਤੁਰਤ ਦੇ ਦਿੱਤਾ:

ਇਹਨੀਂ ਦਿਨੀਂ ਸਤਿਗੁਰੂ ਜੀ ਦੇ ਅੰਗ ਰਖਿਅਕ ਹੇਠ ਲਿਖੇ ਹਨ:

*1. ਸੰਤ ਟਹਿਲ ਸਿੰਘ ਨਕੌੜਾ, ਡਾਇਰੈਕਟਰ ਰਾਣੀਆਂ ਕੋ-ਆਪ. ਸੁਸਾਇਟੀ, (ਮੁਖੀ)*
*2. ਸੰਤ ਸਵਰਨ ਸਿੰਘ ਸੰਤ ਨਗਰ, (ਪਿਆਰਾ ਸਿੰਘ ਨਾਥ ਦਾ ਭਾਈ)*
*3. ਸ੍ਰੀ ਜਸਬੀਰ ਸਿੰਘ ਚੇਲੇ ਕਾ, ਸੰਤ ਨਗਰ, ਸਰਸਾ, ਹਰਿਆਣਾ*
*4. ਸੰਤ ਬਲਦੇਵ ਸਿੰਘ ਰਾਣੀਆਂ, ਸੰਤ ਨਗਰ, ਸਰਸਾ, ਹਰਿਆਣਾ*
*5. ਸ. ਗੁਰਬਖਸ਼ ਸਿੰਘ ਟਿੱਬੀ, (ਇਕ ਹੱਥ ਮਾਲਾ, ਦੂਜੇ ਹੱਥ ਬੰਦੂਕ)*

ਦੀਵਾਨ ਉਪਰੰਤ ਅੱਧਾ ਕੁ ਘੰਟਾ ਵਾਲੀਬਾਲ ਦੀ ਖੇਡ ਵੇਖ ਕੇ ਸਤਿਗੁਰੂ ਜੀ ਕੋਠੀ ਪਧਾਰੇ ਪਰ ਹੁਕਮ ਦੇ ਗਏ ਕਿ ਸੰਗੀਤਕਾਰ 6 ਵਜੇ ਕੋਠੀ ਆ ਜਾਣ।

5.30 ਵਜੇ ਮੈਂ ਸੁਖਦੇਵ ਸਿੰਘ, ਸਿੰਦਰੀ ਕੇ ਘਰ ਪਹਿਲੀ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਦੀ ਦੋ-ਮਿੰਟੀ ਤਕਰੀਰ ਸੁਣੀ, ਗੰਭੀਰ, ਧੀਰ ਤੇ ਦ੍ਰਿੜ੍ਹ, ਸਾਰੇ ਭਾਰਤ ਵਾਸੀਆਂ ਨੂੰ ਸ਼ੈਤਾਨੀ ਤਾਕਤਾਂ ਤੋਂ ਸੁਚੇਤ ਹੋ ਕੇ ਬਚਣ ਦੀ ਲੋੜ ਤੇ ਸਭ ਲੋਕਾਂ ਦੀ ਜ਼ਾਮਨੀ।

ਪੁੱਤਰ ਨੇ ਮਾਂ ਨੂੰ ਨਾ ਮਾਤਾ ਨਾ ਬੀਤ ਚੁੱਕਾ ਪ੍ਰਧਾਨ ਮੰਤਰੀ ਕਿਹਾ। ਕੇਵਲ ਇੰਦਰਾ ਗਾਂਧੀ ਜੀ ਦਾ ਦੇਸ਼ ਵਾਸਤੇ ਇਕੱਠਾ ਤੇ ਉਨਤੀ ਦਾ ਸੁਪਨਾ ਸਾਕਾਰ ਕਰਨ ਵਾਸਤੇ ਕਹਿਣਾ ਸੀ। ਬਦਕਿਸਮਤੀ ਦੱਸੀ ਕਿ ਸ਼ੈਤਾਨ ਲੋਕਾਂ ਨੇ ਅੱਗਾਂ ਲਾਈਆਂ, ਲੁਟ-ਮਾਰ ਕੀਤੀ ਤੇ ਆਦਮੀ ਮਾਰੇ।



6 ਵਜੇ ਕਮਰਾ ਨੰ: 69 ਵਿਚ ਪੁੱਜੇ ਤਾਂ ਸਾਰਿਆਂ ਦੇ ਜੁੜਦੇ ਬਣਦਿਆਂ ਪੰਦਰਾਂ ਮਿੰਟ ਹੋ ਗਏ। ਸਤਿਗੁਰੂ ਜੀ ਆਏ ਤਾਂ ਸੁਖਦੇਵ, ਮੋਹਣ ਨੇ ਦੱਸਿਆ ਕਿ ਉਹ ਦੁਰਗਾ ਵਿਚ ਬੜਾ ਖ਼ਿਆਲ ਗਾਉਣਗੇ, ਇਕਤਾਲੇ ਵਿਚ। ਸ਼ੇਰ ਸਿੰਘ ਨੂੰ ਸਤਿਗੁਰੂ ਜੀ ਪੁਛਿਆ: ਤੂੰ ਕਦੇ ਗਧਾ ਦੁੰਬ ਤਾਰ ਸੁਣੀ ਹੈ ? ਜੇ ਨਹੀਂ ਸੁਣੀ ਤਾਂ ਮਹਾਰਾਜ ਜੀ ਨੂੰ ਪੁੱਛ ਵੇਖੀਂ। ਸਤਿਗੁਰੂ ਜੀ ਨੇ ਨਿਜੀ ਨਾਮ ਸਿਮਰਨ ਦੀ ਅਰਦਾਸ ਕਰ ਲਈ ਤਾਂ ਮੋਹਣ-ਸੁਖਦੇਵ ਹੁਰਾਂ ਗਾਉਣ ਦੀ ਆਗਿਆ ਲਈ। ਬਹੁਤ ਸੁਰ ਹੋਏ ਤਾਨਪੂਰੇ ਨਾਲ ਸੁਰ ਮੇਲ ਕੇ ਜੋੜੀ ਨੇ ਗਾਉਣਾ ਸ਼ੁਰੂ ਕੀਤਾ:

*ਅਹੋ ਜੀ ਨਾ ਬੋਲੋ ਹਮ ਸੋਂ ਆਜ।*
*ਅੰਤਰਾ: ਜਾਇ ਬਸਉ ਵਹੀਂ, ਬਿਤਾਵਹੁ ਰਤੀਆਂ*
*ਹਮ ਸੋ ਨ ਉਨ ਕਾਜ।*

ਏਧਰ ਵੱਡੇ ਖ਼ਿਆਲ ਨੂੰ ਰਾਗ ਦੁਰਗਾ ਤਾਲ ਇਕ ਤਾਲਾ ਵਿਚ ਗਾਉਣਾ ਸ਼ੁਰੂ ਹੋਇਆ ਅਤੇ ਮੈਨੂੰ ਸਤਿਗੁਰੂ ਜੀ ਵਾਸਤੇ ਡੱਠੇ ਮੇਰੇ ਕੋਲ ਪਏ ਮੰਜੇ ਉਤੋਂ ਸ੍ਰੀ ਸਤਿਗੁਰੂ ਜੀ ਦੀਆਂ ਦੁਹਾਂ ਜੇਬਾਂ ਦਾ ਸਾਮਾਨ ਨੋਟ ਕਰਨ ਨੂੰ ਮਿਲ ਗਿਆ। ਛੇ ਛੋਟੀਆਂ ਛੋਟੀਆਂ ਚੀਜ਼ਾਂ

1. ਡੱਬੀਬੰਦ ਕਮਾਨੀਦਾਰ ਸੁਨਹਿਰੀ ਐਨਕ (ਡੱਬੀ ਚਪਟੀ ਤੇ ਸੁਨਹਿਰੀ)
2. ਚੱਕੋਰ, ਬੰਦ ਡਬੀ ਵਿਚ ਸੀਕੋ ਦੀ ਇਲੈਕਟ੍ਰਾਨਿਕ ਘੜੀ (ਖੋਲ ਚੜ੍ਹੀ)
3. ਸਫੈਦ ਪਾਰਕਰ ਪੈਨ
4. ਗਲੇ ਨਾਲ ਸਬੰਧਿਤ ਕੁਝ ਗੋਲੀਆਂ ਵਾਲੀ ਗੋਲ ਪਤਲੀ ਡੱਬੀ
5. ਪਲਾਸਟਿਕ ਦੀ ਛੋਟੀ ਜਿਹੀ ਜਲ ਸ਼ੀਸ਼ੀ
6. ਪਤਲੀ ਜਿਹੀ ਛੋਟੀ ਸਲਿੱਪ ਕਾਪੀ

8 ਵਜੇ ਤਾਂ ਦੁਰਗਾ ਦਾ ਹੀ ਛੋਟਾ ਖ਼ਿਆਲ ਸ਼ੁਰੂ ਹੋ ਗਿਆ: ਤਾਲ ਤਿੰਨ ਵਿਚ:

ਜੈ ਜੈ ਜੈ ਦੁਰਗੇ ਮਾਤਾ ਭਵਾਨੀ
ਸਭ ਜਗਤ ਕੋ ਦੁਖ ਹਰਨੀ॥ ਪਾਪ ਨਿਵਾਰਨੀ, ਮਹਿਖਾਸੁਰ ਮਰਦਨੀ
ਰਾਮਦਾਸ ਚਰਨ ਗਹੇ, ਦਇਆਰੀ, ਸ਼ਿਵਾਨੀ, ਭਵਾਨੀ॥

ਮੋਹਣ-ਸੁਖਦੇਵ ਸਿੰਘ ਬਿਦ ਬਿਦ ਗਾ ਰਹੇ ਸਨ, ਤਾਨਾਂ, ਸਰਗਮਾਂ ਨਹਿਲੇ ਤੇ ਦਹਿਲੇ ਵਾਂਗ ਪੈ ਰਹੀਆਂ ਸਨ। ਪੰਦਰਾਂ ਮਿੰਟ ਵਿਚ ਇਹ ਮੁਕਿਆ ਤਾਂ ਮੋਹਣ ਸਿੰਘ ਨੇ ਬੇਨਤੀ ਕੀਤੀ ਕਿ ਉਨ੍ਹਾਂ ਗੁਰੂ ਜੀ (ਰਾਜਨ ਸਾਜਨ) ਦੀ ਇਕ ਬੰਦਸ਼ ਤੇ ਸ਼ਬਦ ਜੋੜਿਆ ਹੈ ਰਾਗ ਪੂਰੀਆ ਵਿਚ, ਜੇ ਹੁਕਮ ਹੋਵੇ ਤਾਂ। ਹੁਕਮ ਹੋ ਗਿਆ।

ਸਾਜਨ ਤੇਰੇ ਚਰਨ ਕੀ ਹੋਇ ਰਹਾਂ ਸਦ ਧੂਰ।

ਪੰਜ ਕੁ ਮਿੰਟ ਲਈ ਗੰਵਿਆ ਗਿਆ ਤੇ ਰਾਗ ਸਭਾ ਬਰਖ਼ਾਸਤ ਹੋ ਗਈ।

# 3 ਨਵੰਬਰ 1984, ਸ਼ਨੀਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਸਮੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦੋ ਮਹੱਤਵਪੂਰਣ ਵਿਅਕਤੀ ਆਏ। ਇਹਨਾਂ ਨਾਲ ਲੁਧਿਆਣੇ ਤੋਂ ਸ. ਮਨਜਿੰਦਰ ਸਿੰਘ ਪਟਵਾਰੀ-ਪੁੱਤਰ, ਅਤੇ ਸ. ਗੁਰਦੇਵ ਸਿੰਘ ਪਟਵਾਰੀ ਆਏ।

7.00 ਵਜੇ ਮੈਂ ਤਰਸੇਮ ਸਿੰਘ ਵੱਲ ਗਿਆ ਤਾਂ ਉਸ ਦੱਸਿਆ ਕਿ ਤੁਹਾਡੇ ਕੰਮ ਦੇ ਦੋ ਆਦਮੀ ਸਤਿਗੁਰੂ ਜੀ ਪਾਸ ਬੈਠੇ ਹਨ। ਮੈਂ ਤੁਰ 69 ਨੰ: ਕਮਰੇ ਵਿਚ ਪੁੱਜਾ। ਸਤਿਗੁਰੂ ਜੀ ਸੋਫੇ ਉਤੇ, ਅਤੇ ਉਨ੍ਹਾਂ ਦੇ ਸਾਹਮਣੇ ਫ਼ਰਸ਼ੀ ਚਟਾਈਆਂ ਤੇ ਜਿਹੜੇ ਦੋ ਹੋਰਨਾਂ ਨਾਲ ਬੈਠੇ ਸਨ ਉਨ੍ਹਾਂ ਦੇ ਸਾਹਮਣੇ ਕਟੇ ਹੋਏ ਸੇਬਾਂ ਦੀਆਂ ਫਾੜੀਆਂ ਅਤੇ ਦੁੱਧ ਦੇ ਗਲਾਸ ਪਏ ਸਨ। ਇਹਨਾਂ ਨਾਲ ਇਕ ਬੱਚਾ ਵੀ ਸੀ। ਦਰਸ਼ਕ ਦੇ ਤੌਰ ਤੇ ਸ. ਮਨਜਿੰਦਰ ਸਿੰਘ, ਸ. ਗੁਰਦੇਵ ਸਿੰਘ, ਸ੍ਰੀ ਬਲਦੇਵ ਸਿੰਘ ਕਾਕੂ, ਸ. ਜਸਵੰਤ ਸਿੰਘ ਕੱਲ੍ਹਾ ਆਦਿ ਹੋਰ ਵੀ ਕੁਝ ਆਦਮੀ ਸਨ।

ਇਕ ਮੋਟੇ-ਤਾਜ਼ੇ ਭਾਰੀ-ਭਰਕਮ ਸਰੀਰ ਵਾਲੇ ਜਿਸਦੀ ਕਾਟਵੀਂ ਦਾੜ੍ਹੀ ਤੇ ਕੱਟੇ ਹੋਏ ਕੇਸ ਸਨ, ਵੱਲ ਤਕਾ ਕੇ ਸਤਿਗੁਰੂ ਜੀ ਨੇ ਮੈਨੂੰ ਦੱਸਿਆ: ਇਹ ਸ਼ਾਮ ਸਿੰਘ ਹਨ ਲੁਧਿਆਣੇ ਤੋਂ। ਤਕੜੇ ਸ਼ਾਕਾਹਾਰੀ ਆਗੂ ਹਨ। ਮੇਰੇ ਨਾਲ ਇਹਨਾਂ ਦੀ ਜਾਣ-ਪਛਾਣ ਉਦੋਂ ਹੋਈ ਜਦੋਂ ਕਾਂਗਰਸ ਪ੍ਰਧਾਨ ਨਿਜਲਿੰਗੱਪਾ ਨਾਲ ਇਹ ਆਏ। ਉਹ ਮਹਾਰਾਜ ਨਿਹਾਲ ਸਿੰਘ ਜੀ ਦਾ ਫਾਰਮ ਪੁੱਛਦੇ ਫਿਰਦੇ ਸਨ, ਪਰ ਇਹਨਾਂ ਕਿਹਾ, ਉਹ ਫਾਰਮ ਭੈਣੀ ਸਾਹਿਬ ਹੈ, ਆਓ ਲੈ ਚੱਲਦਾ ਹਾਂ, ਤਾਂ ਇਹ ਏਥੇ ਲੈ ਆਏ।

ਸ. ਸ਼ਾਮ ਸਿੰਘ ਨੇ ਕਿਹਾ: ਮਹਾਰਾਜ ਜੀ ਆਪ ਨੇ ਨਿਜਲਿੰਗੱਪਾ ਨਾਲ ਐਸੀਆਂ ਜੱਫੀਆਂ ਪੁਆ ਦਿੱਤੀਆਂ ਕਿ ਇਕ ਵਾਰ ਉਹ ਮੈਨੂੰ ਪੰਜਾਬ ਸਰਕਾਰ ਦਾ ਮੁਖੀ ਬਣਾ ਦੇਣ ਲੱਗਾ, ਮੇਰਾ ਸ਼ਾਮ ਪ੍ਰਸ਼ਾਦ ਨਾਮ ਰੱਖ ਕੇ।

ਦੂਜੇ ਵਿਅਕਤੀ, ਜਿਸ ਦੀ ਠੋਡੀ ਸਫ਼ਾਚੱਟ, ਸਿਰ ਤੇ ਕੱਟੇ ਹੋਏ ਕਲਫ਼ ਲੱਗੇ ਵਾਲ਼, ਢਕੇ ਹੋਏ ਇਕ ਰੁਮਾਲ ਨਾਲ, ਵੱਲ ਤਕਾ ਕੇ ਸਤਿਗੁਰੂ ਜੀ ਦੱਸਿਆ: ਇਹ ਕੇ. ਐਲ. ਮਹਾਜਨ ਹੈ ਅਤੇ ਮੇਰੇ ਇਕ-ਦੋ ਫੋਟੋ ਲੈਣ ਉਪਰੰਤ ਆਪ ਜੀ ਇਨ੍ਹਾਂ ਨੂੰ ਛਕਣ ਛਕਾਣ ਕਰਨ ਹਿੱਤ ਉਠ ਕੇ ਚਲੇ ਗਏ।

ਬਾਅਦ ਵਿਚ ਮਾਲੂਮ ਹੋਇਆ ਕਿ ਸ੍ਰੀ ਸ਼ਾਮ ਸਿੰਘ ਸਰਬ ਭਾਰਤੀ ਸ਼ਾਕਾਹਾਰੀ ਨਸ਼ਾਬੰਦੀ ਸੰਸਥਾ ਦੇ ਸਕੱਤਰ, ਪੰਜਾਬ ਪ੍ਰਦੇਸ਼ (ਕਾਂਗਰਸ ਆਈ), ਕਿਸਾਨ ਦਲ ਦੇ ਚੇਅਰਮੈਨ, ਲੁਧਿਆਣਾ ਵਿਖੇ ਸ਼ਾਕਾਹਾਰੀ ਮੁਹੱਲਾ ਪ੍ਰੇਮ ਨਗਰ ਦੇ ਉਸਰੱਈਏ, 15



(Beetey diyan Parain)
Proofs 3nd

ਲੱਖ ਰੁਪਏ ਲੁਆ ਕੇ ਸ਼ਮਸ਼ਾਨ ਘਾਟ, ਸੁਰਗ ਆਸ਼ਰਮ ਬਣਾਉਣ ਵਾਲੇ ਜ਼ਿਮੀਂਦਾਰ ਹਨ। ਇਹ ਸੱਜਣ ਪ੍ਰੇਮੀ, ਉਦਾਰ ਤੇ ਮਹਤਵਾਕਾਂਖੀ ਹੈ। ਇਸਨੇ ਸ੍ਰੀ ਕੇ. ਐਲ. ਮਹਾਜਨ ਬਾਰੇ ਦੱਸਿਆ ਕਿ ਖ਼ੁਦ ਤਾਂ ਇਕ ਸਮਰੱਥ ਵਪਾਰੀ ਹਨ, ਪਰ ਸ. ਭਗਵੰਤ ਸਿੰਘ ਐਡਵੋਕੇਟ, ਜਨਰਲ ਪੰਜਾਬ ਗੌਰਮਿੰਟ ਦੇ ਦਾਮਾਦ ਹੋਣ ਕਰਕੇ ਨਾਮਧਾਰੀਆਂ ਦੇ ਸਹੀ ਕੇਸਾਂ ਵਿਚ ਸਿਫ਼ਾਰਸ਼ੀ ਹੁੰਦੇ ਹਨ। ਤੀਸਰਾ ਜਣਾ ਕਿਸ਼ੋਰ, ਸਤਬੀਰ ਸਿੰਘ, ਸ਼ਾਮ ਸਿੰਘ ਜੀ ਦਾ ਪ੍ਰਥਮ ਸਪੁੱਤਰ ਹੈ।

ਗੱਲਬਾਤ ਚੱਲਦਿਆਂ ਉਸ ਨੇ ਦੱਸਿਆ ਕਿ ਜਿਸ ਐਤਵਾਰ ਸ੍ਰੀ ਸਤਿਗੁਰੂ ਜੀ 9 ਵਜੇ ਰਾਤੀਂ (ਸਵਰਗਵਾਸੀ) ਪ੍ਰਧਾਨ ਮੰਤਰੀ ਨੂੰ ਮਿਲਣ ਗਏ, ਓਦਣ ਉਨ੍ਹਾਂ ਨੂੰ ਮੈਡਮ ਨੇ ਦੱਸਿਆ ਸੀ ਕਿ ਬਲਿਊ ਸਟਾਰ ਐਕਸ਼ਨ ਪਿਛੋਂ ਜਦੋਂ ਅਗਲੇ ਦਿਨ ਰਾਸ਼ਟਰਪਤੀ ਗਿਆਨੀ ਜ਼ੈਲ ਸਿੰਘ ਜੀ ਹਰਿਮੰਦਰ ਸਾਹਿਬ ਗਏ ਤਾਂ ਆਪ ਜੀ ਨਾਲ ਸਿੰਘ ਸਾਹਿਬਾਨ ਚੋਂ ਗਿਆਨੀ ਸਾਹਿਬ ਸਿੰਘ ਜੀ ਸਨ; ਜਿਨ੍ਹਾਂ ਨੇ ਮਿਲਟਰੀ ਐਕਸ਼ਨ ਦੌਰਾਨ ਮੁਸ਼ਕਲਾਂ ਦਾ ਜ਼ਿਕਰ ਅੱਤਵਾਦੀਆਂ ਦੀਆਂ ਜ਼ਿਆਦਤੀਆਂ ਤੋਂ ਸ਼ੁਰੂ ਕੀਤਾ ਪਰ ਜਦੋਂ ਇਕ ਅੱਤਵਾਦੀ ਸੇਵਾਦਾਰ ਨਾਲ ਰਲ ਪਿਆ ਤਾਂ ਸਾਹਿਬ ਸਿੰਘ ਜੀ ਇਕਦਮ ਮੋੜ ਕੱਟ ਗਏ। ਉਹ ਫੌਜ ਦੀਆਂ ਗੋਲੀਆਂ ਦੇ ਨਿਸ਼ਾਨ ਦਿਖਾਉਣ ਲਗ ਪਏ।

ਅਸੀਂ ਕੋਈ 15 ਕੁ ਮਿੰਟ ਹੋਰ ਬੈਠੇ ਰਹੇ ਅਤੇ ਦੁੱਧ ਚਾਹਟੇ ਦੇ ਗਿਲਾਸ ਖ਼ਾਲੀ ਕੀਤੇ।

ਸ. ਸ਼ਾਮ ਸਿੰਘ ਨੇ ਸਤਿਗੁਰਾਂ ਦੇ ਤੁਰਨ ਸਮੇਂ ਕਿਹਾ ਸੀ: ਸ੍ਰੀ ਹਜ਼ੂਰ ਦਾ ਪ੍ਰੇਮ ਸਾਡੇ ਤੇ ਅਬਾਕ ਗਤੀ ਨਾਲ ਬਰਸਦਾ ਹੈ, ਉਹਦੇ ਕਾਰਨ, ਇਹਨਾਂ ਚਰਨਾਂ ਵਿਚ ਆਉਣ ਦੀ ਖਿੱਚ ਬਣੀ ਹੀ ਰਹਿੰਦੀ ਹੈ।

12 ਕੁ ਵਜੇ ਮੈਂ ਕਲਮ ਵਿਚ ਸਿਆਹੀ ਭਰਨ ਲਈ ਬਲਿਊ ਇੰਕ ਦੀ ਭਾਲ ਵਿਚ ਜਸਵੰਤ ਸਿੰਘ ਕੱਲ੍ਹਾ ਦਾ ਪਤਾ ਕਰਨ ਨਿਕਲਿਆ ਤਾਂ ਮੇਰਾ ਧਿਆਨ ਛੋਟੇ ਲੰਗਰ ਦੇ ਬਰਤਨਾਂ ਵਾਲੇ ਹਾਰੇ ਵੱਲ ਪਿਆ। ਠਾਕੁਰ ਉਦੈ ਸਿੰਘ ਜੀ ਦੇ ਘਰੋਂ ਬੀਬੀ ਗੁਰਸ਼ਰਨ ਕੌਰ ਜੀ ਬਰਤਨ ਮਾਂਜਣ ਦੀ ਸੇਵਾ ਕਰ ਰਹੇ ਸਨ।

ਅੱਜ ਕਲ੍ਹ ਦਿਨੇ ਕਰਾਰੀ ਧੁੱਪ, ਰਾਤੀਂ ਲੇਫ਼ਯੋਗ ਠੰਢ ਪੈ ਰਹੀ ਹੈ। ਮੌਸਮ ਸੁਖਾਵੇਂ ਹਾਲ ਵਿਚ ਹੈ।

ਸਤਿਗੁਰੂ ਜੀ 11 ਕੁ ਵਜੇ ਬਿਰਧਾਂ ਵੱਲ ਗਏ ਸਨ। ਮੈਂ ਓਧਰ ਨਾ ਜਾ ਕੇ ਸਵਰਗਵਾਸੀ ਸ੍ਰ ਭਗਤ ਸਿੰਘ ਸਪੁੱਤਰ ਸ੍ਰ ਉੱਤਮ ਸਿੰਘ ਕੇ ਘਰ ਪੁੱਜਾ। ਇਹ ਭੀ ਪੰਡਤ ਨਰਾਇਣ ਸਿੰਘ ਜੀ ਦੇ ਪੋਤਰਾ ਸਨ, ਸ੍ਰ ਦਰਬਾਰਾ ਸਿੰਘ ਜੀ ਦੇ ਪੜਪੋਤਰੇ। ਸਤਿਗੁਰੂ ਜੀ ਦੀ ਕੁਲ ਨਾਲ ਸਬੰਧਿਤ ਹਨ। ਭਗਤ ਸਿੰਘ ਜੀ (72) ਦੇ ਘਰ ਉਹਨਾਂ ਦੀ ਬਿਰਧ ਪਤਨੀ ਕੱਠੀ ਹੋਈ ਬੈਠੀ ਸੀ। ਵੱਡੀਆਂ ਦੋਵੇਂ ਨੂੰਹਾਂ, ਇਕ

ਚੰਡੀਗੜ੍ਹੋਂ ਦੂਜੀ ਲੁਧਿਆਣਿਓਂ ਆਈਆਂ ਹੋਈਆਂ ਸਨ। ਤੀਸਰੇ ਛੋਟੇ ਪੁੱਤਰ ਮੋਹਣ ਸਿੰਘ ਦੇ ਘਰੋਂ ਇਥੇ ਹੀ ਰਹਿ ਕੇ ਬਿਰਧ ਦੀ ਸੇਵਾ ਕਰਦੀ ਰਹੀ ਹੈ। ਭਾਈ ਭਗਤ ਸਿੰਘ ਦੇ ਲੜਕਿਆਂ ਦਾ ਨਾਮ ਇਸ ਪ੍ਰਕਾਰ ਹੈ: ਵੱਡਾ ਸੰਤ ਨਛੱਤਰ ਸਿੰਘ ਚੰਡੀਗੜ੍ਹ, ਸਰਦਾਰ ਜੀ ਦੇ ਘਰੋਂ ਬੀਬੀ ਬੜੀ ਸੰਤੁਸ਼ਟ ਸੀ ਕਿ ਸ੍ਰਦਾਰ ਜੀ ਦੇ ਗੁਜ਼ਰਨ ਤੋਂ ਇਕ ਦਿਨ ਪਹਿਲਾਂ ਦਰਸ਼ਨ ਦੇ ਕੇ ਸਤਿਗੁਰਾਂ ਨੇ ਉਸ ਦੇ ਪਤੀ ਲਈ ਸੁਰਗ ਦੇ ਬੂਹੇ ਖੋਲ੍ਹ ਦਿੱਤੇ ਹਨ।

ਸ੍ਰੀ ਸਤਿਗੁਰੂ ਜੀ ਸ਼ਾਇਦ ਨਹਿਰ ਰੋਪੜ ਤੇ ਚਲੇ ਗਏ ਹਨ। ਨਹੀਂ, ਉਹ ਤਾਂ ਕੋਠੀ ਆ ਕੇ ਬਿਰਾਜ ਗਏ ਹਨ।

12.30 ਵਜੇ ਦੁਪਹਿਰੇ ਲੁਧਿਆਣੇ ਦੇ ਸ. ਸੁਰਿੰਦਰ ਸਿੰਘ-ਜਸਬੀਰ ਸਿੰਘ ਆਏ। ਕਹਿੰਦੇ ਹਨ ਲੁਧਿਆਣੇ ਭਾਪਿਆਂ ਦਾ ਇਲਾਕਾ ਬਦਅਮਨੀ ਲਈ ਸਾਲਾਹ-ਮਸ਼ਵਰੇ ਕਰ ਰਿਹਾ ਸੀ। 11 ਵਜੇ ਉਥੇ ਵੀ ਕਰਫਿਊ ਲੱਗ ਗਿਆ ਹੈ, ਇਹਨਾਂ ਦੇ ਚੱਲਣ ਤੋਂ ਪਿਛੋਂ। ਅੱਜ ਇੰਦਰਾ ਗਾਂਧੀ ਦਾ ਸਸਕਾਰ ਦਿਨ ਹੈ। ਦਿੱਲੀ ਫ਼ੌਜ ਦੇ ਹਵਾਲੇ ਹੈ। ਵਿਦੇਸ਼ਾਂ ਦੇ ਪ੍ਰਧਾਨ ਅਤੇ ਪ੍ਰਧਾਨ ਮੰਤਰੀ ਵੱਡੇ ਵੱਡੇ ਡੈਲੀਗੇਸ਼ਨਾਂ ਨਾਲ ਦਿੱਲੀ ਪਹੁੰਚ ਰਹੇ ਹਨ। ਇਹ ਵੀ ਜਸਬੀਰ ਸਿੰਘ ਨੇ ਦੱਸਿਆ ਕਿ ਬਰਤਾਨੀਆਂ ਦੀ ਪ੍ਰਧਾਨ ਮੰਤਰੀ ਥੈਚਰ ਨੇ ਐਲਾਨ ਕੀਤਾ ਹੈ ਕਿ ਖ਼ਾਲਿਸਤਾਨੀ ਸਰਗਰਮੀਆਂ ਵਾਲਿਆਂ ਨੂੰ ਯੂ. ਕੇ. ਵਿਚੋਂ ਕੱਢ ਦਿੱਤਾ ਜਾਵੇਗਾ।

ਵਿਦੇਸ਼ੀ ਪੈਸੇ ਦੇ ਜ਼ੋਰ ਨਾਲ ਦੇਸ਼ ਬਰਬਾਦ ਕਰਨ ਵਾਲਿਆਂ ਲਈ ਇਹ ਤਾੜਨਾ ਕਾਫ਼ੀ ਹੈ, ਜਦੋਂ ਕਿ ਬਰਤਾਨਵੀ ਸਾਮਰਾਜ ਨੇ ਹੀ ਵੱਖਵਾਦ ਲਈ ਪਹਿਲ ਕੀਤੀ ਹੋਈ ਸੀ।

ਦੇਸ਼ ਦੇ ਬਹੁਤੇ ਹਿੱਸਿਆਂ ਵਿਚ ਕਰਫ਼ਿਊ ਤੇ ਫ਼ੌਜੀ ਤਲਸਤ ਹੈ। ਬਾਂਦਰਾਂ ਦੀ ਘਸਾਈ ਤੀਲੀ ਘਰ ਨੂੰ ਸਾੜ ਸਕਦੀ ਹੈ। ਦੇਸ਼ਾਂ-ਵਿਦੇਸ਼ਾਂ ਵਿਚ ਸਿੱਖਾਂ ਨੂੰ ਨੁਕਸਾਨ ਪਹੁੰਚਾਉਣ ਵਿਚ ਵੀ ਅੱਤਵਾਦੀ-ਵੱਖਵਾਦੀ ਸਫ਼ਲ ਰਹੇ ਹਨ।

ਸ. ਸੁਰਿੰਦਰ ਸਿੰਘ ਤੋਂ ਪਤਾ ਲੱਗਾ ਹੈ ਕਿ ਸਤਿਗੁਰੂ ਜੀ ਨੂੰ ਦਿੱਲੀ ਵਾਲੇ ਸਿੱਖਾਂ ਦਾ ਫਿਕਰ ਸੀ। ਪਰ ਨਾ ਸੇਵਾ ਸਿੰਘ ਨਾ ਹੀ ਪ੍ਰੀਤਮ ਸਿੰਘ-ਰਮਣੀਕ ਸਿੰਘ ਨਾਲ ਸੰਪਰਕ ਹੋ ਰਿਹਾ ਹੈ। ਹੰਸਪਾਲ ਨੂੰ ਵੀ ਸਿੱਧਾ ਕੰਟੈਕਟ ਨਹੀਂ ਕੀਤਾ ਜਾ ਸਕਿਆ। ਚੰਡੀਗੜ੍ਹ ਦੁਆਰਾ ਤਾਲਮੇਲ ਬਿਠਾਇਆ ਹੈ। ਉਨ੍ਹਾਂ ਦੱਸਿਆ ਹੈ ਕਿ ਦਿੱਲੀ ਵਿਚ ਲਗਭਗ ਅਮਨ ਹੈ, ਉਹ ਵੀ ਸੁਰੱਖਿਅਤ ਹਨ।

ਉਂਜ ਦੇਸ਼ ਦੇ ਸਾਰੇ ਪ੍ਰਾਂਤਾਂ ਵਿਚ, ਅਕਾਲੀਆਂ, ਅੱਤਵਾਦੀਆਂ ਵੱਲੋਂ ਬੀਜੇ ਜ਼ਹਿਰ ਦੇ ਸਿੱਟੇ ਕਈ ਥਾਵਾਂ ਤੇ ਪ੍ਰਗਟ ਹੋ ਰਹੇ ਹਨ। ਹਿੰਦੂ ਸਿੱਖਾਂ ਦਰਮਿਆਨ ਅਜੇ ਤਾਂ ਪਾੜਾ ਹੀ ਵਧ ਰਿਹਾ ਹੈ, ਅਕਲ ਕਦੋਂ ਪਰਤੇ, ਕੌਣ ਲਿਆਵੇ, ਇਹ ਤਾਂ ਸਮਾਂ ਹੀ ਦੱਸੇਗਾ।



ਦੇਸ਼ ਦੀ ਬੜੀ ਸੁਯੋਗ, ਦਲੇਰ, ਦੂਰਦਰਸ਼ੀ ਅਤੇ ਸਿਆਸੀ ਸੂਝ-ਬੂਝ ਦੀ ਸਿਖਰ ਵਾਲੀ ਪ੍ਰਧਾਨ ਮੰਤਰੀ, ਕਤਲ ਹੋਈ ਹੋਈ, ਅੰਤਮ ਵਿਦਾਈ ਲੈ ਕੇ ਦੇਹ-ਸਸਕਾਰ ਸਥਾਨ ਨੂੰ ਜਾ ਰਹੀ ਹੈ।

ਸ਼ਾਮ ਦੇ ਦੀਵਾਨ ਵਿਚ ਕਥਾ, ਨਿਤਨੇਮ ਤੋਂ ਬਾਦ ਹਰਬੰਸ ਸਿੰਘ ਘੁੱਲਾ ਸੁਖਦੇਵ ਸਿੰਘ-ਮੋਹਣ ਸਿੰਘ ਤੇ ਸੁੱਖੀ (ਤਬਲਾ) ਹੁਰਾਂ ਮਿਲਕੇ, *'ਰਾਜਨ ਕਵਨ ਤੁਮਾਰੈ ਆਵੈ'* ਗੰਵਿਆ (ਜੋਰ ਤੇ ਤਾਲ)। ਦੀਵਾਨ ਵਿਚ ਸ੍ਰੀ ਬੀ.ਐਸ. ਰਾਜਪੂਤ (ਬਲਦੇਵ ਸਿੰਘ ਰਾਜਪੂਤ) ਮੋਗੇ ਤੋਂ ਅਤੇ ਸ. ਦਵਿੰਦਰ ਸਿੰਘ ਸੋਖੋਂ ਐਕਸੀਅਨ ਲੁਧਿਆਣੇ ਤੋਂ ਇਕੱਠੇ ਸਮਰਾਲਿਓਂ ਹੋ ਕੇ ਆਏ। ਪਹਿਲਾ ਸੱਜਣ ਸ਼ੈਸ਼ਨ ਜੱਜ ਹੈ।

ਦੀਵਾਨ ਉਪਰੰਤ ਦੋਹਾਂ ਸੱਜਣਾਂ ਨੂੰ ਨਿਕਟ ਬੁਲਾ ਕੇ, ਪਾਸ ਬਿਠਾ ਕੇ ਉਨ੍ਹਾਂ ਦੀ ਜਾਣਕਾਰੀ ਲਈ ਤੇ ਜਿਵੇਂ ਰਾਜਪੂਤ ਤੁਸੀਂ ਕਿਵੇਂ ? ਸਾਡੀ ਗੋਤ ਹੈ ਜੀ' ਆਦਿ ਨਿੱਕੇ ਮੋਟੇ ਲੁੜੀਂਦੇ ਸਵਾਲ ਜਵਾਬ ਹੋਏ। ਸਤਿਗੁਰੂ ਜੀ ਨੇ ਉਨ੍ਹਾਂ ਨੂੰ ਕਿਹਾ: ਤੁਸੀਂ ਹਿੰਦੂ-ਸਿੱਖਾਂ ਲਈ ਕਠਿਨ ਦਿਨਾਂ ਵਿਚ ਨੱਠੇ ਤੁਰੇ ਫਿਰਦੇ ਹੋ, ਗੱਲ ਬਹੁਤ ਚੰਗੀ ਹੈ ਪਰ ਸਭਨਾਂ ਨੂੰ ਹੀ ਸੁਚੇਤ ਰਹਿਣ ਦੀ ਲੋੜ ਹੈ। ਵਿਸ਼ਵਾਸਘਾਤ ਅਤੇ ਬਦਲਾ ਇਸ ਵੇਲੇ ਭਾਰਤ ਦੀ ਆਤਮਾ ਤੇ ਛਾਏ ਹੋਏ ਹਨ। ਸਤਿਗੁਰੂ ਜੀ ਨੇ ਪੁੱਛਿਆ: ਤੁਸੀਂ ਏਥੇ ਕਿਵੇਂ ਆ ਗਏ ? ਅੱਜ ਕਲ੍ਹ ਤਾਂ ਭਜਨ ਭਗਤੀ ਵਾਲੀਆਂ ਥਾਵਾਂ ਤੇ ਜਾਣ ਦਾ ਕਿਸੇ ਨੂੰ ਵਿਹਲ ਹੀ ਨਹੀਂ ਮਿਲਦਾ।

ਸ੍ਰੀ ਰਾਜਪੂਤ ਨੇ ਦੱਸਿਆ ਕਿ ਉਹ ਪਿਛਲੇ ਦਿਨੀਂ ਵਲਾਇਤ ਵਿਚ ਗਏ ਸਨ। ਉਹਨਾਂ ਨੂੰ ਉਥੇ ਕੁਝ ਮਿੱਤਰ ਮਿਲੇ ਜਿਨ੍ਹਾਂ ਪਾਸੋਂ ਭੈਣੀ ਸਾਹਿਬ ਦੀ ਚਰਚਾ ਵੀ ਸੁਣੀ ਤੇ ਲਿਟ੍ਰੇਚਰ ਵੀ ਵੇਖਿਆ ਅਤੇ ਸਰਸੇ ਦੇ ਕੋਈ ਬੀਰ ਸਿੰਘ ਜੀ ਵੀ ਬਰਮਿੰਘਮ ਵਿਚ ਮਿਲੇ। ਮੈਂ ਆਪਣੇ ਇਸ ਕਲਾਸਫੈਲੋ ਨੂੰ ਆਖਿਆ: ਅੱਜ ਦਰਸ਼ਨ ਕਰ ਆਈਏ। ਸੋ ਕੇਵਲ ਦਰਸ਼ਨ ਕਰਨ ਹੀ ਆਏ ਹਾਂ।

ਦੋਹਾਂ ਦੀਆਂ ਸੁਪਤਨੀਆਂ ਏਨੇ ਨੂੰ ਕੋਲ ਆ ਖਲੋਤੀਆਂ। ਉਨ੍ਹਾਂ ਬਾਰੇ ਵੀ ਪੁੱਛ ਪੁਛਾ ਕੇ ਸੱਚੇ ਪਾਤਸ਼ਾਹ ਜੀ ਨੇ ਬਚਨ ਕੀਤਾ: ਲੁਧਿਆਣੇ ਦਾ ਸੁਰਿੰਦਰ ਸਿੰਘ ਹੈ, ਉਸ ਨੂੰ ਕਹਾਂਗੇ, ਤੁਹਾਨੂੰ ਮਿਲਦਾ ਰਹੇਗਾ। ਤੁਹਾਨੂੰ ਮਿਲ ਕੇ ਬਹੁਤ ਖ਼ੁਸ਼ੀ ਹੋਈ।

'ਆਪ ਜੀ ਦੀ ਕਿਰਪਾ ਹੋ ਗਈ, ਦਰਸ਼ਨ ਹੋ ਗਏ। ਇਹੋ ਤਮੰਨਾ ਸੀ।' ਸ੍ਰੀ ਰਾਜਪੂਤ ਨੇ ਆਖਿਆ ਅਤੇ ਉਹ ਵਿਦਾ ਹੋ ਗਏ। ਸਤਿਗੁਰੂ ਜੀ ਕੋਠੀ ਨੂੰ ਆ ਗਏ।

ਕੁਝ ਸਮਾਂ ਵਾਲੀਵਾਲ ਖੇਡ ਵਿਚ ਖਲੋ ਕੇ ਆਰਾਮ ਕਰਨ ਹਿਤ ਪਧਾਰੇ।

ਮੈਂ ਫੇਰ 6 ਵਜੇ ਨਵੀਂ ਕੋਠੀ ਗਿਆ। ਕਮਰਾ ਨੰ: 69 ਸੁਖਦੇਵ ਸਿੰਘ-ਮੋਹਣ ਸਿੰਘ ਦੀਆਂ ਸੁਰਾਂ ਨਾਲ ਗੂੰਜ ਰਿਹਾ ਸੀ। ਸੁਖਦੇਵ ਸਿੰਘ ਸੁੱਖੀ ਤਬਲੇ ਤੇ ਸੀ। ਤਾਨਪੂਰਾ ਤੇ ਵਾਜੇ ਦੀਆਂ ਸੁਰਾਂ ਸਮਾਂ ਗਾਇਕਾਂ ਦੀਆਂ ਆਵਾਜ਼ਾਂ ਨਾਲ ਅੰਦਰ

ਭਰਿਆ ਹੋਇਆ ਸੀ। ਸਤਿਗੁਰੂ ਜੀ ਨਵੀਂ ਨਾਈਲਨ ਚਟਾਈ ਉਤੇ ਹੋਈ ਵਿਛਾਈ ਤੇ ਬੈਠੇ ਹੋਏ ਸਨ। ਛੇਤੀ ਹੀ ਆਪ ਜੀ ਨੇ ਨਿਜੀ ਨਿਤਨੇਮ ਦੀ ਅਰਦਾਸ ਕਰ ਲਈ।

ਰਾਗੇਸ਼ਵਰੀ, ਇਕਤਾਲਾ ਵਿਲੰਬਤ ਲੈਅ ਵਿਚ ਬੜਾ ਖ਼ਿਆਲ ਗਾਇਆ ਜਾ ਰਿਹਾ ਸੀ। ਬੋਲ ਸਨ:

*ਹੇ ਸਖੀ ਸਾਜਨ ਆਏ ਮੇਰੇ ਦੁਆਰ*

*ਅੰਤਰਾ: ਮੰਗਲ ਗਾਊਂ ਚੌਂਕ ਪੁਰਾਊਂ, ਧਨ ਧਨ ਭਾਗ ਮਨਾਊਂ*

ਗਾਇਕ ਤਾਂ ਖ਼ੂਬ ਜ਼ੋਰ ਸ਼ੋਰ ਨਾਲ ਗਾ ਰਹੇ ਸਨ, ਸਤਿਗੁਰੂ ਜੀ ਨੇ ਸ੍ਰੋਤੇ ਬਲਦੇਵ ਸਿੰਘ ਕਾਕੂ ਨੂੰ ਇਸ਼ਾਰਿਆਂ ਨਾਲ ਸਮਝਾ ਕੇ ਤਬਲੇ ਤੇ ਲਾਇਆ। ਉਸ ਨੇ ਤਬਲਾ ਵਜਾਉਣਾ ਸਿਖ ਕੇ ਬੀ.ਏ. ਦੀ ਪੜ੍ਹਾਈ ਕਰਦਿਆਂ ਹੁਣ ਭੁਲਾਨਾ ਸ਼ੁਰੂ ਕੀਤਾ ਹੋਇਆ ਸੀ। ਮੈਂ ਵੇਖਿਆ ਉਸਦਾ ਵਜਾਣਾ ਤਾਂ ਵਧੀਆ ਹੈ ਹੀ, ਉਹ ਤਬਲੇ ਤੇ ਹੱਥ ਬੜੀ ਸੁਹਣੀ ਤਰ੍ਹਾਂ ਰੱਖਦਾ ਹੈ।

ਇਕ ਚੀਜ਼ ਮੱਧ ਲੈਅ ਵਿਚ ਗਾਇਕਾਂ ਨੇ ਪੇਸ਼ ਕੀਤੀ। ਨਾ-ਧੀ-ਧਿ-ਧਾ ਦਾ ਠੇਕਾ ਲਗ ਚੁੱਕਾ ਸੀ। ਬੰਦਸ਼ ਦੇ ਬੋਲ:

*ਮੰਦਲ ਰਾ ਬਾਜਨ ਲਾਗੇ, ਆਜ*

*ਨਿਸ ਦਿਨ ਦੇਵੀ ਦੁਆਰੇ।*

*ਅੰਤਰਾ: ਗਏ ਸ਼ਰਨ, ਮਨ ਪੁਜਹਿ ਕਮਾਨਾ*

*ਸੁਮਰਿਤ ਦੁਖ ਭਾਗੇ, ਆਜ...*

ਇਕ ਤੀਜੀ ਚੀਜ਼ ਸੁਣਾਨ ਵਾਸਤੇ ਮੋਹਣ ਸਿੰਘ ਨੇ ਆਪ ਬੇਨਤੀ ਕੀਤੀ। ਇਹ ਤਿੰਨ ਤਾਲ ਵਿਚ ਗੋਰਖ ਕਲਿਆਣ ਦੀ ਬੰਦਸ਼ ਸੀ। ਬੋਲ:

*ਕਜਰਾਰੇ ਕਾਰੇ, ਅਤੀ ਸੁਖਵਾਰੇ*

*ਨੈਨਾ ਤਿਹਾਰੇ, ਲਾਗੇ ਪਿਆਰੇ।*

*ਅੰਤਰਾ: ਨੈਨਾ ਚੁਰਾਵੇਂ, ਬਤੀਆਂ ਉਡਾਵੇਂ*

*ਮੋਰਾ ਜੀਅਰਾ ਤਰਸਾਵੇਂ...*

## 4 ਨਵੰਬਰ 1984, ਐਤਵਾਰ

## ਸ੍ਰੀ ਭੈਣੀ ਸਾਹਿਬ

ਅੱਜ ਮੇਰੇ ਜਾਣ ਦਾ ਦਿਨ ਸੀ ਦਿੱਲੀ ਨੂੰ। ਪਰ ਪੰਜਾਬ ਦੀਆਂ ਸੜਕਾਂ ਦਿੱਲੀ ਵਾਸਤੇ ਸੀਲ ਹੋ ਗਈਆਂ ਹਨ। ਮੁਮਕਿਨ ਹੈ ਚੰਡੀਗੜ੍ਹੋਂ ਵੀ ਦਿੱਲੀ ਨੂੰ ਨਾ ਜਾਂਦੀਆਂ ਹੋਣ ਅਤੇ ਅੱਗੇ ਦਿੱਲੀ ਗਿਆਂ ਵੀ ਪਰੇਸ਼ਾਨੀ ਹੋਵੇ। ਸੋ ਫਿਲਹਾਲ ਸ੍ਰੀ





ਭੈਣੀ ਸਾਹਿਬ ਹੀ ਵਿਸ਼ਰਾਮ ਕਰਦਾ ਹਾਂ। ਜਦੋਂ ਸੜਕਾਂ ਖੁੱਲ੍ਹੀਆਂ, ਚਾਲੇ ਪਾਵਾਂਗਾ। ਏਥੇ ਕਿਹੜਾ ਉਪਰੇਵਾਂ ਹੈ। ਗੁਰੂ-ਘਰ ਹੈ, ਆਪਣਾ ਘਰ ਹੈ। ਗੁਰੂ ਕੇ ਲੰਗਰ ਵਿਚ ਅੰਨ-ਜਲ ਦੀ ਤੋਟ ਨਹੀਂ। ਦਿੱਲੀ ਵਿਚ ਜੋ ਬੀਤੀ ਜਾਂ ਬੀਤੇਗੀ, ਉਸ ਵਿਚ ਜਦੋਂ ਜਾਵਾਂਗੇ, ਉਦੋਂ ਹੀ ਸ਼ਾਮਲ ਹੋਵਾਂਗੇ। ਫਿਲਹਾਲ ਤਾਂ ਫਾਲਤੂ ਦੁਖੀ ਹੋਣ ਦੀ ਗੱਲ ਹੈ, ਅਤੇ ਦੁਖੀ ਹੋਣਾ ਤਾਂ ਮੈਨੂੰ ਆਉਂਦਾ ਈ ਨਹੀਂ।

8.15 ਹੋਏ ਤਾਂ ਮੈਂ ਗੁਰੂ ਕੇ ਸਕੱਤਰ ਨੂੰ ਮਿਲਣ ਗਿਆ। ਉਹ ਇਕ ਦਿੱਲੀ ਜਾਂ ਲੁਧਿਆਣੇ ਦੀ ਕਾਲ ਬੁੱਕ ਕਰਨ ਲਈ ਸੰਤ ਅਵਤਾਰ ਸਿੰਘ ਟੈਲੀਫੋਨ ਵਾਲਿਆਂ ਦੇ ਘਰੋਂ ਬਾਹਰ ਮਿਲ ਪਏ। ਉਸ ਦਾ ਬੜਾ ਜੀਅ ਕਰਦਾ ਸੀ ਕਿ ਨਾਮਧਾਰੀ ਹੈਡਕੁਆਰਟਰ ਇਕ ਸਰਬ ਸਿਖ ਕਨਵੈਨਸ਼ਨ ਬੁਲਾ ਕੇ ਠੀਕ ਗਾਈਡ ਲਾਈਨ ਦੇਵੇ ਤੇ ਸਿਖਾਂ ਦੇ ਆਪਾਘਾਤੀ ਵਤੀਰੇ ਨੂੰ ਕੁਝ ਰੋਕ ਪਾਈ ਜਾਏ। ਸੁਣ ਕੇ ਮੈਂ ਕਿਹਾ: ਸਕੱਤਰ ਹੋ ਸਤਿਗੁਰਾਂ ਦੇ, ਕਰੋ ਪਹਿਲ ਕਦਮੀ। "ਨਹੀਂ, ਇਹ ਸਾਡੇ ਕਰਨ ਦੀ ਨਹੀਂ। ਹੰਸਪਾਲ ਹੀ ਇਹ ਕੁਝ ਕਰੇ, ਤਾਂ ਗੱਲ ਏ!"

ਅਤੇ ਏਨੇ ਨੂੰ ਕਿਸੇ ਆਣ ਆਖਿਆ: ਫ਼ੋਨ ਕਿਤੇ ਨਾ ਕਰੋ। ਸੁਰਿੰਦਰ ਆ ਗਿਆ ਹੈ, ਅਸੀਂ ਡਿਉਢੀ ਵੱਲ ਹੋਏ ਤਾਂ ਸ. ਮਨਜਿੰਦਰ ਸਿੰਘ ਲੁਧਿਆਣਾ ਨਜ਼ਰ ਪੈ ਗਿਆ। ਉਹ ਸਫ਼ੈਦ ਐਂਬੈਸਡਰ ਲਿਆਇਆ ਸੀ। ਮਨੋਰਥ ਸੀ ਉਹ ਗੱਡੀ ਦੇ ਕੇ ਫੀਅਟ ਲੈ ਜਾਵੇ। ਉਸ ਤੋਂ ਪਤਾ ਲੱਗਾ ਕਿ ਦਿੱਲੀਓਂ ਹੰਸਪਾਲ ਦਾ ਫ਼ੋਨ ਆਇਆ ਹੈ: ਸ. ਸੇਵਾ ਸਿੰਘ ਕੇ ਠੀਕ ਠਾਕ ਹਨ। ਬਹੁਤ ਸਾਰੇ ਸੇਠ ਜੀ ਦੀ ਕੋਠੀ ਇਕੱਤਰ ਹਨ, ਜਾਨੀ ਨੁਕਸਾਨ ਕੋਈ ਨਹੀਂ।

8.30 ਗੱਡੀਆਂ ਤਿਆਰ ਸਨ। ਸਤਿਗੁਰੂ ਜੀ ਦਸ ਮਿੰਟ ਬਾਅਦ ਆਏ ਤੇ ਦੋ ਗੱਡੀਆਂ ਕੂਮ ਦੇ ਰਸਤਿਓਂ ਲੁਧਿਆਣੇ ਨੂੰ ਤੁਰ ਪਈਆਂ। ਅੰਗ ਰਖਿਅਕਾਂ ਵਾਲੀ ਗੱਡੀ ਤੇ ਮੈਂ ਵੀ ਲੁਧਿਆਣੇ ਪਹੁੰਚ ਗਿਆ।

9.20 ਤੇ ਅਸੀਂ ਡੈਂਟਲ ਸਰਜਨ ਡਾ. ਰਾਜ ਵੋਹਰਾ ਦੇ ਕਲੀਨਿਕ ਦੇ ਸਾਹਮਣੇ ਸਾਂ। ਸਤਿਗੁਰੂ ਜੀ ਗੱਡੀ ਵਿਚ ਹੀ ਰਹੇ। ਕਲੀਨਿਕ ਵਿਚ ਇਕ ਇਸਤਰੀ ਦੰਦ ਕਢਾ ਰਹੀ ਸੀ।

10 ਮਿੰਟ ਬਾਅਦ ਸਤਿਗੁਰੂ ਜੀ ਕਲੀਨਿਕ ਵਿਚ ਪਹੁੰਚੇ। ਇਕ ਫ਼ੋਨ ਦੇ ਭੁਲੇਖੇ ਨਾਲ ਉਨ੍ਹਾਂ ਨੂੰ ਅੰਦਰ ਸੱਦ ਲਿਆ ਗਿਆ ਸੀ। ਸਤਿਗੁਰੂ ਜੀ ਮਾਮਲੇ ਨੂੰ ਸਮਝ ਕੇ ਉਥੇ ਹੀ ਰੁਕ ਗਏ, ਦੂਜੀ ਸੀਟ ਵੱਲ। ਏਥੇ ਗੱਲਬਾਤ ਕਰਦਿਆਂ ਸਕੱਤਰ ਨੇ ਸਤਿਗੁਰੂ ਜੀ ਨੂੰ ਅਰਜ਼ ਕਰ ਹੀ ਦਿੱਤੀ। ਸਿਖ ਪੰਥ ਤੇ ਇਸ ਮਹਾਨ ਸੰਕਟ ਸਮੇਂ ਆਪ ਅਗਵਾਈ ਕਰੋ। ਸਾਰੇ ਸਿੱਖਾਂ ਨੂੰ ਆਪਣੇ ਕੇਂਦਰ ਵਿਚ ਬੁਲਾਓ। ਸਤਿਗੁਰੂ ਜੀ ਨੇ ਸੰਖੇਪ ਉੱਤਰ ਦਿਤਾ: ਮਹਾਰਾਜ ਜੀ ਨੂੰ ਆਖੋ।

"ਉਹ ਆਪ ਜੀ ਦੇ ਮਗਰ ਹਨ। ਉਹਨਾਂ ਕੀ ਕਹਿਣਾ ਹੈ!"

"ਮਗਰ ਨਹੀਂ, ਮਗਰ ਪਏ ਹੋਏ ਹਨ। ਉਨ੍ਹਾਂ ਨੂੰ ਮਨਾਓ, ਮੈਂ ਤੁਰਾਂਗਾ।"

ਦੋ ਮਿੰਟ ਰੁਕ ਕੇ ਫਿਰ ਬਚਨ ਕੀਤਾ: ਸਾਰੀ ਗੱਲ ਤਾਂ ਮਹਾਰਾਜ ਨੇ ਕਰਨੀ ਹੈ। ਮੈਂ ਨਾਲ ਹੀ ਨਹੀਂ, ਤਕੜਾ ਹੋ ਕੇ ਨਾਲ ਤੁਰਾਂਗਾ। ਪਰ ਲਿਆਓ ਉਨ੍ਹਾਂ ਨੂੰ। ਉਨ੍ਹਾਂ ਨੂੰ ਕੋਈ ਫ਼ਿਕਰ ਹੈ ਕਿ ਇਹਨਾਂ ਖ਼ਤਰਨਾਕ ਸਥਿਤੀ ਵਾਲੇ ਦਿਨਾਂ ਵਿਚ ਮੇਰੇ ਪਾਸ ਕੌਣ ਹੈ? ਨਾ ਕੋਈ ਹਥਿਆਰ, ਨਾ ਆਦਮੀ। ਬਲਵਿੰਦਰ ਬਾਰੇ ਗੱਲ ਕਰਕੇ ਨਾਲ ਨਹੀਂ ਤੋਰਿਆ। ਵੱਡਾ ਕਾਕਾ ਵੀ ਮੇਰੇ ਪਾਸ ਨਹੀਂ। 8 ਦਿਨਾਂ ਤੋਂ ਨਾ ਕੋਈ ਸੁਖ ਸੁਨੇਹਾ, ਨਾ ਆਦਮੀ।

ਓਧਰੋਂ 9.40 ਹੋਏ। ਮਰੀਜ਼ ਵਿਦਾ ਹੋਈ ਤੇ ਸਤਿਗੁਰੂ ਜੀ ਦੰਦ-ਸਾਜ਼ੀ ਲਈ ਸਪੈਸ਼ਲ ਬਣੀ ਚੇਅਰ ਤੇ ਜਾ ਬੈਠੇ। ਨਮਸਕਾਰ ਕਰਦਿਆਂ ਡਾ. ਰਾਜ ਵੋਹਰਾ ਨੇ ਪਹਿਲਾ ਸੁਆਲ ਇਹ ਕੀਤਾ: ਕੀ ਬਣੇਗਾ ਮਹਾਰਾਜ ਦੇਸ ਦਾ। ਇਸ ਪਾਗਲਪਨ ਨੂੰ ਕਦੋਂ ਠੰਢ ਪਵੇਗੀ। ਤੇ ਉਸ ਨੇ ਆਪ ਹੀ ਬੀ. ਬੀ. ਸੀ. ਦੇ ਹਵਾਲੇ ਨਾਲ ਦੱਸਿਆ ਕਿ 1000 ਬੰਦਾ ਮਰ ਗਿਆ ਹੈ।

ਸਤਿਗੁਰੂ ਜੀ ਨੇ ਅੱਜ ਦੀ 'ਜਗਬਾਣੀ' ਵਿਚ ਕਾਮਰੇਡ ਜਗਜੀਤ ਸਿੰਘ ਅਨੰਦ ਦੇ ਲੇਖ ਦੀ ਮੇਰੇ ਪਾਸ ਵੀ ਸ਼ਲਾਘਾ ਕੀਤੀ ਸੀ ਤੇ ਆਖਿਆ ਸੀ: ਬਹੁਤ ਸਿਆਣਪ ਨਾਲ ਉਸ ਨੇ ਹਕੀਕੀ ਕਾਤਲਾਂ ਤੇ ਉਂਗਲ ਰੱਖੀ ਹੈ ਕਿ ਦੇਸ਼-ਦੁਸ਼ਮਣ ਤਾਕਤਾਂ ਦੇ ਹੱਥ ਫੜੇ ਬਿਨਾਂ ਅਮਨ ਨਹੀਂ ਹੋਣਾ। ਮੈਨੂੰ ਸਤਿਗੁਰਾਂ ਅੱਜ ਦੇ 'ਨਵਾਂ ਜ਼ਮਾਨਾ' ਵਿਚ ਛਪੀ ਸੰਤੋਖ ਸਿੰਘ ਧੀਰ ਦੀ ਕਵਿਤਾ ਵੀ ਪੜ੍ਹਨ ਨੂੰ ਕਿਹਾ- ਵਿਚਾਰੇ ਧੀਰ ਦਾ ਪੰਜਾਬੀ ਬੁੱਧੀਮਾਨਾਂ ਦੀ ਵੱਡੀ ਗਿਣਤੀ ਤੇ ਧਿਰਕਾਰ ਸੀ ਜਿਹੜੇ ਭਿੰਡਰਈ ਹੜ੍ਹ ਦੇ ਸ਼ਿਕਾਰ ਹੋ ਗਏ ਸਨ।

ਡਾ. ਨੇ ਸਤਿਗੁਰੂ ਜੀ ਦੇ ਦੰਦ ਨੂੰ ਵਧੇਰੇ ਪੁਖ਼ਤਗੀ ਨਾਲ ਦਵਾ ਲੱਗੀ ਰੂੰਈਂ ਨਾਲ ਘੁੱਟ ਕੇ ਬੰਦ ਕਰਦਿਆਂ ਸਤਿਗੁਰਾਂ ਨੂੰ ਦੱਸਿਆ ਕਿ ਉਸ ਦੇ ਇੱਕ ਮਿੱਤਰ ਹਿੰਦੂ ਡਾਕਟਰ ਨੇ 4 ਸਿੱਖ ਪਰਵਾਰਾਂ ਦੀ ਜਾਨ ਹੁੱਲੜਬਾਜ਼ਾਂ ਤੋਂ ਬਚਾਈ ਹੈ। ਸਤਿਗੁਰਾਂ ਬਚਨ ਕੀਤਾ: ਨਹੁੰ ਤੇ ਮਾਸ ਕਦੇ ਵੱਖ ਨਹੀਂ ਹੋਏ ਪਰ ਕੁਝ ਕੈਮੀਕਲਜ਼ ਜਦੋਂ ਗਲਬਾ ਪਾ ਦੇਣ ਤਾਂ ਦੋਹਾਂ ਦੀ ਸਥਿਤੀ ਖ਼ਤਰਨਾਕ ਹੋ ਜਾਂਦੀ ਹੈ। ਹੁਣ ਵੀ ਇਹੋ ਗੱਲ ਹੈ। ਚੰਗੇ ਭਲੇ ਇਨਸਾਨਾਂ ਵਿਚ ਪਾਗਲਪਨ ਫੈਲਾਇਆ ਜਾ ਰਿਹਾ ਹੈ।

ਸਤਿਗੁਰਾਂ ਨੂੰ ਮੈਂ ਰਾਤੀਂ ਦੰਦ ਦੀ ਤਕਲੀਫ਼ ਬਾਰੇ ਪੁੱਛਿਆ ਤਾਂ ਆਪ ਨੇ ਦੱਸਿਆ: ਅਸਲ ਵਿਚ ਉਹ ਅੱਧਾ ਟੁੱਟਾ ਦੰਦ ਹੈ, ਉਸ ਵਿਚਲੀ ਖੋੜ ਵਿਚ ਡਾ. ਸਾਹਿਬ ਨੇ ਦਵਾਈ ਮਿਲੀ ਰੂੰ ਭਰੀ ਸੀ, ਰਾਤੀਂ ਉਹ ਨਿਕਲ ਗਈ ਤਾਂ ਉਸ ਪੋਲੀ ਥਾਂ ਤੇ ਹਵਾ ਤੇ ਪਾਣੀ ਦਾ ਲੱਗਣਾ ਪਰੇਸ਼ਾਨਕੁਨ ਹੋ ਗਿਆ ਸੀ।



ਡਾ. ਰਾਜ ਵੋਹਰਾ ਥੋੜ੍ਹਾ ਮੁਸਕਰਾਂਦਾ, ਬੜੀ ਪ੍ਰਬੀਨਤਾ ਨਾਲ ਰੂੰ ਅਤੇ ਦਵਾਈ ਨੂੰ ਲਿਜਾਂਦਾ ਚਿਮਟੀ ਨਾਲ ਦੰਦ ਵਿਚ ਰੂੰ ਨੂੰ ਐਡਜਸਟ ਕਰ ਰਿਹਾ ਸੀ।

10.10 ਏਥੇ ਵੱਜ ਗਏ। ਬਾਹਰ ਕਈ ਸਾਰੇ ਨਮਸਕਾਰ ਕਰਨ ਲਈ ਇਕੱਤਰ ਹੋ ਗਏ। ਸਭ ਦੀ ਨਮਸਕਾਰ ਪਰਵਾਨ ਕਰ ਆਪ ਜੀ ਆਪਣੀ ਲੰਮੀ ਕਾਰ ਵਿਚ ਬੈਠੇ ਅਤੇ ਐਂਬੈਸਡਰ ਵਿਚ ਡਾ. ਵਿਦਾ ਕਰ ਗਿਆ ਤਾਂ ਦੋਵੇਂ ਗੱਡੀਆਂ ਸਿਵਲ ਲਾਈਨਜ਼ ਵਿਚ ਸੰਤ ਅਜੀਤ ਸਿੰਘ ਸ਼ਾਹਪੁਰੀ ਦੇ ਮਕਾਨ ਪਾਸ ਆ ਰੁਕੀਆਂ। ਸਿੱਖ ਨੇ ਚਰਨ ਪੁਆਣੇ ਸਨ। ਸਾਰੇ ਪਰਵਾਰ ਨੇ ਭੇਟਾ ਰੱਖ ਨਮਸਕਾਰ ਕੀਤੀ ਤਾਂ ਸੱਚੇ ਪਾਤਸ਼ਾਹ ਜੀ ਨੇ ਪੈਂਟ ਬੁਰਸ਼ਟ ਧਾਰੀ ਇਕ ਜੁਆਨ, ਅਜੀਤ-ਬੇਟੇ ਨੂੰ ਨਾਮਧਾਰੀ ਪਹਿਰਾਵੇ ਬਾਰੇ ਆਗਿਆ ਕੀਤੀ। ਅਜੀਤ ਸਿੰਘ ਦੀ ਸ਼ਕਾਇਤ ਸੀ ਕਿ ਇਹ ਕੁਝ ਵਧੇਰੇ ਹੀ ਮੂੰਹਜ਼ੋਰ ਹੈ।

ਏਥੇ ਨਾਲ ਹੀ ਐਸ. ਬੀ. ਖੁਰਾਣਾ ਦਾ ਕਲੀਨਿਕ ਹੈ। ਮੈਂ ਤਾਂ ਗੱਡੀ ਵਿਚ ਹੀ ਅਖ਼ਬਾਰ ਵਿਚੋਂ ਸਤਿਗੁਰਾਂ ਸੁਣਾਇਆ ਮਜ਼ਮੂਨ ਪੜ੍ਹਦਾ ਰਿਹਾ, ਪਰ ਸ੍ਰੀ ਹਜ਼ੂਰ ਕਲੀਨਿਕ ਵਿਚ 10-15 ਮਿੰਟ ਲਾ ਆਏ। ਸ. ਸੁਰਿੰਦਰ ਸਿੰਘ ਲੁਧਿਆਣਾ ਨੇ ਦੱਸਿਆ ਕਿ ਜਿਹਬਾ ਹੇਠ ਇਕ ਦੋ ਛਾਲੇ ਧਿਆਨ ਮੰਗਦੇ ਸਨ।

10.40 ਤੇ ਲੁਧਿਆਣੇ ਪ੍ਰਸਥਾਨ ਕੀਤਾ। ਅਸੀਂ ਉਸ ਵੇਲੇ ਜਗਰਾਉਂ ਵਾਲੇ ਪੁਲ ਤੇ ਸਾਂ ਜਦੋਂ ਸਰਕਾਰੀ ਗੱਡੀ ਵਿਚ ਬੈਠਾ ਸੱਜਣ ਲਾਊਡ ਸਪੀਕਰ ਰਾਹੀਂ ਐਲਾਨ ਕਰ ਰਿਹਾ ਸੀ ਕਿ 11 ਵਜੇ ਸਵੇਰ ਤੋਂ ਲੱਗਾ ਕਰਫਿਊ ਸਵੇਰੇ 3 ਵਜੇ ਤੱਕ ਰਹੇਗਾ। ਅਸੀਂ ਤਾਂ ਲੁਧਿਆਣਾ ਛੱਡੀ ਹੀ ਜਾ ਰਹੇ ਸਾਂ। ਜਿੰਨੇ ਥਾਵਾਂ ਥਾਣੀਂ ਅਸੀਂ ਲੰਘੇ, ਓਥੇ ਹਿੰਦੂ-ਸਿਖ ਪਹਿਲਾਂ ਵਾਂਗ ਹੀ ਆ-ਜਾ ਰਹੇ ਸਨ। ਸਾਂਝੀਆਂ ਕਾਰਾਂ, ਸਾਂਝੇ ਸਕੂਟਰ, ਜੋੜੀਆਂ ਹੀ ਸਾਈਕਲਾਂ ਤੇ।

12.30 ਹੋਏ ਤਾਂ ਇਕ ਹਰੇ ਜਿਹੇ ਰੰਗ ਦੀ ਕਾਰ ਸੰਤ ਪੂਰਬੇ ਦੇ ਬੂਹੇ ਦੇ ਨੇੜੇ ਆ ਖਲੋਤੀ। ਵਿਚੋਂ ਇਕ ਚੌੜੇ ਜੁੱਸੇ, ਖੁੱਲ੍ਹੇ ਵੱਡੇ ਦਾੜ੍ਹੇ ਤੇ ਨੀਲੀ ਫਿਟੀ ਵਾਲੀ ਟਸਰੀ ਰੰਗੀ ਪੱਗ ਵਾਲਾ, ਖੁੱਲ੍ਹੇ ਕੁਰਤੇ ਅਤੇ ਪਤਲੇ ਪੈਂਟਨੁਮਾ ਪਜਾਮੇ ਜਿਹੇ ਨਾਲ ਨੰਗੇ ਪੈਰੀਂ ਉਤਰਿਆ। ਪਿਛੇ ਉਹਦੀ ਪਤਨੀ ਅਤੇ ਤਿੰਨ ਲੜਕੀਆਂ। ਉਸਨੂੰ ਆਪਣੀ ਵੱਲ ਆਉਂਦਾ ਦੇਖ ਮੈਂ ਸੋਚਿਆ ਕਿਸੇ ਦਰਸ਼ਨਾਰਥੀ ਨੂੰ ਕੁਝ ਦੱਸ ਦਿਆਂ, ਪਰ ਉਹ ਤਾਂ ਮੇਰੇ ਕੋਲ ਆ ਕੇ ਪੈਰਾਂ ਵੱਲ ਝੁਕ ਕੇ ਖਲੋ ਗਿਆ। ਇਸ ਤੋਂ ਪਹਿਲਾਂ ਕਿ ਮੈਂ ਉਸ ਨੂੰ ਕੁਝ ਪੁੱਛਦਾ, ਉਸ ਨੇ ਸਵਾਲ ਕਰ ਦਿਤਾ: ਪਛਾਣਿਆ ਨਹੀਂ ਨਾ?

'ਨਹੀਂ, ਕੁਝ ਸਮਝ ਨਹੀਂ ਆ ਰਹੀ...।' ਮੈਂ ਕਿਹਾ।

'ਮੈਂ ਬਖਸ਼ੀਸ ਹਾਂ!' ਤੁਰਤ ਮੈਨੂੰ ਯਾਦ ਆ ਗਿਆ। ਮੇਰੇ ਵਿਆਹ ਸਮੇਂ ਮੈਣਾ (ਟੋਭਾ ਟੇਕ ਸਿੰਘ ਤਹਿਸੀਲ) ਪਿੰਡ ਦੇ ਲੰਬੜਦਾਰ ਸ. ਨਰੈਣ ਸਿੰਘ ਨੇ ਲਾਵਾਂ



(Beetey diyan Parain)
Proofs 3nd

ਪੜ੍ਹੀਆਂ ਸਨ, ਇਹ ਉਸਦਾ ਫ਼ਰਜ਼ੰਦ ਹੈ। ਜ਼ਿਲ੍ਹਾ ਖ਼ੁਰਾਕ ਸਪਲਾਈ ਅਫ਼ਸਰ ਸ. ਬਖ਼ਸ਼ੀਸ਼ ਸਿੰਘ। ਅਪਣੱਤ ਜਾਗ ਪਈ। ਬੀਬੀ ਦਾ ਨਾਮ ਪੁੱਛਿਆ। ਕੰਵਲਜੀਤ ਕੌਰ ਦੱਸਿਆ ਗਿਆ। ਇਹਨਾਂ ਕੁਝ ਛਕਣਾ ਨਹੀਂ ਸੀ, ਦਰਸ਼ਨ ਮੇਲੇ ਕਰਨ ਜਾਣੇ ਸਨ।

ਫੇਰ ਮਿਲਣ ਦੇ ਵਿਚਾਰ ਨਾਲ ਛੱਡ ਦਿੱਤਾ।

ਦੁਬਾਰਾ ਮੈਨੂੰ ਕਿਸੇ ਸੇਵਕ ਨੇ ਆਖਿਆ ਇਹਨਾਂ ਸਰਦਾਰ ਜੀ ਨੂੰ ਹੁਣੇ ਦਰਸ਼ਨ ਕਰਵਾਣੇ ਹਨ, ਤੁਸੀਂ ਜਤਨ ਕਰ ਵੇਖੋ। ਸਤਿਗੁਰੂ ਜੀ ਸੂਬਾ ਉਦੈ ਸਿੰਘ ਨਾਲ ਬਚਨ ਮੁਕਾ ਕੇ ਚਲੇ ਗਏ ਤੇ ਮੈਨੂੰ ਦੱਸਿਆ ਗਿਆ ਹੁਣ ਦਰਸ਼ਨ ਨਹੀਂ ਹੋਣੇ। ਪਰ ਦੀਨ ਦਿਆਲ ਨੇ ਮੇਰੀ ਰੱਖ ਲਈ। ਉਹ ਫਿਰ ਬਾਹਰ ਆਏ ਤੇ ਮੈਂ ਆਪਣੀ ਅਰਜ਼ ਕਰ ਦਿੱਤੀ। ਹੁਕਮ ਹੋਇਆ: ਬਾਹਰਲੇ ਬੂਹੇ ਖਲੋਵੋ। ਸ. ਬਖ਼ਸ਼ੀਸ਼ ਸਿੰਘ ਨੇ ਸੇਬਾਂ ਦੀ ਟੋਕਰੀ ਸਿਰ ਤੇ ਰੱਖੀ ਹੋਈ ਸੀ। ਬੱਚਿਆਂ ਅਤੇ ਪਤਨੀ ਦੇ ਹੱਥਾਂ ਵਿਚ ਨਮਸਕਾਰ ਲਈ ਪੈਸੇ। ਸੱਚੇ ਪਾਤਸ਼ਾਹ ਸੂਬਾ ਜੀ ਨਾਲ ਬਾਹਰ ਆਏ ਤਾਂ ਮੱਥੇ ਝੁਕ ਗਏ। ਚਰਨੀਂ ਹੱਥ ਲੱਗੇ। ਮੈਂ ਸ. ਬਖਸ਼ੀਸ਼ ਸਿੰਘ ਬਾਰੇ ਦੱਸਿਆ। ਸਤਿਗੁਰੂ ਜੀ ਨੇ ਨੀਲੀ ਫਿਫਟੀ ਵੇਖ ਕੇ ਬਚਨ ਕੀਤਾ: ਇਹ ਨਹੀਂ ਲਾਉਣੀ। "ਸਤਿ ਬਚਨ ਜੀ!" ਚਾਰ-ਪੰਜ ਮਿੰਟ ਨਿੱਕੀ ਮੋਟੀ ਪੁਛਗਿਛ ਕਰਕੇ ਸਤਿਗੁਰੂ ਜੀ ਪਰਤਣ ਲੱਗੇ ਤਾਂ 'ਬਖਸ਼ੀਸ਼' ਨੇ ਇਕ ਬੇਨਤੀ ਕੀਤੀ:

"ਅਖੰਡ ਪਾਠ ਇਕ ਕਰਨਾ ਹੈ ਜੀ ਭਾਵੇਂ ਏਥੇ ਕਰਵਾ ਲਓ, ਭਾਵੇਂ ਲੁਧਿਆਣੇ, ਹੋ ਜਾਏਗਾ। ਤਰਸੇਮ ਸਿੰਘ ਨਾਲ ਗੱਲ ਕਰ ਲੈਣੀ।" ਪ੍ਰੀਤਮ ਸਿੰਘ ਅਤੇ ਕਸ਼ਮੀਰ ਸਿੰਘ ਡੇਰਾ ਪ੍ਰਬੰਧਕ ਨਾਲ ਸਨ।

ਸਤਿਗੁਰੂ ਜੀ ਮੈਨੂੰ ਅੰਦਰ ਬੁਲਾ ਕੇ ਆਖਿਆ: ਵੇਖਣਾ, ਇਹ ਨੀਲੀ ਫਿਫਟੀ ਨਹੀਂ ਉਤਾਰੇਗਾ, ਭਾਵੇਂ 'ਸਤਿਬਚਨ' ਕਿੰਨੀ ਛੇਤੀ ਕਹਿ ਦਿਤਾ ਹੈ।

ਫਿਰ ਮੈਂ ਆਪਣੇ ਕਮਰੇ ਵਿਚ ਲੈ ਆਇਆ ਪਰਵਾਰ ਨੂੰ। ਬਖਸ਼ੀਸ਼ ਸਿੰਘ ਕਿਹਾ: ਭਾਈਆ ਜੀ (ਇਹਨਾਂ ਦੀ ਭੈਣ ਮੇਰੇ ਘਰ ਹੋਣ ਕਰਕੇ) ਸਾਡਾ ਤਾਂ ਇਹੋ ਮੱਕਾ ਹੈ, ਅਸਾਂ ਹੋਰ ਕਿੱਥੇ ਜਾਣਾ ਹੈ। 'ਤੈਂਦਰ ਛੋਡ ਜਾਈਏ ਹੋਰ ਕੈਂਧਰ' ਵਾਲੀ ਗੱਲ ਹੈ।... ਅਤੇ ਇਹ ਮੰਦਰ ਸਰੋਵਰ ਵੇਖ ਕੇ, ਬਲਕਾਰ ਸਿੰਘ ਸਾਬਕਾ, ਅਤੇ ਅਵਤਾਰ ਸਿੰਘ ਆਦਿ ਨੂੰ ਮਿਲਕੇ ਦੀਵਾਨ ਵਿਚ ਪਹੁੰਚ ਗਏ।

ਮੇਰੇ ਜਾਂਦਿਆਂ ਨੂੰ ਚਾਲੂ ਨਿਤਨੇਮ ਵਿਚ ਅੰਤਮ 20 ਮਿੰਟਾਂ ਵਿਚ ਮਾ: ਕਪੂਰ ਸਿੰਘ ਜੀ ਨਮਿਤ, ਸਾਧ ਸੰਗਤ ਵੱਲੋਂ ਅਰਥਾਤ ਸਤਿਗੁਰੂ ਜੀ ਵਲੋਂ ਭੋਗ ਪੈ ਰਿਹਾ ਸੀ। ਸੱਚੇ ਪਾਤਸ਼ਾਹ ਜੀ ਅੱਜ ਥੋੜ੍ਹਾ ਸਮਾਂ ਵੀ 1.30 ਤੋਂ ਨਹੀਂ ਉੱਠੇ ਅਤੇ ਫਿਰ ਕੀਰਤਨਕਾਰਾਂ ਨੇ ਬਿੰਦ੍ਰਾਬਨੀ ਸਾਰੰਗ ਦੀ ਪੜਤਾਲ ਦਾ ਸ਼ਬਦ ਲਿਆ: ***ਸੁਭ ਬਚਨ ਬੋਲ ਗੁਣ ਅਮੋਲ।***



ਭੋਗ ਦੇ ਮੌਕੇ ਤੇ ਮਾ: ਕਪੂਰ ਸਿੰਘ ਜੀ ਦੇ ਦੋਵੇਂ ਲੜਕੇ ਸ. ਦਰਸ਼ਨ ਸਿੰਘ ਅਤੇ ਸ. ਬਖਸ਼ੀਸ਼ ਸਿੰਘ ਲੁਧਿਆਣਾ ਸਮੇਤ ਪਰਵਾਰ ਆਏ ਹੋਏ ਸਨ। ਇਹਨਾਂ ਜੁਆਨਾਂ ਦੀਆਂ ਫਿਕਸੋ ਬੱਧੀਆਂ ਦਾੜ੍ਹੀਆਂ ਤੇ ਨਾਮਧਾਰੀ ਪਹਿਰਾਵਾ ਵੇਖ ਮੇਰੇ ਕੋਲ ਬੈਠਾ ਬਖਸ਼ੀਸ਼ ਸਿੰਘ ਕਹਿਣ ਲੱਗਾ: ਵੇਖ ਲਓ, ਇਹ ਹਜ਼ੂਰੀ ਵਿਚ ਦਾੜ੍ਹੀ ਖੋਲ੍ਹ ਕੇ ਵੀ ਨਹੀਂ ਜਾ ਸਕੇ!

ਉਨ੍ਹਾਂ ਦਾ ਕੋਈ ਝਮੇਲਾ ਸੀ, ਉਹ ਇਕ ਦੋ ਵਾਰ ਸਤਿਗੁਰੂ ਜੀ ਪਾਸ ਵੀ ਗਏ, ਸੰਤ ਤਰਸੇਮ ਸਿੰਘ ਨੂੰ ਵੀ ਮਿਲੇ।

ਸਤਿਗੁਰੂ ਜੀ ਨੇ ਸੂਖ਼ਮ ਇਸ਼ਾਰਾ ਮੇਰੇ ਵੱਲ ਕਰਕੇ ਚੇਤਾਇਆ ਕਿ ਸ. ਬਖਸ਼ੀਸ਼ ਸਿੰਘ ਨੇ ਨੀਲੀ ਫ਼ਿਫ਼ਟੀ ਨਹੀਂ ਉਤਾਰੀ।

ਮੈਂ ਮਿੱਠ-ਬੋਲੜੇ ਬਖ਼ਸ਼ੀਸ਼ ਨੂੰ ਯਾਦ ਕਰਵਾਇਆ ਕਿ ਉਸ ਨੇ ਸਤਿਗੁਰੂ ਜੀ ਨਾਲ ਇਕ ਇਕਰਾਰ ਕੀਤਾ ਹੈ, ਫਿਰ ਨੀਲੀ ਫ਼ਿਫ਼ਟੀ ਨਾ ਬੰਨ੍ਹੇ। ਜਵਾਬ 'ਸਤਿਬਚਨ' ਸੀ।

ਸ. ਬਖਸ਼ੀਸ਼ ਸਿੰਘ ਦੇ ਲੁਧਿਆਣੇ ਜਾਣ ਤੱਕ ਫ਼ੈਸਲਾ ਹੋ ਚੁੱਕਾ ਸੀ ਕਿ ਸਵੇਰੇ ਭੈਣੀ ਸਾਹਿਬ ਹੀ ਅਖੰਡ ਪਾਠ ਰੱਖਿਆ ਜਾਏਗਾ। ਚੰਡੀਗੜ੍ਹ ਤੋਂ ਵੀ ਸੰਤ ਬਖ਼ਸ਼ੀਸ਼ ਸਿੰਘ-ਜਗਦੀਸ਼ ਕੌਰ ਆਪਣੀ ਮਾਤਾ ਪਿਆਰ ਕੌਰ ਨਾਲ ਆਏ ਹੋਏ ਸਨ। ਸਤਿਗੁਰੂ ਜੀ ਦੀ ਇੱਛਾ ਸੀ ਕਿ ਪਰਵਾਰੀ ਗਈ ਮਾਤਾ ਦੀ ਵੀਡੀਓ ਗੱਲਬਾਤ ਹੋ ਜਾਏ। ਪਤਾ ਨਹੀਂ ਲੱਗਾ ਕਿ ਇਹਨਾਂ ਦੀ ਗੱਲ ਬਣ ਗਈ ਜਾਂ ਫੇਰ ਹੋਵੇਗੀ।

ਅੱਜ ਮਾਤਾ ਜੀ ਦੀ ਫੇਰ ਸਾਰੀ ਦਿਹਾੜੀ ਮਾਲ-ਕਮਰੇ ਵਿਚ ਉਪਰਲੀਆਂ ਦੋ ਮੰਜ਼ਲੀਆਂ ਕੋਠੜੀਆਂ ਵਿਚ ਰਹਿੰਦੀਆਂ ਥਾਵਾਂ ਵਿਚ ਫ਼ਰਸ਼ ਪੁਆਉਣ ਤੇ ਬੀਤੀ। ਜਿਸ ਵੇਲੇ, ਲਗਭਗ 5 ਵਜੇ ਮੈਂ ਲੰਗਰ ਵੱਲ ਗਿਆ ਤਾਂ 20-25 ਨਰ ਨਾਰਾਂ ਨਾਲ ਆਪ ਜੀ ਰੇਤ-ਬਜਰੀ ਮਿਕਸ ਛੱਤਾਂ ਤੇ ਸੁਟਵਾ ਰਹੇ ਸਨ। ਕਈ ਵਾਰ ਵੇਖਿਆ ਹੈ ਜਦੋਂ ਅਜਿਹਾ ਕੰਮ ਜਾਰੀ ਹੋਵੇ ਤਾਂ ਮਾਤਾ ਜੀ ਆਪ ਵੀ ਟੋਕਰੀ ਫੜ ਕੇ ਲੱਗੇ ਹੁੰਦੇ ਹਨ। ਇਸ ਪਾਸਿਓਂ ਤਾਂ ਇਨ੍ਹਾਂ ਨੂੰ ***'ਸੇਵਕ ਕਾ ਹੋਇ ਸੇਵਕ ਵਰਤੈ ਕਰਿ ਕਰਿ ਬਿਨਉ ਬੁਲਾਈ'*** ਵਾਲੀ ਅਵਸਥਾ ਵਿਚ ਵੇਖੀਦਾ ਹੈ। ਸੱਚੇ ਪਾਤਸ਼ਾਹ ਜੀ ਦੀ ਦਸ਼ਾ ਵੀ ਉਪਰੋਕਤ ਤੁਕ ਵਰਗੀ ਹੁੰਦੀ ਹੈ, ਆਪਣੇ ਸੇਵਕਾਂ ਅਤੇ ਮਹਾਰਾਜ ਜੀ ਵਾਸਤੇ।

ਇਥੇ ਉਪਰਲੀਆਂ ਕੋਠੜੀਆਂ ਵੇਖਣ ਚੜ੍ਹਿਆਂ ਮੇਰਾ ਸ. ਜਸਵੰਤ ਸਿੰਘ ਕੱਲ੍ਹਾ ਨਾਲ ਮੇਲ ਹੋ ਗਿਆ। ਉਸ ਨੇ ਦੱਸਿਆ: ਮਾਤਾ ਜੀ ਬਣੇ ਹੋਏ ਨਕਸ਼ਿਆਂ ਦੀ ਪਰਵਾਹ ਨਹੀਂ ਕਰਦੇ। ਕਈ ਵਾਰ ਫਲੈਟਾਂ ਦੀਆਂ ਛੱਤਾਂ ਫਲੈਟ, ਅਰਥਾਤ ਪੱਧਰੀਆਂ ਹੋ ਜਾਂਦੀਆਂ, ਪੌੜੀਆਂ ਏਧਰ ਦੀ ਥਾਂ ਉਧਰ ਲਗ ਜਾਂਦੀਆਂ ਹਨ। ਕੁਝ ਨਾ ਕੁਝ

ਭੰਨ ਤੋੜ ਕਰ ਹੀ ਦਿੰਦੇ ਹਨ। ਪਰ ਮੈਂ ਸਮਝ ਲਿਆ ਹੈ ਕਿ ਬੇਸ਼ਕਾਇਤ ਆਪ ਜੀ ਦੀ ਸੇਵਾ ਵਿਚ ਰਹਿਣਾ ਹੈ। ਸ. ਕੱਲ੍ਹਾ ਬੀ.ਐਸ.ਸੀ. ਮਕੈਨੀਕਲ ਇੰਜਨੀਅਰ ਹੈ ਤੇ ਲਗ ਭਗ 8 ਕੁ ਸਾਲ ਤੋਂ ਅਫ਼ਰੀਕਾ ਵਿਚ ਚੰਗੀ ਤਨਖ਼ਾਹ ਪਾਂਦਾ ਹੋਇਆ ਛੱਡ ਆਇਆ ਹੈ। ਏਥੇ ਉਸ ਨੇ ਸੁਤੰਤਰ ਰਹਿਣ ਦੀ ਮਾਇਕ ਸਮਰਥਾ ਪੈਦਾ ਕੀਤੀ ਹੋਈ ਹੈ ਅਤੇ ਬੇਫ਼ਿਕਰੀ ਤੇ ਮੌਜ ਦਾ ਜੀਵਨ ਜਿਊਂਦਾ ਹੈ।

ਸ. ਕੱਲ੍ਹਾ ਜਦੋਂ ਮੈਂ ਪਿਛਲੀ ਵਾਰ ਆਇਆ ਸਾਂ ਤਾਂ ਬੜਾ ਕਠਨ ਜਿਊਣ ਜੀਉ ਰਿਹਾ ਸੀ। ਸਾਰੀ ਸਾਰੀ ਰਾਤ ਭਜਨ ਕਰਨਾ ਅਤੇ ਦੁੱਧ ਫਲਾਹਾਰ ਤੇ ਨਿਰਬਾਹ ਕਰਨਾ। ਇਸ ਵਾਰ ਫ਼ਰਕ ਇਹ ਹੈ ਕਿ ਮਾਤਾ ਜੀ ਨਾਲ ਉਸਾਰੀ ਕਾਰਜਾਂ ਵਿਚ ਹੱਥ ਵਟਾਉਣਾ, ਇਕ ਡੰਗ ਲੰਗਰ ਦਾ ਪ੍ਰਸ਼ਾਦ ਛਕ ਲੈਣਾ। ਇਥੇ ਦਿਹਾੜੀਦਾਰ ਮਿਸਤਰੀਆਂ ਦੇ ਕੰਮਕਾਜ ਦੀ ਜਾਂਚ-ਪਰਖ ਅਤੇ ਆਦੇਸ਼। ਇਸ ਪਾਸਿਓਂ ਉਸ ਨੇ ਮਾਤਾ ਜੀ ਨੂੰ ਬੇਫ਼ਿਕਰ ਕਰ ਰਖਿਆ ਹੈ। ਕੱਲ੍ਹੇ ਨੇ ਮੈਨੂੰ ਦੱਸਿਆ: ਭਜਨ ਕਰ ਲਿਆ ਹੈ, ਭੱਜਣ ਤੋਂ ਮਨ ਰਹਿ ਗਿਆ ਹੈ। ਹੁਣ ਸੇਵਾ ਦਾ ਵਕਤ ਹੈ। ਭਜਨ ਸਤਿਗੁਰੂ ਜੀ ਕਰਨਗੇ।

ਸ. ਕੱਲ੍ਹਾ ਨੇ 15000 ਰੁਪਈਆ ਮਹੀਨਾ ਕਮਾਉਣ ਵਾਲੀ ਨੌਕਰੀ ਛੱਡ ਕੇ ਆਉਣ ਲੱਗਿਆਂ, ਮੈਨੂੰ ਅੱਜ ਦੱਸਿਆ ਕਿ ਬੜੇ ਸੱਜਣਾਂ, ਮਿੱਤਰਾਂ ਨੇ ਪ੍ਰੇਰਿਆ ਕਿ ਮੈਂ ਅਜਿਹੀ ਮੌਜ ਤੇ ਚੰਗੇ ਪੈਸੇ ਵਾਲੀ ਨੌਕਰੀ ਨਾ ਛੱਡਾਂ। ਅਸਲ ਵਿਚ ਸਤਿਗੁਰੂ ਜੀ ਹੁਕਮ ਕੀਤਾ ਸੀ ਕਿ ਮੈਂ ਭੈਣੀ ਸਾਹਿਬ ਆ ਜਾਵਾਂ। ਪਰ ਮੈਂ ਲੋਕਾਂ ਦੀ ਪ੍ਰੇਰਨਾ ਅਧੀਨ ਸਤਿਗੁਰਾਂ ਨੂੰ ਨਾਂਹ ਦੀ ਚਿੱਠੀ ਪਾਉਣ ਲੱਗਾ ਕਿ ਫਰਗੂਸਨ ਫਾਲ ਦੇ ਲਾਗੇ ਇਕ ਫਾਰਮ ਦੇ ਬਿਰਧ ਇਟੈਲੀਅਨ ਮੈਨੇਜਰ ਨੇ ਤਿੰਨ ਘੰਟੇ ਲਾ ਕੇ ਮੈਨੂੰ ਨਿੱਧਰਿਆਂ ਕਰ ਦਿੱਤਾ। ਉਸ ਨੇ ਕਿਹਾ: ਓਇ ਅਸੀਂ ਐਤਵਾਰ ਨੂੰ ਬੱਤੀਆਂ ਬਾਲ ਬਾਲ ਕੇ ਕ੍ਰਾਈਸਟ ਨੂੰ ਯਾਦ ਕਰਦੇ ਉਹਦਾ ਦਰਸ਼ਨ ਲੋਚਦੇ ਹਾਂ ਤੇ ਤੈਨੂੰ ਕ੍ਰਾਈਸਟ ਆਪਣੇ ਕੋਲ ਬੁਲਾ ਰਿਹਾ ਹੈ, ਤੇਰੇ ਵਰਗਾ ਕੌਣ ਵਡਭਾਗਾ ? ਅਤੇ ਜਦ ਮੈਂ ਉਹਦੀ ਪ੍ਰੇਰਣਾ ਪੱਲੇ ਬੰਨ੍ਹ ਲਈ, ਉਸ ਨੇ ਇਕ ਪਤੇ ਦੀ ਗੱਲ ਹੋਰ ਦੱਸੀ: ਵੇਖੀਂ ਓਥੇ ਆਕੜ ਨਾ ਨਾਲ ਚੁੱਕੀ ਫਿਰੀਂ ਕਿ ਤੂੰ ਇੰਜਨੀਅਰ ਹੈਂ, ਨਿਰਮਾਣ ਭਾਵ ਨਾਲ ਕੰਮ ਕਰੀਂ, ਸੁਖ ਲਵੇਂਗਾ। ਕੱਲ੍ਹਾ ਮੈਨੂੰ ਕਹਿਣ ਲੱਗਾ: ਕਵੀ ਜੀ, ਅੱਜ ਕਦੇ ਕਦੇ ਐਉਂ ਜਾਪਦਾ ਹੈ ਸਤਿਗੁਰੂ ਜੀ ਨੇ ਹੀ ਬਿਰਧ ਨੂੰ ਪ੍ਰੇਰ ਕੇ ਮੈਨੂੰ ਇੱਥੇ ਆਉਣ ਲਈ ਤਿਆਰ ਕਰ ਲਿਆ ਅਤੇ ਮੈਨੂੰ ਕੋਈ ਪਛਤਾਵਾ ਨਹੀਂ। ਅਨੰਦ ਵਿਚ ਦਿਨ ਤੋੜੀਦੇ ਹਨ।

ਰਾਤੀਂ 6 ਵਜੇ ਮੈਂ 69 ਨੰ: ਕਮਰੇ ਵਿਚ ਪਹੁੰਚ ਗਿਆ। ਏਥੇ ਸੰਗੀਤ ਸਭਾ ਜਾਰੀ ਹੋਣੀ ਸੀ। ਸਾਰੇ ਕਿਸ਼ੋਰ ਕਲਾਕਾਰ ਸਤਿਗੁਰੂ ਜੀ ਦੇ ਸਨਮੁਖ ਸਨ। ਸਭ ਤੋਂ ਪਹਿਲੋਂ 14 ਸਾਲ ਦੇ ਦੋ ਜੌੜੇ ਬੱਚਿਆਂ ਰੂਪ ਅਤੇ ਬਸੰਤ ਸਪੁੱਤਰ ਸੰਤ ਸੁਖਦੇਵ ਸਿੰਘ ਅੰਮ੍ਰਿਤਸਰ ਕਲਾਂ ਪਾਸੋਂ ਵਾਰੀ ਵਾਰੀ ਤਬਲਾ ਸੁਣਿਆ ਗਿਆ। ਉਹ ਮਸਾਂ ‘ਨਾ-ਧੀ-ਧਿ-ਨਾ’ ਹੀ ਸਾਧਾਰਨ ਜਿਹਾ ਵਜਾ ਸਕੇ। ਪਤਾ ਲੱਗਾ ਕਿ ਉਹ ਤਿੰਨ ਮਹੀਨਿਆਂ ਤੋਂ ਸੰਤ ਸ਼ੇਰ ਸਿੰਘ ਤਬਲਚੀ ਤੋਂ ਸਿੱਖ ਰਹੇ ਹਨ; ਪਰ ਪਿਛੇ ਮਹੀਨਾ-ਮਹੀਨਾ ਬੁਖ਼ਾਰ ਨਾਲ ਘੁਲਦਿਆਂ ਲੰਘ ਗਿਆ।

ਸਤਿਗੁਰੂ ਜੀ ਨੇ ਅਰਦਾਸ ਕਰ ਲਈ ਸੀ ਕਿ ਮੋਹਣ-ਸੁਖਦੇਵ ਸਿੰਘ ਨੇ ਮੇਘ ਗਾਉਣ ਲਈ ਇਜਾਜ਼ਤ ਲਈ। ਸਤਿਗੁਰੂ ਜੀ ਨੇ ਆਪ ਕਿਰਪਾ ਕੀਤੀ। ਦੋਹਾਂ ਪ੍ਰਕਾਰ ਦਾ ਮੇਘ ਸੁਣਾ ਦਿੱਤਾ। ਇਕ ਬੰਦਸ਼ ਸੀ: ਤੂੰ ਲਾਗੀ ਮਾਨ ਕਰਨ ਕੋ’। ਦੂਜੀ: ਮਗਨ ਰਹੁ ਰੇ (ਇਹ ਮਾਲਕੌਂਸ ਦੇ ਢੰਗ ਦਾ ਹੈ)।

ਇੰਨੇ ਚਿਰ ਨੂੰ ਸਰੋਤੇ ਜੁੜ ਬੈਠੇ: ਸ. ਰਤਨ ਸਿੰਘ ਢੋਡਾ ਨੈਰੋਬੀ, ਸ. ਜਸਵੰਤ ਸਿੰਘ ਕੱਲ੍ਹਾ। ਦਿਲਰੁਬਾ ਦੀ ਪਹਿਲੀ ਸਿੱਖਿਆ ਸਤਿਗੁਰੂ ਜੀ ਤੋਂ ਅੱਜ ਹੀ ਨਾਲੋਂ ਨਾਲ ਲੈ ਰਿਹਾ ਅੰਬਾ-ਅਮਰ ਸਿੰਘ। ਬੀਬੀ ਅਮਰਜੀਤ ਕੌਰ, ਇਸਦੀ ਮਾਤਾ ਤੇਜ ਕੌਰ, ਅਮਰਜੀਤ ਦਾ ਸਿੰਦਰੀ, ਸੰਤ ਗੁਰਮੁਖ ਸਿੰਘ ਲੁਹਾਰਾਂ, ਸੁਖਦੇਵ ਸਿੰਘ ਸੁੱਖੀ। ਤਬਲਾ ਵਾਦਕ ਸ਼ੇਰ ਸਿੰਘ-ਬਲਦੇਵ ਸਿੰਘ ਕਾਕੂ, ਮੋਹਣ-ਸੁਖਦੇਵ ਨੇ ਸਰਗਮਾਂ ਤਾਨਾਂ ਨਾਲ ਖ਼ੂਬ ਦੋ ਬੰਦਸ਼ਾਂ ਮੇਘ ਦੀਆਂ ਸੁਣਾਈਆਂ:

1. *ਘਨ ਆਏ ਘਨਸਿਆਮ ਨ ਆਏ*
   *ਰਹਿ ਰਹਿ ਜੀਅ ਅਕੁਲਾਏ, ਸਖੀ ਰੀ।*
   *ਐ: ਬਾਦਰ ਗਰਜੇ, ਬੂੰਦਨ ਬਰਸੇ*
   *ਸੂਨੀ ਸੇਜ ਡਰਾਏ ਸਖੀ ਰੀ।*
2. *ਆਇਓ ਗਰਜਤ ਬਾਦਰਵਾ*
   *ਚਹੂੰ ਓਰ ਸੇ ਉਮਡ ਘੁਮਡ ਅਤਿ ਹੀ ਪ੍ਰਚੰਡ ਗਹਿਰਾਇਓ।*
   *ਧਤ ਪਲਾਂਗ ਦਮਕਿਤ ਦਾਮਿਨੀਆ*
   *ਮੋਰਵਾ ਪੁਕਾਰ, ਕੋਇਲ ਕੂਕਾਰ, ਪਪੀਹਾ ਪੁਕਾਰ*
   *ਰਾਮਦਾਸ ਕੋ ਦੀਜੈ ਦਰਸ ਹਰੀ ਹਰਿ ਹਰੀ ਹਿਰਿ।*

ਇਹ ਸਭਾ 7.30 ਵਜੇ ਤੱਕ ਚੱਲੀ।

ਏਥੇ ਬੈਠਿਆਂ ਹੀ ਮੈਨੂੰ ਡਾ. ਹਰਿ ਦਾਸ ਮੱਲ ਕਟਾਣੀ ਮਿਲ ਪਏ। ਉਨ੍ਹਾਂ ਦੱਸਿਆ: ਜਿਸ ਕਾਮਰੇਡ ਸੁਰਜੀਤ ਖ਼ੁਰਸ਼ੀਦੀ ਨੂੰ ਤੁਸਾਂ ਸ਼ਰਾਬ-ਰੋਕ ਲਈ ਪ੍ਰੇਰਿਆ ਸੀ, ਉਹ ਅੱਜ ਵੀ ਮੇਰੇ ਪਾਸ ਦਵਾਈ ਲੈਣ ਆਇਆ ਸੀ। ਉਮੀਦ ਹੈ ਇਸ ਜ਼ਹਿਮਤ ਤੋਂ ਛੁੱਟੀ ਪਾ ਜਾਏਗਾ।

# 5 ਨਵੰਬਰ 1984, ਸੋਮਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਉਪਰੰਤ ਕੁਝ ਆਰਾਮ ਕਰ ਸਤਿਗੁਰੂ ਜੀ ਨੇ ਅੱਜ ਵਰਨੀਆਂ ਵਾਲੇ ਬੁੰਗੇ ਵੱਲ ਚੱਕਰ ਮਾਰਿਆ। ਏਧਰ ਪਰਸੋਂ ਦੇ ਜਾਰੀ ਇਕ ਅਖੰਡ ਪਾਠ ਦਾ ਭੋਗ ਪਿਆ, ਦੋ ਹੋਰ ਰੱਖੇ ਜਾਣੇ ਹਨ। ਪਹਿਲਾ ਤਾਂ ਦੇਸ਼ ਵਿਚ ਸੁੱਖ ਸ਼ਾਂਤੀ ਲਈ ਕੀਤਾ ਗਿਆ ਹੈ, ਦੋ ਹੋਰ ਸੁੱਖਣਾਂ ਦੇ ਜਾਰੀ ਹੋਣਗੇ। ਏਥੇ ਸਭ ਤੋਂ ਬਿਰਧ, ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੇ ਸਿੱਖ ਤੇ ਪਿਤਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੰਗੋਟੀਏ ਸੰਤ ਹਰਦੇਵ ਸਿੰਘ ਬਖਸ਼ੀ ਦੇ ਡੇਰੇ ਦਰਸ਼ਨ ਦੇ ਕੇ ਆਏ। ਉਹ ਇਸ ਵੇਲੇ 96 ਕੁ ਸਾਲ ਉਮਰ ਦੇ ਹਨ। ਸਿਦਕਵਾਨ ਤੇ ਸੰਤੋਖੀ ਬਖ਼ਸ਼ੀ ਜੀ ਵਰਗਾ ਕਿਨ ਹੋਣਾ ਹੈ। ਨਾ ਕੋਈ ਸ਼ਿਕਾਇਤ, ਨਾ ਕੋਈ ਜ਼ਰੂਰਤ। ਅਜੇ ਵੀ ਆਪਣੇ ਬਸਤਰ ਆਪ ਧੋਂਦੇ ਹਨ। ਕਹਿੰਦੇ ਹਨ: ਮੈਨੂੰ ਅਪਣੇ ਜੋਗਾ ਤਾਂ ਰਹਿਣ ਦਿਓ।

ਏਧਰੋਂ ਹੋ ਕਾਰ ਉਤੇ ਹੀ ਡੇਰੇ ਵਿਚ ਬਿਰਧਸ਼ਾਲਾ ਅੰਦਰ ਦਰਸ਼ਨ ਦੇਣ ਪਧਾਰੇ ਅਤੇ ਜਦੋਂ ਮੈਂ ਅੱਜ ਸੰਤ ਸਤਿਨਾਮ ਸਿੰਘ ਹਜ਼ੂਰੀ ਲਾਂਗਰੀ ਪਾਸ ਪ੍ਰਸ਼ਾਦ ਛਕਣ ਗਿਆ ਤਾਂ ਪਤਾ ਲੱਗਾ ਕਿ ਸਤਿਗੁਰੂ ਜੀ ਨਹਿਰ ਤੇ ਪਹੁੰਚੇ ਹੋਏ ਹਨ, ਅੱਜ ਪ੍ਰਸ਼ਾਦਾ ਉਥੇ ਹੀ ਛਕਣ ਦਾ ਵਿਚਾਰ ਹੈ। ਸਤਿਗੁਰੂ ਜੀ ਦੇ ਲਾਂਗਰੀ ਸਤਿਨਾਮ ਸਿੰਘ ਬਾਰੇ ਮੈਂ ਉਸ ਤੋਂ ਹੀ ਜਾਣਕਾਰੀ ਲਈ। ਉਹ ਹਰਿਆਣੇ ਦੇ ਜ਼ਿਲ੍ਹੇ ਕਰਨਾਲ ਵਿਚ ਪਿੰਡ ਬੱਢਣਪੁਰ ਦਾ ਜੰਮਪਲ ਹੈ। ਉਸਦੀ ਮਾਂ ਦਾ ਨਾਂ ਹਰਬੰਸ ਕੌਰ ਅਤੇ ਪਿਤਾ ਸੰਤ ਸੁੱਚਾ ਸਿੰਘ, ਦੋਨੋਂ ਜੀਵਤ ਹਨ। ਉਸਦਾ ਇਕ ਛੋਟਾ ਭਾਈ 5-4 ਦਿਨ ਹੀ ਪਹਿਲਾਂ ਏਥੇ ਆ ਕੇ ਵਿਆਹ ਕਰਵਾ ਕੇ ਗਿਆ ਹੈ। ਉਸਦਾ ਨਾਮ ਗੁਰਨਾਮ ਸਿੰਘ ਹੈ ਤੇ ਉਸਦਾ ਅਨੰਦ ਕਾਰਜ ਅਰਦਾਸ ਕਰਕੇ ਹੀ ਕਰ ਦਿੱਤਾ ਗਿਆ ਹੈ।

ਮੈਨੂੰ ਫੇਰ ਦਰਸ਼ਨ ਦੀਵਾਨ ਵਿਚ ਹੀ ਹੋਏ। ਅੱਜ ਮੈਂ ਕਥਾ ਸਮੇਂ 2 ਵਜੇ ਹੀ ਦੀਵਾਨ ਵਿਚ ਪਹੁੰਚ ਗਿਆ ਸਾਂ। ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗਤ ਬੈਠੀ ਹੋਈ ਤੇ ਕੋਲ ਹੀ ਆਸਣਾਂ ਤੇ ਸੁਸ਼ੋਭਿਤ ਸੰਤ ਭਾਗ ਸਿੰਘ ਪਾਠ ਕਰਦੇ ਸ੍ਰੀ ਨਾਨਕ ਪ੍ਰਕਾਸ਼ ਕਰਤਾ ਭਾਈ ਸੰਤੋਖ ਸਿੰਘ ਦਾ ਅਤੇ ਸੰਤ ਦਰਸ਼ਨ ਸਿੰਘ ਸੰਤ ਹਰਨਾਮ ਸਿੰਘ ਜੀ ਦੇ ਭਾਈ ਕਥਾ ਕਰਦੇ, ਪ੍ਰੇਮ, ਸ਼ਰਧਾ ਤੇ ਸਿਆਣਪ ਭਰੀ। ਅੱਜ ਗੁਰੂ ਨਾਨਕ ਦੇਵ ਜੀ ਦੀ ਦੇਵਲੂਤ ਅਤੇ ਜੰਗਲ ਵਿਚ ਮਰਦਾਨੇ ਦੀ ਭੁੱਖ ਦੀ ਕਥਾ ਸੀ। ਪ੍ਰਸੰਗ ਕੋਈ ਐਸਾ ਹੀ ਸੀ ਕਿ ਸਤਿਗੁਰੂ ਜੀ ਨੂੰ ਤੇ ਮੈਨੂੰ ਇਕੱਠਾ ਹੀ ਬਚਪਨ ਯਾਦ ਆ ਗਿਆ। ਜਿਸ ਜੰਗਲ ਵਿਚ ਮਰਦਾਨੇ ਦੀ ਭੁੱਖ ਦਾ ਜ਼ਿਕਰ ਸੀ, ਲਗਭਗ ਇਹੋ ਗੱਲ





ਮੈਂ ਆਪਣੀ ਕਲਪਨਾ ਨਾਲ ਛੋਟੇ ਹੁੰਦਿਆਂ ਸਤਿਗੁਰਾਂ ਨੂੰ ਸੁਣਾਂਦਾ ਹੁੰਦਾ ਸਾਂ ਪਰ ਉਸ ਵਿਚ ਮੈਂ ਛੋਟੇ ਜਿਹੇ ਬਿਅੰਤ ਜੀ ਨੂੰ ਜੰਗਲਾਂ ਵਿਚ ਘੁੰਮਾਂਦਾ ਉਹਨਾਂ ਦੀ ਭੁੱਖ ਦਾ ਪ੍ਰਬੰਧ ਕੀਤਾ ਕਰਦਾ ਸਾਂ।

ਸ. ਬਖਸ਼ੀਸ਼ ਸਿੰਘ ਹੁੰਦਲ ਜ਼ਿਲ੍ਹਾ ਖ਼ੁਰਾਕ ਸਪਲਾਈ ਅਫ਼ਸਰ ਅੱਜ ਪੱਛੜ ਕੇ ਆਇਆ ਸੀ, ਉਸਦਾ ਅਖੰਡ ਪਾਠ ਪ੍ਰਾਰੰਭ ਕੀਤਾ ਜਾ ਚੁੱਕਾ ਸੀ। ਅੱਜ ਵੀ ਉਹ ਨੀਲੀ ਫਿਫਟੀ ਵਾਲੀ ਟੇਢੀ ਪੱਗ ਤੇ ਬੱਧੀ ਦਾੜ੍ਹੀ ਨਾਲ ਅਪਟੂਡੇਟ ਬਣ ਕੇ ਆਇਆ ਸੀ। ਪੂਰਬਾ ਨੇ ਮੈਨੂੰ ਸੈਨਤ ਮਾਰੀ ਕਿ ਸਤਿਗੁਰੂ ਜੀ ਨੇ ਉਸ ਦੇ ਸਤਿ ਬਚਨ ਕਰਦਿਆਂ ਹੀ ਕਹਿਆ ਸੀ ਕਿ ਇਹ ਮੰਨੇਂਗਾ ਨਹੀਂ। ਤੇ ਅੱਜ ਜਦੋਂ ਸ਼ਬਦ ਕੀਰਤਨ ਉਪਰੰਤ ਬਖ਼ਸ਼ੀਸ਼ ਸਿੰਘ ਨੂੰ ਚੇਤੇ ਕਰਵਾਇਆ ਗਿਆ ਕਿ ਕੱਲ ਜੋ ਪੱਕੀ ਕੀਤੀ ਕਰਵਾਈ ਸੀ, ਅੱਜ ਫਿਰ ਨੀਲ ਸਿਰ ਤੇ। ਬਖਸ਼ੀਸ਼ ਸਿੰਘ ਨੇ ਇੰਜ ਬਹਾਨਾ ਕੀਤਾ ਜਿਵੇਂ ਉਸਨੂੰ ਸਾਰੀ ਗੱਲ ਦੀ ਸਮਝ ਹੀ ਨਾ ਆਈ ਹੋਵੇ। ਸ. ਬਖਸ਼ੀਸ਼ ਸਿੰਘ ਛੇਤੀ ਹੀ ਚਲਾ ਗਿਆ।

ਮੈਂ ਦੀਵਾਨ ਉਪਰੰਤ ਸ. ਜਸਵੰਤ ਸਿੰਘ ਕੱਲ੍ਹਾ ਦੇ ਘਰ ਗਿਆ। ਉਸਨੇ ਪਉੜੀਆਂ ਤੇ ਸਟੋਰ ਦੀ ਨੁਕਰ ਵਿਚ ਤਿਨੁਕਰੀ ਜਗਹ ਤੇ ਵਰਕਸ਼ਾਪ ਖੋਲ੍ਹ ਰੱਖੀ ਸੀ। ਮੈਂ ਉਸ ਦੇ ਕਮਰੇ ਵਿਚ ਝਾਤ ਮਾਰੀ। ਉਥੇ ਸਤਿਗੁਰੂ ਜੀ ਦੇ ਇਕ ਬੂਟ ਜੋੜੇ ਦੇ ਤਲੇ ਚਮੜੇ ਦੇ ਹੋਣ ਕਰਕੇ ਉਸਨੂੰ ਠੀਕ ਤਰ੍ਹਾਂ ਕੱਟੇ ਰੈਕਸੀਨ ਦੇ ਤਲੇ ਲਗਾ ਕੇ ਰੱਖੀ ਬੈਠਾ ਸੀ। ਸ. ਕੱਲ੍ਹਾ ਸਭ ਤਰ੍ਹਾਂ ਦੇ ਕੰਮਾਂ ਨੂੰ ਨਿਰਸੰਕੋਚ ਹੱਥ ਪਾ ਲੈਂਦਾ ਹੈ।

ਸ਼ਾਮ ਨੂੰ 6.15 ਵਜੇ ਮੈਂ ਕਮਰਾ ਨੰ: 69 ਵਿਚ ਪੁੱਜਾ। ਸਤਿਗੁਰੂ ਜੀ ਹੁਣੇ ਹੀ ਅਰਦਾਸਾ ਕਰਕੇ ਭਜਨ ਕਰਦੇ ਆਏ ਸਨ। ਅੱਜ ਮੋਹਣ ਸਿੰਘ ਆਪਣੇ ਪਿਤਾ ਸੰਤ ਪੂਰਨ ਸਿੰਘ ਜੀ ਨੂੰ ਬਵਾਸੀਰ ਦਾ ਟੀਕਾ ਕਰਵਾਣ ਝੱਲੀਂ (ਸੰਗਰੂਰ) ਗਿਆ ਹੋਣ ਕਰਕੇ ਨਹੀਂ ਸੀ ਆਇਆ। ਸੋ ਘੁੱਲਾ ਹਰਬੰਸ ਸਿੰਘ ਵਾਜਾ ਲੈ ਕੇ ਅਤੇ ਸੁਖਦੇਵ ਸਿੰਘ ਤਾਨਪੂਰਾ ਲੈ ਕੇ ਬੈਠ ਗਿਆ। ਮਾਲਕੌਂਸ ਦਾ ਆਲਾਪ ਕਰਨਾ ਸੀ। ਪਰ ਸ਼ੁੱਧ ਨਿਸ਼ਾਧ ਤੇ ਸ਼ੜਜ ਮਿਲਿਆ ਤਾਨਪੂਰਾ ਸੁਣ ਸਤਿਗੁਰਾਂ ਇਸ਼ਾਰਾ ਕੀਤਾ ਕਿ ਇਹ ਨਹੀਂ ਜਚਣਾ। ਪੰਚਮ ਤੇ ਮੇਲਦਿਆਂ ਸੁਖਦੇਵ ਨੇ ਦੱਸਿਆ ਕਿ ਲੋਕ ਨਿਸ਼ਾਧ ਨਾਲ ਮੇਲ ਕੇ ਵਜਾ ਲੈਂਦੇ ਹਨ। ਸਤਿਗੁਰੂ ਜੀ ਨੇ ਮਹੰਤ ਬੀਰ ਸਿੰਘ ਦੇ ਲੜਕੇ ਨੂੰ ਲਿਖ-ਸਮਝਾ ਕੇ ਮਾਰਫ਼ਤ ਨਗਮਾਤ ਦੋਵੇਂ ਹਿਸੇ ਮੰਗਵਾਏ ਤੇ ਸੁਖਦੇਵ ਸਿੰਘ ਦੀ ਤਸੱਲੀ ਕਰਵਾਈ।

ਇਕ ਪਾਸੇ ਮਾਲਕੌਂਸ ਦਾ ਆਲਾਪ ਸ਼ੁਰੂ ਹੋ ਗਿਆ, ਦੂਜੇ ਪਾਸੇ ਸਤਿਗੁਰੂ ਜੀ ਪਾਸ ਬੈਠਾ ਅੰਬਾ ਦਿਲਰੁਬਾ ਤੇ 'ਸਾ' ਤੇ ਹੱਥ ਰੱਖੀ ਗਜ਼ ਫੇਰ ਰਿਹਾ ਸੀ।

ਮਾਲਕੌਂਸ ਕੋਈ ਜੰਮ ਨਹੀਂ ਸੀ ਰਿਹਾ। ਘੁੱਲੇ ਨੇ ਕਿਹਾ: ਮੋਹਣ ਬਿਨਾਂ ਮਜ਼ਾ

ਕਿਥੇ, ਐਵੇਂ ਅਸੀਂ ਫਸ ਗਏ ਹਾਂ। ਸਹਿਜੇ ਸਹਿਜੇ ਸੁਖਦੇਵ ਨਿਖਰ ਆਇਆ। ਬਿਲੰਬਤ ਖ਼ਿਆਲ

*ਪੀਰ ਨਾ ਜਾਨੀ ਬਾਲਮਾ*

*ਦੇਖੀ ਤੁਮਾਰੀ ਅਨੋਖੀ ਰੀਤ।*

7.30 ਵਜਦੇ ਨੂੰ ਮੋਹਣ ਸਿੰਘ ਵੀ ਆ ਗਿਆ ਤੇ ਉਸਨੇ ਸੁਖਦੇਵ ਦਾ ਸਾਥ ਦੇਣਾ ਸ਼ੁਰੂ ਕਰ ਦਿੱਤਾ। ਸਰੋਤੇ ਲਗਭਗ ਕੱਲ੍ਹ ਵਾਲੇ ਹੀ ਸਨ। ਜਿਵੇਂ ਸਤਿਗੁਰੂ ਜੀ ਉਡੀਕ ਹੀ ਰਹੇ ਹੋਣ, 7.45 ਵਜੇ ਲੁਧਿਆਣੇ ਵਾਲੇ ਆ ਗਏ: ਸੁਰਿੰਦਰ ਸਿੰਘ, ਜਸਬੀਰ ਸਿੰਘ, ਦਲੀਪ ਸਿੰਘ ਨਿਰੀਖਿਅਕ ਤੇ ਇਕ ਹੋਰ ਜਵਾਨ। ਇਹ ਸਾਰੇ ਦਿਨ ਦੇ ਫੋਨ ਅਤੇ ਹੋਰ ਖ਼ਬਰਾਂ ਦੇਣਗੇ। 8 ਵਜੇ ਸਤਿਗੁਰੂ ਜੀ ਨੇ, ਸੰਗੀਤ ਚਲਦਿਆਂ ਹੀ ਨਿੱਤਨੇਮ ਸਮਾਪਤੀ ਦਾ ਅਰਦਾਸਾ ਕਰ ਲਿਆ। ਜਦੋਂ ਨੂੰ ਗਾਇਕਾਂ ਮੱਧ ਲੈ ਦਾ ਖ਼ਿਆਲ ਸ਼ੁਰੂ ਕੀਤਾ:

*ਆਵਨ ਨਾਹੀਂ ਦੇਤ ਮੋਹਿ ਕਨ੍ਹਾਈ*

*ਮਗ ਰੋਕਤ ਮੋ ਸੋ ਕਰਤ ਲਰਾਈ*

ਸਤਿਗੁਰੂ ਜੀ ਬਲਦੇਵ ਸਿੰਘ ਤੋਂ ਉਂਗਲੀ ਤੇ ਗਰੀ ਤੇਲ ਮਲਵਾ ਚੁਕੇ ਸਨ ਕਿ ਸੁਰਿੰਦਰ ਸਿੰਘ ਕੋਲੋਂ ਸੁਣਨਾ ਸ਼ੁਰੂ ਕਰ ਦਿੱਤਾ। ਸੂਬਾ ਉਦੈ ਸਿੰਘ ਜੀ ਵੀ ਆਪਣੀ ਰਿਪੋਰਟ ਦੇਣ ਲਈ ਹਾਜ਼ਰ ਹੋਏ ਸਨ। ਅਵਤਾਰ ਸਿੰਘ ਘੁੰਮਣ ਵੀ ਆ ਗਿਆ।

ਮੋਹਣ ਸੁਖਦੇਵ ਹੁਰਾਂ ਤੀਜੀ ਬੰਦਸ਼ ਮਾਲਕੌਂਸ ਦਾ ਇਕ ਤ੍ਰਾਨਾ ਸੁਣਾਇਆ।

ਰਾਗ ਸਭਾ ਦੀ ਸਮਾਪਤੀ 8.30 ਵਜੇ ਹੋਈ ਤਾਂ ਸਤਿਗੁਰੂ ਜੀ ਨੇ ਕੁਝ ਭਿਆਨਕ ਖ਼ਬਰਾਂ ਦਿੱਤੀਆਂ। ਬਿਹਾਰ ਵਿਚ ਵੀ ਸਿੱਖਾਂ ਨੂੰ ਹਿੰਦੂਆਂ ਮਾਰਿਆ ਸੀ। ਡਾਲਟਨ ਗੰਜ ਵੀ ਉਹਨਾਂ ਨੁਕਸਾਨ ਪੁਚਾਇਆ। ਦਿੱਲੀ ਵਿਚ ਸੇਵਾ ਸਿੰਘ ਹੁਰਾਂ ਦਾ ਘਰ ਤੇ ਫੈਕਟਰੀ ਵੀ ਕਾਂਗਰਸੀਆਂ ਨੇ ਸਾੜੇ ਅਤੇ ਇਹ ਕਿਸੇ ਹੋਰ ਘਰ ਪਨਾਹ ਲਈ ਬਚ ਗਏ ਹਨ ਜਾਨੋਂ। ਮੰਡੀ ਵਿਚ ਵੀ ਸਿੱਖਾਂ ਨੂੰ ਨੁਕਸਾਨ ਪੁਚਾਇਆ। ਸਾਰੇ ਸਿਖ ਗੁਰਦੁਆਰੇ ਵਿਚ ਜੁੜੇ ਬੈਠੇ ਹਨ। ਭੁੰਤਰ ਵੀ ਦੋ ਨਾਮਧਾਰੀ ਮਾਰੇ ਗਏ ਹਨ।

ਭੁੰਤਰ ਦੀ ਖ਼ਬਰ ਸੁਣ ਕੇ ਮੇਰੇ ਰੌਂਗਟੇ ਖੜੇ ਹੋ ਗਏ। ਮੈਨੂੰ ਆਪਣਾ ਐਕਟਿਵ ਜੁਮਾਤਰਾ ਕੇਹਰ ਸਿੰਘ ਹਮਰਾਹੀ ਯਾਦ ਆਇਆ। ਤਕੜੀ ਚਲਦੀ ਦੁਕਾਨ ਤੇ ਕੁਝ ਨੀਲਧਾਰੀਆਂ ਦੀ ਅੱਖ ਵਿਚ ਰੜਕਣ ਵਾਲਾ। ਪਿਛਲੇਰੇ ਸਾਲ ਤਾਂ ਫਿਰਕੂ ਫ਼ਸਾਦਾਂ ਤੋਂ ਬਚਾਉਣ ਲਈ ਇਸ ਨੇ ਤਾਣ ਲਾਇਆ ਸੀ। ਹੁਣ ਪਤਾ ਨਹੀਂ ਫਿਰਕੂ ਏਸੇ ਨੂੰ ਨੁਕਸਾਨ ਪਹੁੰਚਾਉਣ ਤੇ ਤੁਲ ਗਏ ਹੋਣ। ਤਾਂ ਵੀ ਮੇਰੇ ਦਿਲ ਨੂੰ ਕੋਈ ਖੋਹ ਨਹੀਂ ਪਈ ਜਿਵੇਂ ਭੁੰਤਰ ਵਿਖੇ ਮੇਰੇ ਲੜਕੀ-ਜੁਆਈ ਤੇ ਦੋਹਤਾ-ਦੋਹਤੀਆਂ ਸੁਰੱਖਿਅਤ ਹੀ ਹੋਣ!

ਸਤਿਗੁਰੂ ਜੀ ਨੇ ਸਭਾ ਸਮਾਪਤੀ ਤੋਂ ਉੱਠੇ ਸਭ ਵਿਅਕਤੀਆਂ ਦੇ ਝੁਰਮਟ



ਨੂੰ ਜ਼ਰਾ ਪਰ੍ਹਾਂ ਹਟ ਜਾਣ ਲਈ ਕਿਹਾ ਅਤੇ ਸ. ਜਸਵੰਤ ਸਿੰਘ ਕੱਲ੍ਹਾ ਦੀ ਵਿਸ਼ੇਸ਼ ਕਰ ਚਰਨੀਂ ਸਿਰ ਲਗਾ ਕੇ ਕੀਤੀ ਨਮਸਕਾਰ ਪਰਵਾਨ ਕੀਤੀ। ਸ. ਕੱਲ੍ਹਾ ਰੋਜ਼ਾਨਾ ਏਸੇ ਤਰੀਕੇ ਨਾਲ ਸਤਿਗੁਰੂ ਜੀ ਨੂੰ ਮੱਥਾ ਟੇਕ ਕੇ ਸ਼ੁਭਰਾਤ੍ਰੀ ਕਰਦਾ ਹੈ ਪਰ ਅਸਾਂ ਸਾਰਿਆਂ ਸਿਰ ਝੁਕਾ ਕੇ ਨਮਸਕਾਰ ਕਰ ਲਈ ਕਿਉਂਕਿ ਅਜੇਹੀ ਪ੍ਰੇਮ ਪੂਰਵਕ ਨਮਸਕਾਰ ਸਾਰਿਆਂ ਲਈ ਅਮਲ ਵਿਚ ਲਿਆਉਣੀ ਮੁਸ਼ਕਲ ਹੋ ਜਾਂਦੀ ਹੈ।

## 6 ਨਵੰਬਰ 1984, ਮੰਗਲਵਾਰ

## ਸ੍ਰੀ ਭੈਣੀ ਸਾਹਿਬ

ਹਰਿਮੰਦਰ ਵਿਚ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਮੈਨੂੰ ਮੁੜ ਸਤਿਗੁਰੂ ਜੀ ਦੇ ਦਰਸ਼ਨ 8.15 ਵਜੇ 69 ਨੰ: ਕਮਰਾ ਵਿਚ ਹੋਏ ਜਿੱਥੇ ਆਪ ਜੀ ਨੇ ਸੋਫ਼ੇ ਦੀ ਇਕ ਬਾਹੀ ਤੇ ਬੈਠ ਬਾਰੀ ਦਾ ਪਰਦਾ ਲਾਂਭੇ ਹਟਾ ਅੱਜ ਦੀਆਂ ਰੋਜ਼ਾਨਾ ਅਖ਼ਬਾਰਾਂ ਦਾ ਅਵਲੋਕਨ ਕੀਤਾ। ਜਿੱਥੇ ਜਿੱਥੇ ਆਪ ਜੀ ਨੂੰ ਕੋਈ ਖ਼ਬਰ ਮੇਰੇ ਨਾਲ ਸਾਂਝੀ ਕਰਨ ਦੀ ਲੋੜ ਜਾਪੀ ਉਹ ਉੱਚੀ ਪੜ੍ਹ ਦਿੱਤੀ। ਇਕ ਵਾਰ ਤਾਂ ਐਸੀ ਮਾਨਸਿਕ ਏਕਤਾ ਦੇਖਣ ਨੂੰ ਮਿਲੀ ਕਿ ਦੋ ਅਖ਼ਬਾਰਾਂ 'ਚੋਂ ਇੱਕੋ ਟਿੱਪਣੀ ਦੇ ਕੁਝ ਅੰਸ਼ ਇਕੱਠੇ ਹੀ ਇੱਕ ਦੂਜੇ ਨੂੰ ਸੁਣਾਉਣ ਲੱਗੇ ਅਤੇ ਜੋ ਅਖ਼ਬਾਰ ਉਹਦੇ ਸਾਰੇ ਸੰਤੁਲਿਤ ਰਾਇ ਦਾ ਇਜ਼ਹਾਰ ਕਰਦੇ ਹਨ, ਸਾਨੂੰ ਜਚਦੇ ਹਨ।

20-25 ਮਿੰਟ ਸਾਨੂੰ ਬੈਠਿਆਂ ਹੋਏ ਸਨ, ਸੰਤ ਪੂਰਬਾ ਵੀ ਸਾਡੇ ਕੋਲ ਅਖ਼ਬਾਰ ਪੜ੍ਹਨ ਵਿਚ ਮਗਨ ਸੀ ਕਿ ਮਾਤਾ ਜੀ ਦਾ ਛੋਟਾ ਭਤੀਜਾ ਅੰਬਾ(ਅਮਰ ਸਿੰਘ) ਸਤਿਗੁਰੂ ਜੀ ਨੂੰ, ਆ ਕੇ ਨਮਸਕਾਰ ਕਰਕ ਖਲੋ ਗਿਆ ਹੱਥ ਜੋੜ ਕੇ: ਸੱਚੇ ਪਾਤਸ਼ਾਹ ਅਵਤਾਰ ਸਿੰਘ(ਫੋਨ ਇੰਚਾਰਜ) ਨੇ ਅਰਜ਼ ਕੀਤੀ ਕਿ ਸੁਰਿੰਦਰ ਸਿੰਘ (ਲੁਧਿਆਣਾ) ਨਾਲ ਫੋਨ ਹੋ ਗਿਆ ਹੈ, ਉਸਨੇ ਕਿਹਾ ਹੈ ਅਰਜ਼ ਕਰ ਦਿਓ। ਦਿੱਲੀਓਂ ਹੰਸਪਾਲ ਜੀ ਦਾ ਫੋਨ ਆਇਆ ਹੈ ਕਿ ਅੱਜ ਉਹ ਪੁਲਿਸ ਦਾ ਟਰੱਕ ਲੈ ਕੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਵੱਲ ਜਾਣਗੇ ਅਤੇ ਜੋ ਲੋੜੀਂਦੀ ਹੋਈ, ਸਹਾਇਤਾ ਕਰਵਾਣਗੇ ਅਤੇ ਮੰਡੀ ਕੁੱਲੂ ਆਦਿ ਵਿਚ ਵੀ ਹੁਣ ਸ਼ਾਂਤੀ ਹੈ।

9.15 ਵੱਜੇ ਤਾਂ ਸੱਚੇ ਪਾਤਸ਼ਾਹ ਮੈਨੂੰ ਬਿਰਧਾਂ ਵੱਲ ਨਜ਼ਰ ਪਏ। ਅਜੇ ਉਹਨਾਂ ਲੰਮੀ ਕਾਰ ਵਿਚੋਂ ਉਤਰਨਾ ਸੀ, ਮੈਂ ਤੱਕਿਆ, ਸੱਚੇ ਪਾਤਸ਼ਾਹ ਆਪ ਗੱਡੀ ਚਲਾ ਕੇ ਲਿਆਏ ਸਨ। ਰਾਮਸਰ ਤੋਂ ਭੈਣੀ ਸਾਹਿਬ ਤੱਕ ਮਾਤਾ ਜੀ ਨੂੰ ਵੀ ਕੋਲ ਬੈਠਣ ਦਾ ਸੁੱਖ ਦਿੱਤਾ। ਬਿਰਧ ਇਸਤਰੀ ਪੁਰਸ਼ਾਂ ਨੂੰ ਕੋਲ ਜਾ ਜਾ ਦਰਸ਼ਨ ਦਿੱਤੇ।

ਜੁਗਨੂੰ ਨਾਂ ਦੇ ਸੰਤ ਨਗਰੀਏ ਅੱਧ ਸਰੀਰੇ ਨੇ ਬੇਨਤੀ ਕੀਤੀ: ਮੈਨੂੰ ਅੰਮ੍ਰਿਤ



(Beetey diyan Parain)
Proofs 3nd

ਵੇਲੇ ਚਾਹਟਾ ਮਿਲਣਾ ਚਾਹੀਦਾ ਹੈ। ਸਕੱਤਰ ਨੇ ਸੰਤ ਗੁਰਦੇਵ ਸਿੰਘ ਨੂੰ ਕੋਲ ਬੁਲਾ ਕੇ ਚਾਹਟਾ ਬਣਾ ਕੇ ਦੇਣ ਲਈ ਆਦੇਸ਼ ਦਿੱਤਾ। ਪਹਿਲਾ ਇਹ ਸਰੀਰ ਦਹੀਂ ਖਾਂਦਾ ਹੁੰਦਾ ਸੀ। ਸਤਿਗੁਰੂ ਜੀ ਤਾਂ ਬਚਨ ਕੀਤਾ: ਦਹੀਂ ਦੀ ਥਾਂ ਚਾਹਟਾ ਕਰ ਦਿਓ। ਦੁੱਧ ਦਾ ਸੰਕਟ ਹੈ। ਪਰ ਸਕੱਤਰ ਨੇ ਇਸ ਗੱਲ ਤੇ ਜ਼ੋਰ ਦਿੱਤਾ ਕਿ ਦਹੀਂ ਵੀ ਜਾਰੀ ਰਹੇ ਤੇ ਚਾਹਟਾ ਵੀ ਜ਼ਰੂਰ ਬਣਾ ਕੇ ਦਿਓ। ਜੁਗਨੂੰ ਨੂੰ ਅੰਮ੍ਰਿਤ ਵੇਲੇ ਦਾ ਵਕਤ ਨਹੀਂ ਦੱਸਣਾ ਆਇਆ ਕਿ ਕਿਹੜੇ ਵੇਲੇ ਤਿਆਰ ਹੋਵੇ।

ਜਦੋਂ ਮਾਈ ਦਲੀਪ ਕੌਰ ਨੇ ਮੰਜੀ ਤੋਂ ਭੁੰਞੇ ਬੈਠੀ ਬੈਠੀ ਨੇ ਮੱਥਾ ਟੇਕਿਆ ਤਾਂ ਨਾਲ ਅਰਜ਼ ਕੀਤੀ: ਦੀਨ ਦਿਆਲ, ਮੇਰੇ 'ਤੇ ਕਿਰਪਾ ਕਰੋ, ਮੈਂ ਤਾਂ ਅਜੇ ਹੱਥੀਂ ਕਰਕੇ ਖਾ ਸਕਦੀ ਹਾਂ, ਮੇਰੇ ਰੋਗ ਦੂਰ ਹੋਣ। ਸਤਿਗੁਰੂ ਜੀ ਨੇ ਨਬਜ਼ ਟੋਹ ਕੇ ਬਚਨ ਕੀਤਾ: ਬਹੁਤ ਕਮਜ਼ੋਰ ਹੈ।

ਅਜੇ ਇਸ ਬਾਰੇ ਕੁਝ ਕਹਿਣਾ ਹੀ ਸੀ ਕਿ ਇਕ ਦੂਜੀ ਬਿਰਧ ਆ ਗਈ, ..... ਇਸ ਨੇ ਅਰਜ਼ ਕੀਤੀ: ਮੈਂ ਜੀ ਜੋ ਕੁਝ ਖਾਂਦੀ ਹਾਂ, ਅੰਦਰ ਜਾ ਕੇ ਵੱਢਦਾ ਹੈ, ਲੱਤਾਂ ਬਾਹਾਂ ਨੂੰ ਕੜਵੱਲ ਪੈਂਦੇ ਨੇ। ਸਤਿਗੁਰੂ ਜੀ ਨੇ ਦੋਹਾਂ ਬਾਰੇ ਡਾਕਟਰ ਨੂੰ ਵਿਖਾਣ ਦਾ ਆਦੇਸ਼ ਦਿੱਤਾ। ਤਰਸੇਮ ਸਿੰਘ ਨੇ ਅਮਰ ਸਿੰਘ-ਗੁਰਦੇਵ ਸਿੰਘ ਨੂੰ ਕਿਹਾ ਕਿ ਡਾਕਟਰ ਨੂੰ ਏਥੇ ਬੁਲਾ ਕੇ ਮਾਈਆਂ ਵਾਸਤੇ ਜੋ ਚਾਹੀਦੈ, ਲਵੋ।

ਏਹਨਾਂ ਨੂੰ ਦਰਸ਼ਨ ਦੇ, ਸੱਚੇ ਪਾਤਸ਼ਾਹ ਪਸ਼ੂਸ਼ਾਲਾ ਉਤਲੇ ਨਵੇਂ ਕਮਰਿਆਂ ਨੂੰ ਵੇਖਣ ਜਦ ਬਾਂਸ ਦੀਆਂ ਬਾਹੀਆਂ ਵਾਲੀ ਪੌੜੀ ਦੇ ਡੰਡੇ ਚੜ੍ਹਨ ਲੱਗੇ ਤਾਂ ਬਚਨ ਕੀਤਾ: ਮਿਸਤਰੀ ਲੋਕ ਮਕਾਨ ਬੜੇ ਬਣਾ ਰਹੇ ਨੇ ਪਰ ਪਾਉੜੀ ਨਹੀਂ ਲਗਾ ਰਹੇ। ਉਪਰੋਂ ਸੁਰਿੰਦਰ ਸਿੰਘ ਮਿਸਤਰੀ ਬੋਲਿਆ: ਜੀ, ਅਜੇ ਦੱਸਿਆ ਨਹੀਂ ਗਿਆ ਪਉੜੀ ਕਿੱਥੇ ਲਗਣੀ ਹੈ। ਸੱਚੇ ਪਾਤਸ਼ਾਹ ਜੀ ਛੱਤ ਉਤੇ ਚੜ੍ਹੇ ਤਾਂ ਮੈਂ ਕੋਲ ਜਾ ਖਲੋਤਾ। ਸਤਿਗੁਰੂ ਜੀ ਬਚਨ ਕੀਤਾ: ਉਸਾਰੀ ਬੜੀ ਹੋ ਗਈ ਹੈ, ਪਰ ਜਿਉਂ ਜਿਉਂ ਥਾਂਵਾਂ ਵਧੀ ਜਾ ਰਹੀਆਂ ਹਨ, ਤਿਉਂ ਤਿਉਂ ਲੋੜਾਂ ਹੋਰ ਬਣੀ ਜਾ ਰਹੀਆਂ ਹਨ। ਪਿੰਡ ਵਿਚ ਇਕ ਬਣੀ ਬਣਾਤੀ ਥਾਂ ਮਿਲੀ ਹੈ। ਮੈਂ ਕੁਝ ਤਬਦੀਲੀਆਂ ਕਰਕੇ ਉਥੇ ਪਿੰਕੀ ਦਾ ਪਰਵਾਰ ਅਤੇ ਬਲਜੀਤ ਕਾ ਪਰਵਾਰ ਭੇਜਣਾ ਚਾਹੁੰਦਾ ਹਾਂ।.... (ਇਹ ਦੋਵੇਂ ਸੰਗੀਤਕਾਰਾਂ ਦੇ ਪਰਵਾਰ ਹਨ) ਅਜੇ ਉਥੇ ਲਈ ਬਾਕੀ ਇੰਤਜ਼ਾਮ ਨਹੀਂ ਹੋ ਰਿਹਾ।

ਥੱਲੇ ਉਤਰੇ ਤਾਂ ਸਤਿਗੁਰੂ ਜੀ ਨੇ ਮੈਨੂੰ ਇਕ ਪੁਰਾਣੀ ਘਟਨਾ ਸੁਣਾਈ: ਇਕ ਵਾਰ ਮੇਰੀ ਸਿੰਘਣੀ, ਬੀਬੀ ਜੀ, ਖੌਰੇ ਵੱਡੇ ਕਾਕੇ ਦੇ ਘਰੋਂ ਵੀ ਨਾਲ ਸੀ, ਸੇਠ ਜੀ ਮਹਿੰਦਰ ਕੌਰ, ਚਰਨਜੀਤ ਸਾਰੇ ਹੀ ਮੈਨੂੰ ਵੀ ਬਾਜ਼ਾਰ ਲੈ ਤੁਰੇ। ਮੈਂ ਅਤੇ ਸੇਠ ਜੀ ਤਾਂ ਚੁੱਪ ਕਰਕੇ ਖਲੋਤੇ ਰਹੀਏ, ਬਾਕੀ ਦੇ ਦੁਕਾਨ ਵਿਚ ਵੜਨ, ਜਾਂ ਕੱਪੜਾ ਪਸੰਦ ਨਾ ਆਵੇ ਜਾਂ ਕੀਮਤ ਨਾ ਜਚੇ, ਤਿੰਨ ਘੰਟੇ ਹੋ ਗਏ ਤਾਂ ਮੈਂ ਆਖਿਆ, ਤੁਸੀਂ ਨਹੀਂ



ਕਪੜਾ ਲੈ ਸਕਣਾ, ਮੈਂ ਪਸੰਦ ਕਰਦਾ ਹਾਂ। ਦੁਕਾਨ ਵਿਚ ਗਿਆ ਤਾਂ ਇਕ ਕਪੜਾ ਇਹਨਾਂ ਨੂੰ ਵਿਖਾ ਦਿੱਤਾ। ਉਸੇ ਦੇ ਤਿੰਨ ਥਾਨ ਲੈ ਲਏ ਗਏ, ਪਸੰਦ ਵੀ ਸਭ ਨੂੰ ਆ ਗਿਆ। ਏਸੇ ਲਈ ਕਿਹਾ ਹੈ ਕਿ ਜਦੋਂ ਪ੍ਰਬੰਧਕ ਨਿਰਣਾ ਨਾ ਕਰ ਸਕੇ, ਪਉੜੀ ਲਈ ਮੈਨੂੰ ਕਹਿ ਦੇਣਾ।

ਮਾਤਾ ਜੀ ਨਾਲ ਵੀ ਸਤਿਗੁਰੂ ਜੀ ਨੇ ਏਸੇ ਗੱਲ ਨੂੰ ਸਾਂਝਾ ਕੀਤਾ। ਮਾਤਾ ਜੀ ਨੇ ਪੁਰਾਣੀ ਚੱਕੀ ਦੇ ਕਮਰੇ ਵੱਲ ਇਸ਼ਾਰਾ ਕਰ ਉਥੇ ਵੀ ਕੁਝ ਬਣਾਉਣ ਦੀ ਗੱਲ ਕੀਤੀ, ਜੋ ਮੈਨੂੰ ਸਮਝ ਨਹੀਂ ਪਈ।

ਕਿਰਪਾ ਨਿਧਾਨ ਜੀ ਮੈਨੂੰ ਮੁਖ਼ਾਤਿਬ ਹੋਏ: ਇਹ ਪਸ਼ੂ-ਸ਼ਾਲਾ ਮੈਨੂੰ ਰੜਕਦੀ ਰਹੇਗੀ। ਇਹ ਐਸੇ ਥਾਂ ਬਣ ਗਈ ਹੈ, ਜਿਥੇ ਪੁਰੇ ਦੀ ਹਵਾ ਨਹੀਂ ਲਗਦੀ ਤੇ ਨਾ ਹੀ ਸੂਰਜ ਦੀ ਧੁੱਪ ਰਹਿੰਦੀ ਹੈ। ਖ਼ਰਚ ਹੋ ਗਿਆ ਹੈ, ਹੁਣ ਉਪਰ ਵੀ ਬਹੁਤ ਕੁਝ ਉਸਰ ਗਿਆ। ਜਗਹ ਤਾਂ ਵਧੀਆ ਬਣ ਗਈ ਹੈ ਪਰ ਕਮੀਆਂ ਤਾਂ ਕਮੀਆਂ ਹੀ ਹਨ।

ਮਾਤਾ ਜੀ ਨੂੰ ਏਥੇ ਹੀ ਛੱਡ, ਕੋਲ ਦੀ ਸੀਟ ਤੇ ਸਕੱਤਰ ਬਹਾ, ਨਾਲ ਆਏ ਸਿੰਘਾਂ ਨੂੰ ਨਾਲ ਲੈ ਆਪ ਜੀ ਮਹਜ਼ਬੀ ਬਾਬਾ ਸਰਧਾ ਸਿੰਘ ਆਦਿ ਨੂੰ ਦਰਸ਼ਨ ਦੇਣ ਕਾਰ ਤੇ ਹੀ ਗਏ। ਉਹ ਖਿਡਾਰੀਆਂ ਦੀ ਵਸੋਂ ਕੋਲੋਂ ਰਾਹ ਕ੍ਰਾਸ ਕਰਕੇ ਦੂਜੇ ਪਾਸੇ ਦੇ ਕਮਰਿਆਂ ਵਿਚ ਹਨ।

ਜਦੋਂ ਮੈਂ 10.20 ਵਜੇ ਪੁਰਾਣੀ ਕੋਠੀ ਵੱਲ ਝਾਤ ਮਾਰੀ ਤਾਂ ਇਕ ਜਾਣਕਾਰ ਕਹਿਣ ਲੱਗਾ: ਲੰਘ ਜਾਓ ਜਗਦੀਸ਼ ਸਿੰਘ 'ਵਰਿਆਮ' ਆਇਆ ਹੋਇਆ ਹੈ। ਸਤਿਗੁਰੂ ਜੀ ਧੁੱਪੇ ਘਾਹ ਖਿੱਤੇ ਵਿਚ ਕੁਰਸੀ ਤੇ ਬਿਰਾਜਮਾਨ ਸਨ। ਕੋਲ ਨਿਜੀ ਸੇਵਕ ਤੇ ਨਾਲ ਹੀ ਜਲੰਧਰੋਂ ਆਏ ਸ. ਜਗਦੀਸ਼ ਸਿੰਘ ਅਤੇ ਬਲਦੇਵ ਸਿੰਘ। ਜਗਦੀਸ਼ ਸਿੰਘ ਨੇ ਮੋਟੀ ਮੋਟੀ ਸਥਿਤੀ ਗੱਲ ਸੁਣਾ ਲਈ ਹੋਈ ਸੀ।

ਮੈਨੂੰ ਵੇਖਦਿਆਂ ਹੀ ਸਤਿਗੁਰੂ ਜੀ ਨੇ ਇੰਜ ਕਿਹਾ: ਕਵੀ ਹੁਰੀਂ ਤਾਂ ਪ੍ਰਸ਼ਾਦਾ ਛਕ ਆਏ ਹਨ, ਜਗਦੀਸ਼ ਸਿੰਘ ਮੇਰੇ ਨਾਲ ਛਕ ਲਏਗਾ, ਭੁੱਖ ਹੁਣ ਲਗ ਪਈ ਹੈ। ਅਤੇ 5-4 ਮਿੰਟ ਹੀ, ਮੇਰੇ ਹੁੰਦਿਆਂ ਬੈਠ ਕੇ ਆਪ ਨੇ ਏਸੇ ਕੋਠੀ ਦੇ ਪੂਰਬੀ ਫਰਸ਼ ਤੇ ਧੁੱਪੇ ਬੈਠਕੇ ਇਸ਼ਨਾਨ ਕਰ ਲਿਆ। ਸੰਤ ਗੁਰਤੇਜ ਸਿੰਘ ਜੈਦਕੀਆਂ ਨੇ ਇਸ਼ਨਾਨ ਕਰਵਾ ਕੇ ਬਸਤਰ ਪਹਿਨਣ ਲਈ ਦਿੱਤੇ। ਪਿਛੋਂ ਛੇਤੀ ਹੀ ਸੰਤ ਗੁਰਮੁਖ ਸਿੰਘ ਲੁਹਾਰਾਂ, ਦੋਹਾਂ ਜਲੰਧਰੀ ਸਿੰਘਾਂ ਵਾਸਤੇ ਪ੍ਰਸ਼ਾਦੇ ਦੇ ਥਾਲ ਲੈ ਆਇਆ। ਮੈਂ ਪ੍ਰਸ਼ਾਦਾ ਛਕਿਆ ਹੀ ਹੋਇਆ ਸੀ।

ਜਗਦੀਸ਼ ਸਿੰਘ ਦੱਸਿਆ: ਪੰਜਾਬ ਵਿਚ ਹਾਲਤ ਸੁਖਾਵੀਂ ਹੈ।

ਅੱਜ ਸੰਤ ਤਰਸੇਮ ਸਿੰਘ ਦਾ ਪਤਾ ਕਰਨ ਮੈਂ ਉਸ ਦੇ ਕਮਰੇ ਵਿਚ ਗਿਆ ਤਾਂ ਸ਼ੁੱਧ ਪਾਠ ਅਤੇ ਵਾਰ ਵਿਚ ਪੌੜੀਆਂ ਚੜ੍ਹਨ ਵਾਲੇ ਕਿਸ਼ੋਰ ਦੀਦਾਰ ਸਿੰਘ ਨੂੰ, ਜੋ

ਉਸੇ ਦੇ ਮੰਜੇ ਤੇ ਲੇਟਿਆ ਹੋਇਆ ਸੀ ਲੇਫ ਲੈ ਕੇ, ਸਕੱਤਰ ਉਸ ਦੀਆਂ ਲੱਤਾਂ ਦਬਾ ਰਿਹਾ ਅਰਥਾਤ ਘੁੱਟ ਰਿਹਾ ਸੀ। ਮੈਂ ਸੁਣਿਆ: ਦੀਦਾਰ ਤੇਰੇ ਸੰਤ ਹੋਣ ਕਰਕੇ ਨਹੀਂ ਤੈਨੂੰ ਬੁਖ਼ਾਰ ਹੋਣ ਕਰਕੇ ਲੱਤਾਂ ਘੁੱਟ ਰਿਹਾ ਹਾਂ।

ਏਥੇ ਪਾਠੀਆਂ ਦੀ ਕਮੀ ਹੋਣ ਕਰਕੇ ਤਰਸੇਮ ਸਿੰਘ ਹੁਰੀਂ ਅੱਜ ਕਲ੍ਹ ਪਾਠ ਦੀ ਰੌਲ ਵੀ ਲਾ ਰਹੇ ਹਨ। ਰਾਤ ਮੈਨੂੰ ਵੈਦ ਗੁਰਦੇਵ ਸਿੰਘ ਨੇ ਦੱਸਿਆ ਸੀ ਕਿ ਉਹ ਲਗਾਤਾਰ 4 ਘੰਟੇ ਰੌਲ ਲਾ ਕੇ ਸੰਗੀਤ ਸੁਣਨ ਆਇਆ ਹੈ।

ਸੰਤ ਨਗਰ ਵਿਚ ਹਕੀਮ ਕਰਕੇ ਪ੍ਰਸਿੱਧ ਢੋਟੀਆਂ ਵਾਲਾ ਸੰਤ ਗੁਰਬਖ਼ਸ਼ ਸਿੰਘ ਏਥੇ ਮੈਂ ਕਈ ਦਿਨਾਂ ਤੋਂ ਵੇਖ ਰਿਹਾ ਸਾਂ। ਪੁੱਛਿਆ: ਕੀ ਕਾਰਨ ਹੈ, ਕਿਵੇਂ ਵਿਹਲ ਕੱਢ ਲਈ। ਉਸਨੇ ਦੱਸਿਆ: ਸੁਖਣਾ ਸੁਖੀ ਹੋਈ ਸੀ ਗੋਹੇ ਕੂੜੇ ਦੀ ਸੇਵਾ ਕਰਨ ਦੀ। ਸਤਿਗੁਰੂ ਜੀ ਦਾ ਏਥੇ ਰਹਿਣਾ ਸੁਣ ਕੇ ਆ ਗਿਆ, 15 ਦਿਨ ਏਥੇ ਸੇਵਾ ਕਰ ਲਵਾਂਗਾ, 15 ਦਿਨ ਜੀਵਨ ਨਗਰ ਜਾ ਕਰਾਂਗਾ ਪਿੰਡ ਦੇ ਨੇੜੇ।

1.00 ਵਜਿਆ ਤਾਂ ਰਾਮਸਰ ਦੇ ਮੁੱਖ ਚੌਂਕ ਵਿਚ ਇਕ ਫੀਅਟ ਕਾਰ ਪੂਰਬੇ ਦੇ ਬੂਹੇ ਅੱਗੇ ਆ ਕੇ ਰੁਕ ਗਈ। ਵਿਚੋਂ ਕਰੜ ਬਰੜੀ ਦਾੜ੍ਹੀ ਤੇ ਉਪਰੋਂ ਹੋਰ ਵੀ ਜੁਆਨ, ਨਿਕਲੇ। ਦੋ ਪਹਿਲੇ ਸਿੱਧੀਆਂ ਦਸਤਾਰਾਂ ਅਤੇ ਪੈਂਟ ਧਾਰੀ, ਤੀਜਾ ਗੋਰਾ ਨਸ਼ੋਹ ਤੇ ਦੂਜੇ ਕਪੜਿਆਂ ਵਾਲਾ। ਵਿਚਕਾਰਲਾ ਸ. ਸੁਰਜੀਤ ਸਿੰਘ, ਵੱਡਾ ਇਸ ਦਾ ਭਣਵੱਈਆ ਤ੍ਰਿਲੋਕ ਸਿੰਘ ਤੇ ਤੀਜਾ ਹਰੀ ਸਿੰਘ, ਇਹਦੇ ਸਾਲੇ ਦਾ ਸਾਲਾ। ਸਾਰੇ ਚੰਡੀਗੜ੍ਹੋਂ ਆਏ ਸਨ। ਤ੍ਰਿਲੋਕ ਸਿੰਘ 6 ਮਹੀਨੇ ਦਾ ਸੁੰਦਰ ਨਗਰ(ਹਿ.ਪ੍ਰ.) ਤਿਆਗ ਚੰਡੀਗੜ੍ਹ ਆ ਵਸਿਆ ਸੀ। ਇਹ ਸਤਿਗੁਰੂ ਦਰਸ਼ਨਾਂ ਦੇ ਅਭਿਲਾਸ਼ੀ ਸਨ।

ਜਲਦੀ ਹੀ ਸਮਾਂ ਬਣ ਗਿਆ, ਅਸੀਂ-ਮੈਂ, ਜਗਦੀਸ਼ ਸਿੰਘ ਅਤੇ ਸ. ਬਲਦੇਵ ਸਿੰਘ ਵੀ ਨਾਲ ਹੋ ਤੁਰੇ। ਨਵੀਂ ਕੋਠੀ ਦੇ ਲਾਅਨ ਵਿਚ ਪੂਰਬੀ ਨੁਕਰੇ ਇਕ ਬਾਂਸ ਦਾ ਲੰਮਾ ਪਤਲਾ ਬੈਂਚ ਬਣਿਆ ਪਿਆ ਸੀ, ਸੱਚੇ ਪਾਤਸ਼ਾਹ ਉਸ ਤੇ ਬੈਠੇ ਹੋਏ ਸਨ। ਸਭ ਨੇ ਨਮਸਕਾਰ ਕੀਤੀ ਤਾਂ ਉਪਰੋਕਤ ਨੇ ਟੈਲੀਫੋਨ ਦੁਆਰਾ ਇਹਨਾਂ ਨੂੰ ਮਿਲੇ ਸਮਾਚਾਰ ਸੁਣਾਏ: ਮੰਡੀ ਵਿਚ 3-4 ਦੁਕਾਨਾਂ ਛੱਡ ਕੇ ਨਾਮਧਾਰੀਆਂ ਦਾ ਸਾਮਾਨ ਲੁੱਟ ਕੇ ਦੁਕਾਨਾਂ ਨੂੰ ਅੱਗਾਂ ਲਗਾਈਆਂ ਹਨ। ਸ਼ਰਾਰਤੀ ਹਿੰਦੂ ਘਰਾਂ ਉਤੇ ਵੀ, ਲੁੱਟ ਖੋਹ ਦੀਆਂ ਵਾਰਦਾਤਾਂ ਕਰ ਰਹੇ ਹਨ। ਪੁਲਿਸ ਰੋਕਦੀ ਨਹੀਂ। ਇਹ ਸਾਰੇ ਨਾਮਧਾਰੀ ਧਰਮਸ਼ਾਲਾ ਵਿਚ ਦੜ ਕੇ ਬੈਠੇ ਹੋਏ ਹਨ। ਅਰਜ਼ ਕਰਦੇ ਹਨ ਕੋਈ ਬਹੁੜੀ ਕੇਂਦਰੀ ਸਰਕਾਰ ਤੱਕ ਪਹੁੰਚਾਈ ਜਾਵੇ। ਇਹ ਸਾੜ ਫੂਕ ਸਿੱਖਾਂ ਦੇ ਕਾਰੋਬਾਰ ਤੇ ਛਾਏ ਹੋਣ ਦੇ ਸਾੜ 'ਚੋਂ ਨਿਕਲੀ ਹੈ।

ਭੁੰਤਰ ਵਿਚ ਵੀ ਦੁਕਾਨਾਂ ਲੁੱਟੀਆਂ ਗਈਆਂ ਅਤੇ ਧਨਵੰਤ ਸਿੰਘ ਸ. ਪਿਆਰਾ ਸਿੰਘ ਸਨਖ਼ਤਰੇ ਦੇ ਲੜਕੇ ਨੂੰ ਗੋਲੀ ਮਾਰ ਦਿੱਤੀ ਗਈ ਹੈ। ਉਸਦਾ ਟਰੱਕ





ਸਾੜ ਦਿੱਤਾ ਗਿਆ ਹੈ। ਧਨਵੰਤ ਦੀ ਮੌਤ ਉਪਰੰਤ ਹੋਰ ਜਾਨੀ ਨੁਕਸਾਨ ਨਹੀਂ, ਘਬਰਾਹਟ ਬਹੁਤ ਹੈ।

ਨੇਰ ਚੌਂਕ ਵਿਚ ਮੰਡੀ ਵਾਲੇ ਧਨਵੰਤ ਸਿੰਘ ਦੀ ਫੈਕਟਰੀ ਸਾੜ ਦਿਤੀ ਗਈ ਹੈ, ਦਰਸ਼ਨ ਸਿੰਘ ਦੀ ਫੈਕਟਰੀ ਦਾ ਵੀ ਇਹੋ ਹਾਲ ਹੈ। ਗਿਆਨ ਸਿੰਘ ਹੋਰਾਂ ਦੀ ਜਗਜੀਤ ਇੰਡਸਟਰੀ ਦਾ ਵੀ ਕੱਖ ਨਹੀਂ ਰਿਹਾ। ਏਥੇ ਵੀ ਪੁਲਿਸ ਨੇ ਆਪਣਾ ਫਰਜ਼ ਨਹੀਂ ਨਿਭਾਇਆ। ਹੋਰ ਵੀ ਪਹਾੜਾਂ ਵਿਚ ਵਸਦੇ ਸਿੰਘਾਂ ਦਾ ਬੁਰਾ ਹਾਲ ਹੈ। ਖ਼ੌਫ਼ਜ਼ਦਹ ਨਾਮਧਾਰੀਆਂ ਵਲੋਂ ਪ੍ਰਾਰਥਨਾ ਹੈ ਕਿ ਕੋਈ ਯੋਗ ਪ੍ਰਬੰਧ ਕਰਵਾਇਆ ਜਾਏ।

ਸਤਿਗੁਰੂ ਜੀ ਨੇ ਮਨਾਲੀ ਬਾਰੇ ਜਾਣਨਾ ਚਾਹਿਆ, ਪਰ ਉਸ ਬਾਰੇ ਕਿਸੇ ਨੂੰ ਕੋਈ ਪਤਾ ਨਹੀਂ ਸੀ। ਮਨਾਲੀ ਵਿਚ ਸਤਿਗੁਰਾਂ ਦੀ ਕੋਠੀ ਹੈ।

ਸੱਚੇ ਪਾਤਸ਼ਾਹ ਜੀ ਨੇ ਸਿੰਘਾਂ ਨੂੰ ਧੀਰਜ ਦਿੱਤਾ: ਜਿਸ ਤੂਫ਼ਾਨ ਦਾ ਦੌਰ ਦੌਰਾ ਹੈ, ਉਸ ਵਿਚ ਇਹ ਕੁਝ ਵਾਪਰ ਹੀ ਜਾਣਾ ਸੀ। ਜੋ ਕੁਝ ਪੰਜਾਬ ਵਿਚ ਅਕਾਲੀਆਂ ਨੇ ਵਿਢ ਵਿੱਢਿਆ ਹੋਇਆ ਸੀ ਤੇ ਜਿਸਦਾ ਸਿੱਟਾ ਪ੍ਰਧਾਨ ਮੰਤਰੀ ਦਾ ਕੜੇ ਪਹਿਰੇ ਹੇਠ ਵੀ ਕਤਲ ਹੋ ਗਿਆ, ਉਹਦੇ ਲਈ ਦੇਸ਼ ਭਰ ਵਿਚ ਭੜਕਾਹਟ ਤਾਂ ਹੋ ਸਕਦੀ ਸੀ, ਪਰ ਏਨੇ ਵੱਡੇ ਦੇਸ਼ ਵਿਆਪੀ ਝੱਖੜ ਵਿਚ ਆਮ ਹਿੰਦੂ ਦਾ ਕੋਈ ਕਸੂਰ ਨਹੀਂ ਅਤੇ ਸਤਿਗੁਰੂ ਜੀ ਨੇ ਦਿੱਲੀ ਵਿਚ ਹੋਏ ਵਾਪਰੇ ਹਾਲਾਤ ਤੇ ਵੀ ਚਾਨਣਾ ਪਾਇਆ।

ਸਿੰਘਾਂ ਨੂੰ ਕਿਹਾ ਗਿਆ ਕਿ ਉਹ ਚੰਡੀਗੜ੍ਹ ਵਿਚੋਂ ਹੋਰ ਥਾਈਂ ਫ਼ੋਨ ਕਰਕੇ ਵੀ ਦੁੱਖ-ਸੁੱਖ ਦਾ ਪਤਾ ਕਰਨ ਅਤੇ ਆਪ ਦਿੱਲੀ ਦੀ ਸਰਕਾਰ ਨੂੰ ਫ਼ੋਨ ਕਰਨ ਬਾਰੇ ਜ਼ਿੰਮੇਵਾਰੀ ਲਈ, ਉਹਨਾਂ ਨੂੰ ਵੀ ਹੰਸਪਾਲ ਨਾਲ ਸੰਪਰਕ ਕਰਨ ਲਈ ਆਖਿਆ।

ਡਾਲਟਨ ਗੰਜ ਬਾਰੇ ਵੀ ਫ਼ਿਕਰ ਸੀ, ਕਿਉਂਕਿ ਹਜ਼ਾਰੀ ਬਾਗ਼ ਲਈ ਵਰਨੀਆਂ ਕਰਨ ਵਾਲੇ ਸਿੰਘ ਏਥੋਂ ਘੱਲੇ ਸਨ, ਉਹਨਾਂ ਵਿਚ ਦੋ ਜਣਿਆਂ ਦੇ ਤਾਂ ਪਰਵਾਰ ਵੀ ਸਨ। ਪਤਾ ਨਹੀਂ ਉਹ ਰਾਹ ਵਿਚ ਸਨ ਜਾਂ ਹਜ਼ਾਰੀ ਬਾਗ਼ ਪਹੁੰਚ ਗਏ ਹੋਣ।

ਸਕੱਤਰ ਨੇ ਦੱਸਿਆ ਕਿ ਦਿੱਲੀ ਨੂੰ ਖ਼ਬਰ ਕਰਕੇ ਮੰਡੀ ਵਾਲਿਆਂ ਦਾ ਉਪਰਾਲਾ ਕਰਾਂਗੇ।

ਸੱਚੇ ਪਾਤਸ਼ਾਹ ਜੀ 1.30 ਵਜੇ ਕਥਾ ਵਿਚ ਪਹੁੰਚ ਗਏ। ਹਰੀਮੰਦਰ ਵਿਚ ਸੰਤ ਦਰਸ਼ਨ ਸਿੰਘ-ਭਾਗ ਸਿੰਘ ਜੀ ਕਥਾ ਕਰ ਰਹੇ ਸਨ।

ਸਕੱਤਰ ਸਾਹਿਬ ਨੇ ਮੈਨੂੰ ਦੱਸਿਆ: ਬੰਗਲੌਰ ਵਿਚੋਂ ਠਾਕੁਰ ਉਦੈ ਸਿੰਘ ਜੀ ਦਾ ਫ਼ੋਨ ਆ ਗਿਆ ਹੈ। ਏਥੇ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਜਾਂ ਡਰ ਭੈ ਨਹੀਂ। ਸਕੱਤਰ ਨੇ ਮੈਨੂੰ ਇਕ ਕੱਦਾਵਰ ਤੇ ਸਵਾਏ ਸਰੀਰ ਵੱਲ ਝਾਤ ਪੁਆਈ। ਇਹ ਸਮਾਣੇ ਲਾਗੇ ਪਿੰਡ ਦਾ ਸੰਤ ਰਛਪਾਲ ਸਿੰਘ ਹੈ। ਹੁਣੇ 100/= ਦਾ ਨੋਟ ਮੱਥਾ ਟੇਕ ਕੇ ਸੋਧੀ

ਸਿੰਘਾਂ ਵਿਚ ਜਾ ਬੈਠਾ ਸੀ। ਆਪ ਸੋਧੀ ਹੈ। ਰੁਪੈ ਮੱਥਾ ਟੇਕ ਕੇ ਇਹ ਵੀ ਨਹੀਂ ਚਾਹਿਆ ਕਿ ਸਤਿਗੁਰੂ ਉਸ ਵੱਲ ਵੇਖਣ। ਸਕੱਤਰ ਨੇ ਦੱਸਿਆ ਕਿ ਜਦੋਂ ਵੀ ਇਹਦੇ ਤੋਂ ਪੁੱਜ ਪਏ ਇਹ 100/= ਹੀ ਮੱਥਾ ਟੇਕੇਗਾ। ਅਤੇ ਸਾਲ ਵਿਚ ਅਜਿਹੇ ਜਤਨ ਕਈ ਕਰ ਲੈਂਦਾ ਹੈ। ਅਜਿਹੇ ਵੀ ਗੁਰੂ ਕੇ ਲਾਲ ਹਨ ਜੋ ਰੀਝ ਨਾਲ ਭੇਟਾ ਕਰਦੇ ਹਨ ਤੇ ਵਿਖਾਵੇ ਦੀ ਜਾਂ ਸਤਿਗੁਰਾਂ ਦੇ ਧਿਆਨ ਦੀ ਗੱਲ ਵੀ ਨਹੀਂ ਸੋਚਦੇ। ਜਮਨਾ ਨਗਰ ਤੋਂ ਵੀ ਸੰਤ ਹਰਬੰਸ ਸਿੰਘ ਅਤੇ ਸੁਰਜੀਤ ਸਿੰਘ ਆਏ ਹਨ। ਉਹਨਾਂ ਰਿਪੋਰਟ ਕੀਤੀ ਹੈ ਸਤਿਗੁਰਾਂ ਨੂੰ ਕਿ ਉਥੇ ਇਕ ਦੋ ਗ਼ੈਰ ਨਾਮਧਾਰੀ ਸਿੱਖਾਂ ਨੂੰ ਕੁਝ ਨੁਕਸਾਨ ਪੁੱਜਾ ਹੈ, ਆਮ ਕਰਕੇ ਸਥਿਤੀ ਸ਼ਾਂਤ ਹੈ।

ਇਹਨਾਂ ਸਿੰਘਾਂ ਨੇ ਅੱਜ ਏਥੇ ਅਨੰਦ ਕਾਰਜ ਲਈ ਆਉਣਾ ਸੀ ਪਰ ਹੁਣ ਇਹ ਆਗਿਆ ਲੈਣ ਆਏ ਹਨ ਕਿ ਜਮਨਾ ਨਗਰ ਧਰਮਸ਼ਾਲਾ ਵਿਚ ਹੀ ਵਿਆਹ ਕਰ ਲਿਆ ਜਾਏ।

ਕਥਾ ਤੇ ਨਾਮ ਸਿਮਰਨ ਉਪਰੰਤ ਕੀਰਤਨ ਵਿਚ ਅੱਜ ਸੰਤ ਹਰਬੰਸ ਸਿੰਘ ਘੁੱਲਾ ਨੇ ਰਾਗ ਮਾਰਵਾ ਵਿਚ ***"ਬਲਿ ਬਲਿ ਜਾਉ ਸਿਆਮ ਸੁੰਦਰ ਕਉ ਅਕਥ ਕਥਾ ਜਾ ਕੀ ਬਾਤ ਸੁਨੀ"*** ਗਾਉਣਾ ਸ਼ੁਰੂ ਕੀਤਾ। ਸੁਖਦੇਵ-ਮੋਹਣ ਨੂੰ ਚੁੱਪ ਵੇਖ ਸਤਿਗੁਰਾਂ ਪੁੱਛਿਆ: ਤੁਸਾਂ ਮਾਰਵਾ ਨਹੀਂ ਸਿੱਖਿਆ? ਫਿਰ ਦੱਸਿਆ: ਇਹਦਾ ਤੇ ਸੋਹਣੀ ਦਾ ਥੋੜ੍ਹਾ ਹੀ ਫ਼ਰਕ ਹੈ। ਇਸ ਵਿਚ ਸ਼ੜਜ ਅਰਥਾਤ ਸਾ ਦਾ ਪ੍ਰਯੋਗ ਬੜਾ ਘੱਟ ਹੁੰਦਾ ਹੈ। ਪੂਰੀਆ ਅਤੇ ਸੋਹਣੀ ਤੋਂ ਭਿੰਨਤਾ ਬਣਾਈ ਰੱਖਣੀ ਬਹੁਤ ਮੁਸ਼ਕਲ ਹੈ। ਖ਼ਾਂ ਸਾਹਿਬ ਕਿਹਾ ਕਰਦੇ ਹਨ: ਮਾਰਵਾ ਛੇੜ ਕੇ ਤਾਂ ਬਲਾ ਹੀ ਗਲ਼ ਪਾ ਲੈਣੀ ਹੁੰਦੀ ਹੈ।

ਮਾਰਵੇ ਦੀ ਸ਼ੁੱਧੀ ਅਤੇ ਪੁਸ਼ਟੀ ਲਈ ਓਸੇ ਵੇਲੇ 'ਮਾਰਫ਼ਤ ਨਗ਼ਮਾਤ' ਸੰਗੀਤ ਪੁਸਤਕ ਮੰਗਵਾ ਕੇ ਤਸੱਲੀ ਕੀਤੀ।

ਦੀਵਾਨ ਵਿਚੋਂ ਉੱਠ ਕੇ ਖੇਡ ਮੈਦਾਨ ਵੱਲ ਜਾਣਾ ਸੀ।

ਇਕ ਸਿੰਘ ਜਿਹੜਾ ਕੱਦੋਂ ਕਾਠੋਂ ਖਾਸਾ ਅੱਛਾ ਖਾਸਾ ਸੀ ਤੇ ਉਸਦੇ ਮੁਛਹਿਰੇ ਚਿੱਟੇ ਇੰਜ ਸਨ ਜਿਵੇਂ ਗਲ਼ ਮੁਛਾਂ ਰੱਖੀਆਂ ਹੋਣ, ਵਖਾ ਕੇ ਸਤਿਗੁਰਾਂ ਮੈਨੂੰ ਪਛਾਨਣ ਲਈ ਕਿਹਾ ਪਰ ਮੈਂ ਅਸਮਰੱਥ ਸਾਂ। ਮੈਨੂੰ ਦੱਸਿਆ: ਇਹ ਆਪਣੇ ਛੋਟੇ ਹੁੰਦਿਆਂ ਘੋੜਿਆਂ ਵਿਚ ਸੇਵਕ ਸੀ। ਇਹਦਾ ਨਾਂ ਰੂੜ ਸਿੰਘ ਹੈ। ਆਪਾਂ ਇਸ ਨੂੰ ਰੂੜ੍ਹ ਕਹਿ ਕੇ ਬੁਲਾਇਆ ਕਰਦੇ ਸਾਂ। ਕਾਨੇ ਵਰਗਾ ਪਤਲਾ ਸੀ। ਹੁਣ ਵੇਖੋ ਕਿੰਨਾ ਭਾਰਾ ਹੋ ਗਿਆ ਹੈ।

ਸਿੰਘ ਦਾ ਕਾਰੋਬਾਰ ਪੁੱਛਿਆ। ਉਸਨੂੰ ਆਖਿਆ ਕਿ ਬੱਚੇ ਵੀ ਮਿਲਾਇਆ ਕਰੇ। ਉਸ ਅਰਜ਼ ਕੀਤੀ: ਦੀਨ ਦਿਆਲ, ਅੱਗੇ ਟ੍ਰੱਕ ਚਲਾਂਦਾ ਸੀ ਮੁੰਡਾ। ਹੁਣ ਉਹ ਬਹਿਰੀਨ ਚਲਾ ਗਿਆ ਹੈ। ਬੱਸ ਮਰਜ਼ੀ ਦਾ ਮਾਲਕ ਹੀ ਹੈ। ਸਤਿਗੁਰਾਂ ਬਚਨ





ਕੀਤਾ: ਭਲੇ ਪਾਸੇ ਲਈ ਪ੍ਰੇਰਦੇ ਰਹਿਣਾ ਚਾਹੀਦਾ ਹੈ। ਵੱਡੇ ਬੱਚਿਆਂ ਨੂੰ ਅਧਿਕਾਰ ਨਾਲ ਨਹੀਂ ਕਹਿੰਦੇ, ਸਮਝਾਂਦੇ ਰਹਿਣਾ ਚਾਹੀਦਾ ਹੈ। ਜੇ ਉਹ ਨਹੀਂ ਹਟਦੇ ਤਾਂ ਅਸੀਂ ਕਿਉਂ ਹਟੀਏ।

ਦੀਵਾਨ ਉਪਰੰਤ ਸਤਿਗੁਰੂ ਜੀ ਆਪ ਵੱਡੀ ਗੱਡੀ ਚਲਾ ਕੇ ਖੇਡ ਮੈਦਾਨ ਵਿਚ ਗਏ। ਹਾਕੀ ਮੈਦਾਨ ਦੇ ਨਾਲ ਇਕ ਢਾਈ ਏਕੜ ਜਗਹ ਦਾ ਹੋਰ ਮੈਦਾਨ ਤਿਆਰ ਕੀਤਾ ਗਿਆ ਹੈ। ਛੋਟੇ-ਛੋਟੇ ਦਸ ਬੱਚੇ ਏਥੇ ਪਹਿਲਾਂ ਕੁਝ ਵਰਜ਼ਸ਼ਾਂ ਕਰਦੇ ਰਹੇ, ਫੇਰ ਦੌੜਨ ਲਗ ਪਏ। ਵੱਡੇ ਚੱਕਰ ਦੇ ਉਹਨਾਂ 5-7 ਗੇੜੇ ਮਾਰੇ। ਬੱਚਿਆਂ ਨੂੰ ਸੰਤ ਢੁੰਮ੍ਹਣ ਸਿੰਘ ਦੇ ਸਪੁਰਦ ਕੀਤਾ ਗਿਆ ਹੈ। ਢੁੰਮਣ ਸਿੰਘ ਬਾਰੇ ਸਤਿਗੁਰਾਂ ਦੱਸਿਆ ਉਹ ਬੜੀ ਲਗਨ ਨਾਲ ਕੰਮ ਕਰਦਾ ਹੈ। ਬੱਚਿਆਂ ਨੂੰ ਠੀਕ ਸੈੱਟ ਕੀਤਾ ਹੋਇਆ ਸੂ।

ਤਰਸੇਮ ਸਿੰਘ ਹੁਰਾਂ ਦੱਸਿਆ: ਪਹਿਲੇ ਮੁੰਡਿਆਂ ਨੂੰ ਛੁੱਟੀ ਦੇ ਦਿੱਤੀ ਗਈ ਹੈ। ਉਹ ਕੁਝ ਵਧੇਰੇ ਹੀ ਅੱਖੜ ਹੁੰਦੇ ਜਾਂਦੇ ਸਨ। ਫਿਰ ਉਹਨਾਂ ਮੈਨੂੰ ਬੱਚਿਆਂ ਦੇ ਮਾਂ-ਬਾਪ ਦਾ ਨਾਮ ਲੈ ਦੌੜੇ ਦੌੜੇ ਜਾਂਦੇ ਬੱਚਿਆਂ ਬਾਰੇ ਜਾਣਕਾਰੀ ਦਿੱਤੀ। ਪਿਆਰਾ ਸਿੰਘ ਨਾਮੀ ਇਕ ਸੱਜਣ ਦੇ ਦੋ ਬੱਚੇ ਯੂ.ਪੀ. ਵਿਚੋਂ ਆਏ ਹਨ, ਬਾਕੀ ਏਥੋਂ ਦੇ ਹੀ, 13 ਤੋਂ 15 ਸਾਲ ਦੇ ਬੱਚੇ।

ਜਾਂਦੀ ਵਾਰ ਕਾਰ ਚਲਾਂਦਿਆਂ ਸਤਿਗੁਰੂ ਜੀ ਨੇ ਧਰਮ ਪੁਰ (ਹਿਮਾਚਲ ਪ੍ਰਦੇਸ਼) ਦੇ ਸ. ਰਣਜੀਤ ਸਿੰਘ ਦੇ ਪ੍ਰੇਮ ਬਾਰੇ ਦੱਸਿਆ। ਇਹ ਸੱਜਣ ਸੰਤ ਧਿਆਨ ਸਿੰਘ ਕਾਦਰਾਬਾਦੀ ਦਾ ਸੰਬੰਧੀ ਸੀ। ਸੰਤ ਧਿਆਨ ਸਿੰਘ ਜੀ ਸਤਿਗੁਰੂ ਬਿਲਾਸ ਦੇ ਰਚੈਤਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੱਖਰ-ਗੁਰੂ ਸਨ। ਸਤਿਗੁਰੂ ਜੀ ਨੇ ਦੱਸਿਆ ਕਿ ਰਣਜੀਤ ਸਿੰਘ ਨੇ ਪ੍ਰੀਸ਼ਰਮ ਕਰ ਕੇ ਹੌਲੀ ਹੌਲੀ ਅਪਣੇ ਪਰਵਾਰ ਅਰਥਾਤ ਸੰਤ ਧਿਆਨ ਸਿੰਘ ਜੀ ਨਾਲ ਰਿਸ਼ਤੇਦਾਰੀ ਵਲੋਂ ਸਾਰੇ ਲੋਕ ਮਿਲਾ ਦਿੱਤੇ। ਖੰਨੇ ਵਿਚ ਸ਼ਮਸ਼ੇਰ ਸਿੰਘ ਨਾਂ ਦਾ ਇਕ ਅੱਖਾਂ ਦਾ ਬਿਹਤਰੀਨ ਸਿਆਣਾ ਹੈ। ਸਾਡੇ ਸਿੰਘਾਂ ਦੇ ਅੱਖਾਂ ਦੇ ਉਪਰੇਸ਼ਨ ਵੀ ਉਹੋ ਕਰਦਾ ਹੈ। ਮਿਲਣ ਤੇ ਕਦੇ ਆਇਆ ਨਹੀਂ ਪਰ ਸਤਿ ਸ੍ਰੀ ਅਕਾਲ ਤੇ ਸੁਖ ਸੁਨੇਹਾ ਭੇਜਦਾ ਰਹਿੰਦਾ ਹੈ।

ਤਰਸੇਮ ਸਿੰਘ ਨੇ ਦੱਸਿਆ ਕਿ ਡਾ. ਸ਼ਮਸ਼ੇਰ ਸਿੰਘ ਡੇਰੇ ਦੇ ਮਰੀਜ਼ਾਂ ਤੋਂ ਪੈਸੇ ਵੀ ਨਹੀਂ ਲੈਂਦਾ ਅਤੇ ਪਹਿਲ ਵੀ ਦਿੰਦਾ ਹੈ।

ਗੱਲ ਕਿਸੇ ਸਿੰਘ ਦੇ ਰਤੋਂਨੇ (ਅੱਖ ਦੇ ਇਕ ਕੋਨੇਂ ਤੋਂ ਕਾਲੇ ਪਾਸੇ ਵੱਲ ਮਾਸ ਦਾ ਚੜ੍ਹਨਾ) ਤੋਂ ਚੱਲੀ ਸੀ। ਸਤਿਗੁਰੂ ਜੀ ਨੇ ਦੱਸਿਆ ਕਿ ਖੱਬੀ ਅੱਖ ਵਿਚ ਰਤੋਂਨਾ ਉਹਨਾਂ ਨੂੰ ਵੀ ਹੋ ਗਿਆ ਸੀ। ਡਾਕਟਰ ਨੇ ਰਤੋਂਨੇ ਦਾ ਰਾਹ ਉਲਟ ਪਾਸੇ ਨੂੰ ਮੋੜ ਦਿਤਾ ਜਿਸ ਕਾਰਨ ਅੱਖ ਨੂੰ ਨੁਕਸਾਨ ਨਹੀਂ ਹੋਇਆ।

5.00 ਵਜੇ ਦੇ ਲਗਭਗ ਸੁਰਿੰਦਰ ਸਿੰਘ ਲੁਧਿਆਣਾ ਆ ਗਿਆ ਅਤੇ ਉਸਨੇ ਦਿੱਲੀ ਅਤੇ ਹੋਰ ਸਾਰੇ ਥਾਵਾਂ ਦੇ ਹਾਲਾਤ ਦੱਸੇ। ਮੈਨੂੰ ਨਹੀਂ ਮਿਲ ਸਕਿਆ।

ਰਾਤ 6 ਵਜੇ 69 ਨੰ: ਕਮਰੇ ਵਿਚ ਮਹਿਫ਼ਲ ਜੁੜੀ ਤਾਂ ਸਤਿਗੁਰੂ ਜੀ ਨੇ ਆਪ ਇਕ ਬੰਦਸ਼ ਮਾਰਵੇ ਦੀ ਧਮਾਰ ਵਿਚ ਸੁਣਾਈ। ਬੋਲ ਸਨ:

*ਅਬ ਮੋਰੇ ਆਏ ਪਿਅਰਵਾ*
*ਉਨਸੇ ਕਰਤ ਹੂੰ ਮੈਂ ਬੱਤੀਆਂ।*
*ਅੰਤਰਾ: ਬਹੁਤ ਦਿਨਸ ਪਾਸੇ ਪੀਆ ਘਰ ਆਏ*
*ਉਨ ਕੀ ਲਗਤ ਹੂੰ ਮੈਂ ਛਤੀਆਂ।*

ਰਾਗ ਜੋਗ ਵਿਚ ਦੋ ਚੀਜ਼ਾਂ ਮੋਹਣ ਸਿੰਘ-ਸੁਖਦੇਵ ਸਿੰਘ ਨੇ ਸੁਣਾਈਆਂ। ਮੈਂ ਵਿਚੋਂ ਹੀ ਉਠ ਆਇਆ। ਫਿਰ ਯਾਦ ਆਇਆ, ਅੱਜ ਸਤਿਗੁਰਾਂ ਦਾ ਪ੍ਰਕਾਸ਼ ਦਿਨ ਹੈ। ਦੁਬਾਰਾ ਜਾ ਕੇ ਮੁਬਾਰਕ ਦਿੱਤੀ। ਭਜਨ ਕਰ ਰਹੇ ਸਨ। ਉਨ੍ਹਾਂ ਕੁਝ ਐਸੇ ਇਸ਼ਾਰੇ ਕੀਤੇ ਜਿਨ੍ਹਾਂ ਦਾ ਮਤਲਬ ਸੀ ਕਿ ਇਹ ਲੋਕਾਚਾਰ ਉਹਨਾਂ ਦੇ ਕੰਮ ਦਾ ਨਹੀਂ।

## 7 ਨਵੰਬਰ 1984, ਬੁੱਧਵਾਰ
## ਸ੍ਰੀ ਭੈਣੀ ਸਾਹਿਬ

ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਆਸਾ ਦੀ ਵਾਰ ਸੁਣ ਕੇ ਜਦ ਘਰਾਂ ਨੂੰ ਸਾਧ ਸੰਗਤ ਪਰਤਣ ਲੱਗੀ ਤਾਂ ਸੰਤ ਤਰਸੇਮ ਸਿੰਘ ਆਪਣੇ ਬੂਹੇ ਅੱਗੇ ਖਲੋਤੇ ਮਿਲੇ। ਮੈਂ ਸੁਖ ਅਨੰਦ ਜਾਣੀ ਤਾਂ ਉਸ ਦੱਸਿਆ ਕਿ ਅਜੇ ਦਿੱਲੀ ਨੂੰ ਕੋਈ ਰਾਹ ਨਹੀਂ ਚਾਲੂ ਹੋਇਆ। ਮੇਰਾ ਰਿਸ਼ਤੇਦਾਰ ਅਵਤਾਰ ਸਿੰਘ ਕੱਲ੍ਹ ਚੰਡੀਗੜ੍ਹੋਂ ਮੁੜ ਆਇਆ ਹੈ। ਗੱਡੀ ਵਿਚ ਬੈਠਿਆਂ ਕਿਸੇ ਆਖਿਆ ਕਿ ਅਜੇ ਸਾਬਤ ਸੂਰਤ ਪੁੱਜਣ ਦੀ ਆਸ ਨਹੀਂ। ਮੈਂ ਵੀ ਕੱਲ੍ਹ ਤੱਕ ਭੈ: ਸਾ: ਤੋਂ ਵਿਦਾ ਹੋਣਾ ਚਾਹੁੰਦਾ ਸਾਂ, ਏਥੇ ਸੰਤ ਮਿਹਰ ਸਿੰਘ ਹੁਰੀਂ ਵੀ ਕਾਨਪੁਰ ਜਾਣ ਖੁਣੋਂ ਉਦਾਸ ਹਨ। ਸੰਤ ਮਹਿੰਦਰ ਸਿੰਘ-ਬਲਵੰਤ ਕੌਰ ਦਾ ਜੋੜਾ ਬਿਹਾਰ ਦੇ ਸ਼ਹਿਰ ਸਿਲਾਓ ਬਾਰੇ ਫ਼ਿਕਰਮੰਦ ਸਨ ਜਿਥੇ ਉਨ੍ਹਾਂ ਦੀ ਇਕੱਲੀ ਸਿੱਖ ਸੰਤਾਨ ਵਸਦੀ ਹੈ। ਉਹ ਵੀ ਅਜੇ ਹਾਲਾਤ ਨੂੰ ਸ਼ਾਂਤ ਹੋਣ ਤੱਕ ਉਡੀਕਣਗੇ।

ਏਥੇ ਸ. ਗੁਰਦੇਵ ਸਿੰਘ ਮਦਾਰ ਦਾ ਛੋਟਾ ਭਾਈ ਜੋਗਾ ਸਿੰਘ ਆਇਆ। ਇਹ ਸਰਸੇ ਤੋਂ ਆਇਆ ਸੀ। 5.11.84 ਸਰਸੇ ਮਦਾਰੀਏ ਗਰੁੱਪ ਦੀ ਤਾਰੀਖ਼ ਸੀ ਬਹਿਸ ਦੀ। ਉਸਦਾ ਕਹਿਣਾ ਹੈ ਕਿ ਬਹਿਸ ਤੋਂ ਲੱਗਦਾ ਹੈ ਕਿ ਸਾਡੇ ਬੰਦੇ ਛੁਟ





ਜਾਣਗੇ। ਸੰਤ ਤਰਸੇਮ ਸਿੰਘ ਨੇ ਸਤਿਗੁਰੂ ਜੀ ਨੂੰ ਜਾ ਕੇ ਤੁਰਤ ਰਿਪੋਰਟ ਕਰਨ ਲਈ ਕਿਹਾ ਕਿਉਂਕਿ ਉਹ ਰਾਤ ਕੁਵੇਲੇ ਦਾ ਆਇਆ ਹੈ ਅਤੇ ਅਜੇ ਤਕ ਦਰਸ਼ਨ ਨਹੀਂ ਕਰ ਸਕਿਆ। ਸਤਿਗੁਰੂ ਜੀ ਚੰਡੀ ਦੀ ਵਾਰ ਦੇ ਪਾਠ ਪਿਛੋਂ ਹੀ ਕਿਸੇ ਨਾਲ ਬਚਨ ਕਰਨਗੇ, ਸੋ ਜੋਗਾ ਸਿੰਘ ਤੁਰ ਗਿਆ।

ਅੱਜ ਮੈਂ ਅਚਾਨਕ ਸੰਤ ਹਰਦੇਵ ਸਿੰਘ ਬਖ਼ਸ਼ੀ ਦੇ ਕਮਰੇ ਅੱਪੜ ਗਿਆ। ਮੇਰਾ 96 ਵਰ੍ਹਿਆਂ ਦੀ ਉਮਰ ਦਾ ਮਿੱਤਰ, ਉਹਦੀ ਇਕ ਅੱਖ ਜਿਵੇਂ ਬੰਦ ਹੋ ਗਈ ਹੈ। ਸੱਜੇ ਪਾਸੇ ਨੂੰ ਉਹ ਸਿਰ ਦਾ ਝੁਕਾਉ ਰੱਖਦਾ ਹੈ। ਅੰਦਰ ਆਪਣੇ ਖੁਰੇ ਵਿਚ ਜਲ ਵਰਤ ਕੇ ਹੌਲੀ ਹੌਲੀ ਉਠਿਆ, ਮੈਂ ਚੁੱਪ ਕਰਕੇ ਵਿੰਹਦਾ ਰਿਹਾ। ਕਛਹਿਰੇ ਅਤੇ ਪਜਾਮੇ ਦੇ ਨਾਲੇ ਬੰਨ੍ਹੇ। ਫਿਰ ਸੁੱਚੇ ਜਲ ਨਾਲ ਹੱਥ ਧੋਤੇ। ਤਦ ਉਸਨੇ ਆਪਣੇ ਮੰਜੇ ਦੇ ਹੇਠੋਂ ਬਹੁਕਰ ਫੜੀ ਤੇ ਕਮਰੇ ਦੇ ਅੰਦਰ ਫੇਰਨ ਲੱਗਾ। ਮੈਂ ਚੁੱਪ ਕਰਕੇ ਬਹੁਕਰ ਫੜ ਲਈ। “ਨਹੀਂ, ਖੇਚਲ ਨਾ ਕਰੋ, ਮੈਂ ਏਨਾ ਕੰਮ ਕਰ ਸਕਦਾ ਹਾਂ,” ਉਹਨਾਂ ਕਿਹਾ ਮੈਂ ਬਹੁਕਰ ਕਮਰੇ ਵਿਚ ਫੇਰੀ ਅਤੇ ਫਿਰ ਬਾਹਰ ਉਸਦੇ, ਖੇਤ ਵੱਲ ਦੇ ਵਿਹੜੇ ਦੀ ਸਫ਼ਾਈ ਕਰਨ ਲੱਗਾ। “ਇਹਦੀ ਕੀ ਲੋੜ ਹੈ,” ਉਸ ਨੇ ਕਿਹਾ। ਪਰ ਮੈਂ ਸਾਰੀ ਸਫ਼ਾਈ ਕਰਕੇ ਜਾਂ ਉਸ ਨਾਲ ਬੋਲਿਆ ਤਾਂ ਬਿਰਧ ਬਹੁਤ ਖ਼ੁਸ਼ ਹੋਇਆ ਪਛਾਣ ਕੇ ਪਰ ਬਹੁਕਰ ਫੇਰਨ ਤੋਂ ਉਸ ਨੇ ਮਹਿਸੂਸ ਕੀਤਾ ਮੈਂ ਜ਼ਿਆਦਤੀ ਕੀਤੀ ਸੀ। ਇਹ ਬਜ਼ੁਰਗ ਅਤੀ ਸੰਤੁਸ਼ਟ ਜੀਵਨ ਜਿਉਂ ਰਿਹਾ ਹੈ। ਕਥਾ ਦੇ ਸਮੇਂ ਹੀ ਦੀਵਾਨ ਵਿਚ ਜਾਂਦਾ ਹੈ। ਇਕ ਘੰਟਾ ਕਥਾ ਸੁਣ ਕੇ ਫਿਰ ਆਪਣੇ ਕਮਰੇ ਜਾਂ ਵਿਹੜੇ ਵਿਚ ਬੈਠਦਾ ਜਾਂ ਲੇਟਦਾ ਹੈ। ਮੈਨੂੰ ਕੋਲ ਵੇਖ ਬਹੁਤ ਪ੍ਰਸੰਨ ਹੋਇਆ ਤਾਂ ਕਹਿਣ ਲੱਗਾ: ਬੜਾ ਅਹਿਸਾਨ ਕੀਤਾ ਈ, ਮਿਲਣ ਆਇਆਂ ਏਂ। ਮੈਂ ਦੱਸਿਆ: ਅਹਿਸਾਨ ਨਹੀਂ, ਤੁਹਾਡੇ ਦਰਸ਼ਨ ਕਰਨੇ ਤਾਂ ਯਾਤਰਾ ਹਨ। ਬਾਬੇ ਨੇ ਵਰ ਦਿੱਤਾ: ਕਵੀ ਜੀ, ਤੁਸੀਂ ਤਾਂ ਅਜੇ ਜਵਾਨ ਹੋ। ਜੁਆਨ ਹੀ ਉਸ ਨਾਲੋਂ 22 ਸਾਲ ਛੋਟਾ ਹਾਂ, ਕੇਵਲ 74 ਸਾਲ ਦਾ।

ਸ. ਬਖਸ਼ੀਸ਼ ਸਿੰਘ ਹੁੰਦਲ 8.20 ਵਜੇ ਦਾ ਕਾਰ ਦੁਆਰਾ ਲੁਧਿਆਣੇ ਤੋਂ ਆ ਗਿਆ ਸੀ। ਪਰ ਮੈਨੂੰ ਉਹ ਨਾ ਲੰਗਰ ਵਿਚ, ਨਾ ਪਾਠ ਕੋਲ ਨਜ਼ਰ ਪਿਆ ਤਾਂ ਇਕ ਚੱਕਰ ਲਾ ਕੇ ਜਾਂ ਡਿਉਢੀ ਕੋਲ ਗਿਆ ਤਾਂ ਕਿਸੇ ਆਖਿਆ: ਤੁਸੀਂ ਏਧਰ ਫਿਰਦੇ ਪਏ ਓ, ਕਵੀ ਜੀ, ਸਤਿਗੁਰੂ ਜੀ ਤਾਂ ਭੋਗ ਪਾਉਣ ਵਾਸਤੇ ਵਰਨੀ-ਸ਼ਾਲਾ ਵਿਚ ਪਧਾਰੇ ਹਨ। ਮੈਂ ਤੁਰਤ ਉਥੇ ਪਹੁੰਚਿਆ। ਵਰਨੀ-ਸ਼ਾਲਾ ਦੇ ਚੜ੍ਹਦੇ ਅਤੇ ਉੱਤਰ ਵੱਲ ਸੰਗਤਾਂ ਬੈਠੀਆਂ ਸਨ। ਸ੍ਰੀ ਸਤਿਗੁਰੂ ਜੀ ਪੂਰਬੀ ਸਫ਼ਾਂ ਉਤੇ, ਅਗਲੇ ਹਿੱਸੇ ਵਿਚ ਆਸਣ ਸੁਸ਼ੋਭਿਤ ਸਨ। ਪਿੱਛੇ ਸ. ਹੁੰਦਲ ਅਤੇ ਦੋ ਸਰੀਰ ਹੋਰ ਉਜੇਹੇ ਕਪੜਿਆਂ ਵਾਲੇ। ਜਾਂਦਿਆਂ ਨੂੰ ਭੋਗ ਪੈ ਗਿਆ। ਤੁਕ ਪੜ੍ਹੀ ਜਾ ਰਹੀ ਸੀ ਜਿਸ ਨੂੰ

ਆਮ ਸਿਖ ਵਾਕ ਲੈਣਾ ਕਹਿੰਦੇ ਹਨ। ਸਤਿਗੁਰੂ ਜੀ ਨੇ ਮੈਨੂੰ ਲਿਖ ਕੇ ਪੁੱਛਿਆ: ਘਰ ਕਦੋਂ ਪਰਤਣਾ ਹੈ ? ਮੈਂ ਤਾਂ ਸਮਝਿਆ, ਮੈਨੂੰ ਹੀ ਫਸਿਆ ਵੇਖ ਪੁੱਛਦੇ ਨੇ ਪਰ ਸਕੱਤਰ ਜਾਣ ਗਿਆ। ਇਸ ਅਧਾਰ ਤੇ ਮੈਂ ਸ. ਹੁੰਦਲ ਨਾਲ ਗੱਲ ਕੀਤੀ। ਬਖ਼ਸ਼ੀਸ਼ ਸਿੰਘ ਦੀ ਫਿਫਟੀ ਅਜੇ ਵੀ ਨੀਲੀ ਸੀ ਭਾਵੇਂ ਉਹ ਲੁਕਾਈ ਹੀ ਹੋਈ ਸੀ। ਉਸ ਦਾ ਪ੍ਰੇਮ ਇਹੋ ਕਹਿੰਦਾ ਸੀ: ਅਸੀਂ ਤਾਂ ਏਸੇ ਘਰ ਦੇ ਕੂਕਰ ਹਾਂ। ਸ. ਹੁੰਦਲ ਨਾਲ ਅੱਜ ਇਕ ਸਰਦਾਰ ਡੀ.ਐਸ.ਪੀ. ਵੀ ਸੀ।

ਸਤਿਗੁਰੂ ਜੀ ਮਾਲਾ ਫੇਰ ਰਹੇ ਸਨ। ਆਪ ਨੇ ਕਿਸੇ ਨਾਲ ਬਚਨ ਨਹੀਂ ਕੀਤਾ ਅਤੇ ਕਾਰ ਉਤੇ ਸਿਮ੍ਰਤੀ ਮੰਦਰ ਨੂੰ ਹੋ ਪਏ। ਮੈਂ ਬਖ਼ਸ਼ੀਸ਼ ਸਿੰਘ, ਆਪਣੇ ਸੰਬੰਧੀ ਨੂੰ ਵਿਦਾ ਕਰਕੇ ਫੇਰ ਘੁੰਮ ਘੁਮਾ ਕੇ 9.20 ਵਜੇ ਸਿਮ੍ਰਤੀ ਮੰਦਰ ਜਾ ਪੁੱਜਾ। ਕਾਰਾਂ ਏਥੇ ਦੋ ਖਲੋਤੀਆਂ ਸਨ। ਮੰਦਰ ਦੇ ਵਰਾਂਡੇ ਵਿਚ ਭਾਈ ਰੂਪੇ ਦਾ ਸੰਤ ਨਿਰਭੈ ਸਿੰਘ ਜਾਲੀਆਂ ਲਾ-ਲਾ ਫਰੇਮ ਤਿਆਰ ਕਰ ਰਿਹਾ ਸੀ। ਮੈਂ ਪੌੜੀਆਂ ਉਲੰਘਦਾ ਧੁਰ ਛੱਤ ਤੇ ਪਹੁੰਚ ਗਿਆ। ਡੇਢ ਦਰਜਨ ਸਿੰਘ ਸਤਿਗੁਰੂ ਜੀ ਨਾਲ ਹੱਥ ਜੋੜੀ ਖਲੋਤੇ ਸਨ। ਸੱਚੇ ਪਾਤਸ਼ਾਹ ਜੀ ਨੇ ਨਿਤਨੇਮ ਦੀ ਅਰਦਾਸ ਕਰ ਲਈ ਸੀ। ਏਥੇ ਮਾਤਾ ਜੀ, ਤਰਸੇਮ ਸਿੰਘ, ਪੂਰਬਾ, ਬਲਦੇਵ ਸਿੰਘ, ਅਵਤਾਰ ਸਿੰਘ ਘੁੰਮਣ, ਜਸਵੰਤ ਸਿੰਘ ਕੱਲ੍ਹਾ, ਸ. ਨਿਰਮਲ ਸਿੰਘ ਇੰਜਨੀਅਰ, ਸਾਰੇ ਅੰਗ ਰਖਿਅਕ, ਲੁਧਿਆਣੇ ਤੋਂ ਆਏ ਸ. ਸੁਰਿੰਦਰ ਸਿੰਘ ਅਤੇ ਸ. ਜਸਬੀਰ ਸਿੰਘ। ਇਕ ਮੋਨਾ ਨੌਜਵਾਨ ਨਾਮ ਰਵਿੰਦਰ। ਇਕ ਮੰਦਰ-ਸੇਵਕ ਸੰਤ ਮਲੂਕ ਸਿੰਘ ਕਰੀਵਾਲਾ।

ਸਤਿਗੁਰੂ ਜੀ ਨੇ ਸੁਰਿੰਦਰ ਸਿੰਘ ਤੋਂ ਨਵੀਆਂ ਖ਼ਬਰਾਂ ਪ੍ਰਾਪਤ ਕੀਤੀਆਂ।

ਦਿੱਲੀ ਵਿਚ ਹਾਲਤ ਆਮ ਵਰਗੀ ਹੋ ਗਈ ਹੈ। ਕੱਲ੍ਹ ਠਾਕੁਰ ਦਲੀਪ ਸਿੰਘ ਜੀ ਅਤੇ ਸੇਠ ਤ੍ਰਿਲੋਕ ਸਿੰਘ ਨਾਮਧਾਰੀ ਪਰਵਾਰਾਂ ਦੇ ਘਰਾਂ ਵਿਚ ਗਏ ਸਨ। ਉਹਨਾਂ ਅਨੁਸਾਰ ਤਾਂ 8 ਤੋਂ 10 ਤੱਕ ਨਾਮਧਾਰੀਆਂ ਦਾ ਵਨਾਹ ਹੋਇਆ ਹੈ। ਜਮਨਾ ਨਗਰ ਵਾਲੀ ਮਾਈ ਦੇ 3-4 ਬੱਚੇ ਲੱਭ ਨਹੀਂ ਰਹੇ। 20-25 ਨਾਮਧਾਰੀਆਂ ਦੀਆਂ ਦਾੜ੍ਹੀਆਂ ਕੇਸ ਕੱਟੇ ਗਏ ਹਨ। ਪਹਿਲੇ ਹੱਲੇ ਹੀ ਏਨਾ ਕੁਝ ਹੋ ਗਿਆ।

ਸ. ਹਰਵਿੰਦਰ ਸਿੰਘ ਹੰਸਪਾਲ ਦਾ ਕਹਿਣਾ ਹੈ ਕਿ ਜਾਨੀ ਨੁਕਸਾਨ ਚਹੁੰ ਕੁ ਜਣਿਆਂ ਦਾ ਹੋਇਆ ਹੈ। ਮਾਲੀ ਨੁਕਸਾਨ ਕਾਫ਼ੀ ਹੈ। ਉਹ ਅੱਜ ਫਿਰ ਚੋਖੇ ਨਾਮਧਾਰੀ ਲੈ ਕੇ ਰਾਜੀਵ ਗਾਂਧੀ ਕੋਲ ਜਾਵੇਗਾ ਅਤੇ ਮੰਡੀ ਵਾਲਿਆਂ ਅਤੇ ਹੋਰ ਇਲਾਕਿਆਂ ਬਾਬਤ ਸੁਰੱਖਿਆ ਉਪਾਵਾਂ ਲਈ ਆਖੇਗਾ।

ਠਾਕੁਰ ਦਲੀਪ ਸਿੰਘ ਜੀ ਕੱਲ੍ਹ ਤੱਕ ਹਵਾਈ ਜਹਾਜ਼ ਦੀ ਟਿਕਟ ਦੀ ਉਮੀਦ ਰੱਖਦੇ ਹਨ, ਕੱਲ੍ਹ ਉਹ ਏਥੇ ਆ ਜਾਣਗੇ।

ਪਟਨੇ ਵਿਚ ਜਿਨ੍ਹਾਂ ਸਿੱਖਾਂ ਦਾ ਨੁਕਸਾਨ ਹੋਇਆ ਹੈ, ਉਸ ਵਿਚ 3-4 ਦੁਕਾਨਾਂ ਨਾਮਧਾਰੀਆਂ ਦੀਆਂ ਵੀ ਹਨ।

ਡਾਲਟਨ ਗੰਜ ਵਿਚ ਨਾਮਧਾਰੀਆਂ ਦੇ ਜਾਨੀ ਨੁਕਸਾਨ ਦੀ ਖ਼ਬਰ ਨਹੀਂ ਮਿਲੀ ਪਰ 5 ਕਰੋੜ ਤੱਕ ਦੇ ਨੁਕਸਾਨ ਦਾ ਅੰਦਾਜ਼ਾ ਹੈ।

ਗਵਾਲੀਅਰ ਵਿਚ ਸੂਬਾ ਰਤਨ ਸਿੰਘ ਜੀ ਦੀ ਦੀਵਾਲੀ ਸਮੇਂ ਜਾਰੀ ਕੀਤੀ ਦੁਕਾਨ ਲੁੱਟੀ ਗਈ ਹੈ, ਹੋਰ ਵੀ ਥੋੜ੍ਹਾ ਬਾਹਲਾ ਨੁਕਸਾਨ ਹੋਇਆ ਹੈ; ਪਰ ਕਤਲ਼ ਦੀ ਕੋਈ ਖ਼ਬਰ ਨਹੀਂ। ਹਾਕੀ ਖਿਡਾਰੀ ਗਵਾਲੀਅਰ ਗਏ ਹੋਏ ਹਨ, ਉਨ੍ਹਾਂ ਬਾਰੇ ਸਪਸ਼ਟ ਗੱਲ ਨਹੀਂ ਹੋ ਸਕੀ, ਫੇਰ ਜਤਨ ਕਰਾਂਗੇ।

ਮੰਡੀ ਬਾਰੇ ਹੰਸਪਾਲ ਜੀ ਨੂੰ ਪਹਿਲਾਂ ਵੀ ਪਤਾ ਸੀ, ਆਪ ਜੀ ਦਾ ਹੁਕਮ ਵੀ ਹੁਣ ਪਹੁੰਚ ਗਿਆ ਹੈ।

ਕਲ੍ਹ ਆਏ ਤ੍ਰਿਲੋਕ ਸਿੰਘ-ਸੁਰਜੀਤ ਸਿੰਘ ਚੰਡੀਗੜ੍ਹ ਨੂੰ ਆਗਿਆ ਹੋਈ ਸੀ ਕਿ ਉਹ ਮੰਡੀ ਵਾਲਿਆਂ ਨੂੰ ਹੌਂਸਲਾ ਦੇਣ ਤੇ ਸਹੀ ਖ਼ਬਰਾਂ ਦੀ ਸੁਰਿੰਦਰ ਸਿੰਘ ਲੁਧਿਆਣਾ ਰਾਹੀਂ ਜਾਣਕਾਰੀ ਦੇਣ; ਪਰ ਜਾਪਦਾ ਹੈ ਉਹਨਾਂ ਇਹਨਾਂ ਨੂੰ ਖ਼ਬਰ ਨਹੀਂ ਦਿੱਤੀ।

ਸ੍ਰੀ ਸਤਿਗੁਰੂ ਜੀ ਨੇ ਸੁਰਿੰਦਰ ਸਿੰਘ ਨੂੰ ਪੱਕੀ ਕੀਤੀ ਕਿ ਉਹ ਦੂਜੇ ਸ਼ਹਿਰਾਂ ਅਤੇ ਪ੍ਰਾਂਤਾਂ ਵਿਚੋਂ ਪਤਾ ਕਰਕੇ ਫੋਨ ਦੁਆਰਾ, ਫਿਰ ਆ ਕੇ ਹਾਲਾਤ ਦੱਸੇ। ਜਿੱਥੇ ਸਹਾਇਤਾ ਦੀ ਲੜ ਹੋਵੇ, ਪੁੱਜੇ। ਏਥੇ ਇਸ ਗੱਲ ਦਾ ਜ਼ਿਕਰ ਵੀ ਹੋਇਆ ਕਿ ਦਿੱਲੀ ਵਿਚ ਜਗਾਧਰੀ ਵਾਲੇ ਸੰਤ ਗੁਰਚਰਨ ਸਿੰਘ ਦਾ ਲੜਕਾ ਗੁਰਦੇਵ ਸਿੰਘ ਕਤਲ ਹੋ ਗਿਆ ਹੈ। ਇਹ ਬੀਬੀ ਪ੍ਰੀਤਮ ਕੌਰ ਦਿੱਲੀ ਵਿਚ ਲੰਗਰ ਸੇਵਿਕਾ ਦਾ ਦਾਮਾਦ ਸੀ, ਸੰਤ ਰਾਇ ਸਿੰਘ ਦਾ ਦੋਹਤਰਾ ਸੀ। ਦੁਪਹਿਰ ਤੱਕ ਇਸ ਦੇ ਭਾਈ ਸੰਤ ਦਰਸ਼ਨ ਸਿੰਘ ਨੇ ਲੁਧਿਆਣੇ ਤੋਂ ਆਣ ਕੇ ਵੀ ਤਸਦੀਕ ਕਰ ਦਿੱਤਾ। ਬੀਬੀ ਹਰਬੰਸ ਕੌਰ ਲੰਗਰ ਸੇਵਿਕਾ ਦੇ ਚਹੁੰ ਵਿਚੋਂ ਤਿੰਨ ਜੁਆਈ ਨਹੀਂ ਮਿਲ ਰਹੇ, ਪਤਾ ਨਹੀਂ ਉਹ ਕਿੱਥੇ ਹਨ, ਹੈਣ ਵੀ ਕਿ ਨਹੀਂ।

ਸ੍ਰੀ ਰਵਿੰਦਰ ਪਾਇਲਟ-ਲੁਧਿਆਣਾ ਨੂੰ ਸਤਿਗੁਰੂ ਜੀ ਨੇ ਪ੍ਰੇਮ ਪੂਰਵਕ ਉਸਦੇ ਉਡਣ-ਕੋਰਸ ਬਾਰੇ ਪੁੱਛਿਆ ਅਤੇ ਪ੍ਰਸੰਨਤਾ ਨਾਲ ਉਸ ਦੇ 'ਏ' ਸਰਟੀਫਿਕੇਟ ਦੀ ਇੱਛਾ ਵਿਅਕਤ ਕੀਤੀ।

ਸਤਿਗੁਰੂ ਜੀ ਨੇ ਦੱਸਿਆ ਕਿ ਮਹਾਰਾਜ ਜੀ ਵੱਡੇ ਕਾਕੇ ਦਾ ਜ਼ਿਕਰ ਕਰ ਰਹੇ ਹਨ। ਹਿਸਾਬ ਨਾਲ ਤਾਂ ਉਸ ਨੂੰ ਜੀਵਨ ਨਗਰ ਹੀ ਜਾਣਾ ਚਾਹੀਦਾ ਹੈ, ਉਂਜ ਭਾਵੇਂ ਉਹ ਕੱਲ੍ਹ ਏਥੇ ਹੀ ਆ ਜਾਵੇ।

ਇਸ ਪਾਸਿਓਂ ਗੱਲ ਮੁਕਾ ਕੇ ਸੱਚੇ ਪਾਤਸ਼ਾਹ ਜੀ ਨੇ ਮਲੂਕ ਸਿੰਘ ਕਰੀਵਾਲ ਨੂੰ ਪੁੱਛਿਆ: ਮਲੂਕ ਸਿੰਘ, ਹੁਣ ਤੂੰ ਦੱਸ ਮੰਦਰ ਵਿਚੋਂ ਕਬੂਤਰਾਂ ਨੂੰ ਕਿਵੇਂ ਕੱਢੀਏ ?

ਵੱਡਾ ਸਾਰਾ ਸਿਮ੍ਰਤੀ ਮੰਦਰ ਸੇਵਾ ਸੰਭਾਲ ਲਈ ਇਕ ਮਸਲਾ ਬਣ ਗਿਆ

ਹੈ। ਮਲੂਕ ਸਿੰਘ ਇਸ ਦਾ ਮੁੰਤਜ਼ਿਮ ਹੈ। ਸਾਰੇ ਬੂਹੇ ਬੰਦ ਹਨ, ਫੇਰ ਵੀ ਪੌੜੀਆਂ ਥਾਣੀਂ ਕਿਸੇ ਤਰ੍ਹਾਂ ਅੰਦਰ ਚਲੇ ਗਏ ਹਨ ਕਬੂਤਰ। ਵਿੱਠਾਂ ਦੇ ਢੇਰਾਂ ਨੇ ਪ੍ਰੇਸ਼ਾਨੀ ਪੈਦਾ ਕਰ ਦਿੱਤੀ ਹੈ। ਸ. ਨਿਰਮਲ ਸਿੰਘ ਇੰਜਨੀਅਰ ਦਾ ਵਿਚਾਰ ਹੈ ਕਿ ਜੇ ਵਿਰਲੀ ਵਾਂਝੀ ਉਪਰਲੀ ਵੱਸੋਂ ਬੰਦ ਕਰ ਦਿੱਤੀ ਜਾਏ ਤਾਂ ਸਭ ਤਰ੍ਹਾਂ ਕੰਟਰੋਲ ਹੋ ਸਕਦਾ ਹੈ।

ਸ੍ਰੀ ਸਤਿਗੁਰੂ ਜੀ ਹੇਠ ਆਏ ਤਾਂ ਆਪ ਨੇ ਸਾਰੇ ਕਮਰਿਆਂ ਅੰਦਰ ਬਾਹਰ ਦਾ ਨਿਰੀਖਣ ਆਪ ਕਰਕੇ ਕੁਝ ਆਦੇਸ਼ ਦਿੱਤੇ। ਅੰਦਰ ਪਈਆਂ ਉਸਾਰੀ ਆਦਿ ਲਈ ਬਾਲੀਆਂ, ਛੱਟੀਆਂ, ਸ਼ਤੀਰੀਆਂ ਆਦਿ ਬਾਹਰ ਕੱਢਣ ਦਾ ਹੁਕਮ ਕੀਤਾ ਤਾਂ ਲੁਧਿਆਣੇ ਵਾਲੇ ਸਿੰਘਾਂ ਹੀ ਕਿੰਨਾ ਸਾਰਾ ਕੰਮ ਮੁਕਾ ਦਿੱਤਾ।

ਮੰਦਰ ਬਾਰੇ ਸੋਚ ਸਲਾਹ ਕਰਕੇ ਆਦੇਸ਼ ਦੇ ਕੇ ਰਘਬੀਰ ਸਿੰਘ ਦੁਆਰਾ ਚਲਾਈ ਕਾਰ ਤੇ ਆਪ ਬੁੱਢਿਆਂ ਨੂੰ ਦਰਸ਼ਨ ਦੇਣ ਲਈ ਤੁਰੇ। ਸੰਤ ਈਸ਼ਰ ਸਿੰਘ ਦੇ ਕਾਰਖ਼ਾਨੇ ਵਿਚ ਬਿਰਧ ਬੈਠੇ ਦੂਜੇ ਸੰਤ ਈਸ਼ਰ ਸਿੰਘ (80) ਨੂੰ ਦਰਸ਼ਨ ਦਿੱਤੇ। ਉਸ ਟੱਟੀ ਪਿਸ਼ਾਬ ਵਲੋਂ ਦੂਰ ਜਾਣ ਦੀ ਤਕਲੀਫ਼ ਦੱਸੀ ਤਾਂ ਦੂਜੇ ਈਸ਼ਰ ਸਿੰਘ ਨੂੰ ਆਗਿਆ ਹੋਈ, ਇਸ ਬਿਰਧ ਲਈ ਕਮੋਡ ਦਾ ਪ੍ਰਬੰਧ ਡੇਰੇ ਦੇ ਜ਼ਿੰਮੇਵਾਰਾਂ ਨੂੰ ਕਹਿ ਕੇ ਮੰਗਵਾ ਲਏ ਅਤੇ ਫਿਰ ਆਪ ਜੀ ਲੰਗਰ ਨਾਲ ਲਗਦੇ ਇਲਾਕੇ ਵਿਚ ਬਿਰਧਾਂ ਦਾ ਪਤਾ ਕਰਨ ਹੋਰ ਅੱਗੇ ਚੱਲ ਪਏ।

ਕੱਲ੍ਹ ਮੈਨੂੰ ਸੁਖਦੇਵ ਸਿੰਘ ਸਪੁੱਤਰ ਸੰਤੋਖ ਸਿੰਘ ਨੇ ਦੱਸਿਆ ਕਿ ਸਵੇਰੇ ਜਿੰਨਾ ਦਾਲਾ ਬਣਦਾ ਹੈ, ਉਸ ਵਿਚ ਇਕ ਕਿਲੋ ਘਿਓ ਦੇਸੀ ਪਾਇਆ ਜਾਂਦਾ ਹੈ। ਸੰਤ ਹਰਨਾਮ ਸਿੰਘ ਜੀ ਲਾਂਗਰੀ ਨੇ ਇਹ ਜ਼ਿੰਮੇਵਾਰੀ ਲੈ ਰੱਖੀ ਹੈ ਕਿ ਉਹ ਰੋਜ਼ ਦਾਲੇ ਵਿਚ ਘਿਓ ਸੇਰ ਪਾਇਆ ਕਰਨਗੇ ਅਤੇ ਉਨ੍ਹਾਂ ਪਾਸ ਦੇਸੀ ਘਿਓ ਕਦੇ ਤੋਟਾ ਨਹੀਂ ਆਇਆ। ਭਾਵੇਂ ਹੋਰ ਕਿਤੇ ਕੁਝ ਹੋਵੇ ਜਾਂ ਨਾ; ਲੰਗਰ ਵਾਸਤੇ ਘਿਓ ਸੰਗਤ ਮੁੱਕਣ ਨਹੀਂ ਦਿੰਦੀ।

ਉਸ ਦਿਨ ਖੇਡ ਮੈਦਾਨ ਵੱਲੋਂ ਆਉਂਦਿਆਂ ਸਕੱਤਰ ਸੰਤ ਤਰਸੇਮ ਸਿੰਘ ਨੇ ਮੈਨੂੰ ਹਾਕੀ ਵਾਲਿਆਂ ਦੇ ਕਮਰਿਆਂ ਦੇ ਪੂਰਬੀ ਤਰਫ਼ ਨਵੇਂ ਬਣੇ 2-3 ਕਮਰੇ ਅਤੇ ਅੱਗੇ ਕੀਤਾ ਬ਼ਗਲ ਵਿਖਾ ਕੇ ਆਖਿਆ: ਇਹ ਸਾਰਾ ਕੁਝ ਐਥਲੀਟਾਂ ਦੀ ਰਹਾਇਸ਼ ਲਈ ਉਸਾਰਿਆ ਹੈ ਤਾਂ ਕਿ ਇਨ੍ਹਾਂ ਦਾ ਹਾਕੀ ਵਾਲਿਆਂ ਦਾ ਲਾਗਾ-ਦੇਗਾ ਨਾ ਰਹੇ। ਇਹ ਮਕਾਨ ਵੀ ਪਿਛਲੇ ਦਿਨੀਂ ਬਣਾਏ ਗਏ ਹਨ। ਸੰਤ ਫੁੰਮਣ ਸਿੰਘ ਅਤੇ ਐਥਲੀਟ ਬੱਚੇ ਏਥੇ ਹੀ ਰਹਿੰਦੇ ਹਨ।

1.30 ਵਜੇ ਹੀ ਸੱਚੇ ਪਾਤਸ਼ਾਹ ਜੀ ਕਥਾ ਸੁਣਨ ਆ ਬੈਠੇ। ਕਥਾ ਨਾਨਕ ਪ੍ਰਕਾਸ਼ ਦੀ ਕਰਨ ਵਾਲੇ ਸੰਤ ਦਰਸ਼ਨ ਸਿੰਘ, ਇਸ ਦਾ ਇਕ ਆਪਣਾ ਹੀ ਆਨੰਦ ਹੈ। ਸੰਤ ਦਰਸ਼ਨ ਸਿੰਘ ਅਤੇ ਨਾਲ ਪਾਠ ਪੜ੍ਹਨ ਵਾਲੇ ਦੋ ਵੇਲੇ ਲੰਗਰ ਦੇ ਪਕਾਣ



ਬਣਾਉਣ ਆਦਿ ਦੀ ਸੇਵਾ ਕਰਦੇ ਹਨ। ਆਪਣੇ ਅਧਿਐਨ ਤੋਂ ਇਲਾਵਾ ਭਜਨ ਬੰਦਗੀ ਵੀ ਕਰਦੇ ਹਨ। ਸੰਤ ਦਰਸ਼ਨ ਸਿੰਘ ਅਤੇ ਇਹਨਾਂ ਦੇ ਵੱਡੇ ਭਾਈ ਸੰਤ ਹਰਨਾਮ ਸਿੰਘ ਉੱਚੀ ਕਿਸਮ ਦੇ ਸਾਧੂ ਹਨ ਅਤੇ ਭੈਣੀ ਸਾਹਿਬ ਦਾ ਗਹਿਣਾ। ਸਦਾ ਖਿੜੇ ਖਿੜੇ ਰਹਿਣਾ। ਅੱਥਰਿਆਂ ਨੂੰ ਸਾਧ ਬਣਾ ਧਰਨਾ। ਇਹਨਾਂ ਨੇ ਸ਼ਹੀਦ ਬੁੰਗਾ-ਹਵਨ ਕੁੰਡ ਵਾਲੀ ਜਗਹ ਦੇ ਨਜ਼ਦੀਕ ਬਣਾ ਰੱਖਿਆ ਹੈ ਜਿੱਥੇ ਸ਼ਹੀਦੀਆਂ ਕਰਵਾਣ ਵਾਲੇ ਸਿੰਘ ਰਸਦ ਜਾਂ ਮਾਇਆ ਸ਼ਹੀਦੀਆਂ ਵਾਸਤੇ ਦੇ ਜਾਂਦੇ ਹਨ। ਸਤਿਗੁਰੂ ਜੀ ਦੀ ਇਸ ਜਥੇ ਤੇ ਅਪਾਰ ਕਿਰਪਾ ਹੈ। ਇਹ ਸਾਧੂ ਸੇਵਾ ਸਤਿਕਾਰ ਬਿਨਾਂ ਹੋਰ ਲਾਗਾ-ਦੇਗਾ ਨਹੀਂ ਰੱਖਦੇ। ਸੱਚੇ ਪਾਤਸ਼ਾਹ ਜੇ ਕਥਾ ਵਿਚ ਕੁਝ ਸਮਾਂ ਲੇਟ ਪਹੁੰਚਣ ਤਾਂ ਸੰਤ ਦਰਸ਼ਨ ਸਿੰਘ ਉਨ੍ਹਾਂ ਨੂੰ ਕਥਾ-ਸੰਖੇਪ ਸੁਣਾ ਕੇ ਅੱਗੇ ਚਲਦੇ ਹਨ।

ਕਥਾ ਵਿਚ ਜਾਂ ਨਾਮ ਸਿਮਰਨ-ਕੀਰਤਨ ਸਮੇਂ ਬੱਚੇ ਅਤੇ ਜੁਆਨ ਆਮ ਕਰਕੇ ਰਾਗੀਆਂ ਦੇ ਪਿੱਛੇ ਅਰਥਾਤ ਸਤਿਗੁਰੂ ਜੀ ਦੇ ਸਾਹਮਣੇ ਬੈਠਦੇ ਹਨ। ਖੱਬੇ ਪਾਸੇ ਵੱਡੀ ਉਮਰ ਦੇ ਸਾਧੂ, ਆਪ ਜੀ ਦੇ ਉਦਾਲੇ ਨਿੱਜੀ ਅਤੇ ਐਗਜ਼ੈਕਿਟਿਵ ਸੰਬੰਧਤ ਵਿਅਕਤੀ ਸਜਦੇ ਹਨ। 10 ਕੁ ਸਰੀਰ ਚੋਖੇ ਬਿਰਧ, ਬਿਰਧਸ਼ਾਲਾ ਦੇ ਬਿਰਧਾਂ ਤੋਂ ਵੱਖਰੇ ਹਨ। ਜਿਨ੍ਹਾਂ ਵਿਚ ਕਥਾ ਵਿਚ 100 ਦੇ ਲਾਗੇ ਚਾਗੇ ਦੀ ਉਮਰ ਦਾ ਸੰਤ ਕਰਤਾਰ ਸਿੰਘ ਭਮਰਾ ਜਾਂ ਭਗੋਤਾ ਹੈ। ਇਸ ਦੇ ਗਲ਼ ਪਏ ਕਪੜਿਆਂ ਨੂੰ ਕੱਲ੍ਹ ਹੀ ਮੈਂ ਨਾਸਾਫ਼ ਅਤੇ ਪੁਰਾਣੇ ਜਾਣਿਆ ਸੀ। ਪਰ ਅੱਜ ਨਵੇਂ ਚਿੱਟੇ ਕਪੜਿਆਂ ਨਾਲ ਫਬਿਆ ਬੈਠਾ ਹੈ। ਇਸ ਨੇ ਲੰਮਾ ਸਮਾਂ ਸੋਧ ਰੱਖੀ ਹੈ, ਅਜੇ ਵੀ ਸ਼ਾਇਦ ਸੋਧੀ ਹੀ ਹੋਏ। ਚੀਨੀ ਸੰਤਾਂ ਵਰਗੀ ਇਹਦੀ ਲੰਮੀ ਚਿੱਟੀ ਦਾੜ੍ਹੀ ਬੜੀ ਜਚਦੀ ਹੈ। ਕਿਤੇ ਮਸਤੀ ਵਿਚ ਆ ਕੇ ਕੋਈ ਬੋਲੀ ਕਰਦਾ ਹੈ ਤਾਂ ਲਗਦਾ ਹੈ ਜਿਵੇਂ ਬੰਬ ਹੀ ਆ ਵੱਜਾ ਹੋਵੇ। ਸੰਤ ਹਰਦੇਵ ਸਿੰਘ ਬਖਸ਼ੀ ਤਾਂ ਪੱਕੇ 96 ਵਰ੍ਹਿਆਂ ਦੇ ਹਨ। ਪਰ ਉਹ ਚੁੱਪ ਕੀਤੇ ਰਹਿਣ ਵਾਲੇ ਸੰਤੋਖੀ ਸਾਧੂ ਹਨ। ਇਕ ਦੋ ਬਜ਼ੁਰਗ ਹੋਰ ਵੀ ਏਸੇ ਉਮਰ ਦੇ ਹਨ। ਸੰਤ ਜਵੰਦ ਸਿੰਘ (85) ਸੰਤ ਕਰਤਾਰ ਸਿੰਘ ਮੋਰੂ (82), ਸੰਤ ਗੁਰਦਿਤ ਸਿੰਘ ਦੇਗੀ (95), ਬਾਬਾ ਬੂੜ ਸਿੰਘ (81) ਖਾਨੋਵਾਲ (ਅੰ: ਸ:) ਬਾਬਾ ਅੱਛਰ ਸਿੰਘ ਸਾਰਾਇ (80)।

ਸੱਚੇ ਪਾਤਸ਼ਾਹ ਜੀ ਦੀ ਉਂਗਲ ਅਜੇ ਠੀਕ ਨਹੀਂ ਹੋਈ ਲਗਦੀ। ਕਥਾ ਵਿਚ ਬੈਠਿਆਂ ਖੱਬੇ ਹੱਥ ਦੀ ਵੱਡੀ ਉਂਗਲ ਨੂੰ ਸੱਜੀ ਤਲੀ ਤੇ ਘੁੱਟਦੇ ਸਨ। ਥੋੜ੍ਹੇ ਚਿਰ ਪਿਛੋਂ ਬਲਦੇਵ ਸਿੰਘ ਸੇਵਕ ਨੇ ਪ੍ਰੇਮ ਪੂਰਵਕ ਉਸੇ ਉਂਗਲ ਨੂੰ ਫੱਟੀ ਰੱਖਕੇ ਪੱਟੀ ਕਰ ਦਿੱਤੀ।

ਨਿੱਤ ਵਾਂਗ ਨਾਮ ਸਿਮਰਨ ਤੇ ਕੀਰਤਨ ਹੋਏ।

4.30 ਵਜੇ ਮੈਂ ਸਤਿਗੁਰੂ ਜੀ ਦੇ ਬਾਹਰਲੇ ਅਰਥਾਤ ਵਰਨੀਆਂ ਵਾਲੇ ਡੇਰੇ ਗਿਆ। ਕਿੰਨੇ ਸਾਰੇ ਨੌਜਵਾਨ ਸਫ਼ਾਈ, ਛਿੜਕਾਈ ਕਰ ਰਹੇ ਸਨ। ਥੋੜ੍ਹੇ ਚਿਰ ਤੱਕ

ਏਥੇ ਸਤਿਗੁਰਾਂ ਦਰਸ਼ਨ ਦੇਣੇ ਸਨ। ਸੰਤ ਤਰਸੇਮ ਸਿੰਘ ਏਥੇ ਕਹਿ ਕਹਿ ਕੇ ਲੋੜੀਂਦੀ ਜਗ੍ਹਾਹ ਠੀਕ ਕਰਵਾ ਰਹੇ ਸਨ। ਸਕੱਤਰ ਨੇ ਮੈਨੂੰ ਦੱਸਿਆ ਕਿ ਇਸ ਸਾਰੇ ਆਲੇ ਦੁਆਲੇ ਵਿਚ ਜਨਮ-ਜਾਤ ਸੰਤ, ਕਿਸ਼ੋਰ ਦੀਦਾਰ ਸਿੰਘ (16) ਇਕੱਲਾ ਰਹਿੰਦਾ ਹੈ। ਸਾਰੀ ਜਗਹ ਦੀ ਸਫ਼ਾਈ ਰੱਖਦਾ ਹੈ। ਮੰਗਦਾ ਘੱਟ ਤੇ ਕਰਦਾ ਜ਼ਿਆਦਾ ਹੈ। ਅੱਜ ਮੈਂ ਸਵੇਰੇ ਏਧਰ ਆਇਆ ਤਾਂ ਉਹ ਪੈਰਾਂ ਪਰਨੇ, ਮੱਥੇ ਤੇ ਹੱਥ ਰੱਖੀ ਬੈਠਾ ਸੀ। ਉਸ ਨੂੰ ਬੁਖ਼ਾਰ ਸੀ। ਕਪੜੇ ਕੋਲ ਮੁਨਾਸਬ ਨਹੀਂ ਸਨ ਭਾਵ ਬਿਸਤਰੇ ਵਿਚ ਲੇਫ਼ ਨਹੀਂ ਸੀ। ਦੋ ਵੇਰ ਮੰਗਿਆ ਗਿਆ। ਫੇਰ 'ਦੇਂਦੇ ਹਾਂ' ਦੇ ਚੱਕਰ ਵਿਚ ਨਹੀਂ ਪਿਆ। ਮੈਂ ਉਸ ਨੂੰ ਆਪਣੇ ਘਰ ਲੈ ਗਿਆ ਹਾਂ। ਘੁਟਨਪ ਕੀਤੀ। ਬੁਖ਼ਾਰ ਲਾਹ, ਬਿਸਤਰਾ ਦਿਵਾ ਕੇ ਹੀ ਇਥੇ ਭੇਜਾਂਗਾ।

ਸ੍ਰੀ ਸਤਿਗੁਰੂ ਜੀ 4.45 ਵਜੇ ਸੇਵਕਾਂ ਸਮੇਤ ਏਥੇ ਪਹੁੰਚ ਗਏ। ਅੱਗੇ ਦੋ ਸਫ਼ਾਂ ਆਹਮੋ-ਸਾਹਮਣੀਆਂ ਵਿਛੀਆਂ ਹੋਈਆਂ ਸਨ, ਸਤਿਗੁਰੂ ਜੀ ਦੇ ਨਾਮ ਸਿਮਰਨ ਵਾਲੇ ਛੱਪਰ ਦੇ ਵਰਾਂਡੇ ਹੇਠ। ਇੱਕ ਤੇ ਸੱਚੇ ਪਾਤਸ਼ਾਹ ਲਈ ਆਸਣ, ਦੂਜੀ ਤੇ 5-7 ਰੀਲ੍ਹਾਂ ਤੇ ਦਸਮ ਗ੍ਰੰਥ ਜੀ ਦੀਆਂ ਸੈਂਚੀਆਂ ਸਨ। ਅੱਜ ਕੁਝ ਨੌਜਵਾਨਾਂ ਨੇ ਸੰਤ ਬਲਕਾਰ ਸਿੰਘ ਮਾਛੂਵਾੜਾ ਤੋਂ ਦਸਮ ਦਾ ਪਾਠ ਵਿਧੀ ਪੂਰਵਕ ਤੇ ਸ਼ੁੱਧ ਕਰਨਾ ਸਿਖਣਾ ਸ਼ੁਰੂ ਕਰਨਾ ਸੀ। 4-5 ਗੁਟਕੇ ਵੀ ਕੋਲ ਪਏ ਸਨ। ਪ੍ਰਸ਼ਾਦ ਵਜੋਂ ਪਤਾਸੇ ਅਤੇ ਗੁੜ ਹਾਜ਼ਰ ਸਨ। ਸੱਚੇ ਪਾਤਸ਼ਾਹ ਨਿਤਨੇਮ ਕਰਦੇ ਹੀ ਆਏ ਅਤੇ ਅਬੋਲ ਦਰਸ਼ਨ ਦਿੰਦੇ ਰਹੇ। ਜਦੋਂ ਕਿਤੇ ਕੋਈ ਲੋੜੀਂਦੀ ਗੱਲ ਸਮਝਾਣ ਦੀ ਲੋੜ ਪਈ; ਕਿਸੇ ਤੁਕ ਦਾ ਪਾਠ ਕਰਕੇ ਚਿਤਾ ਦਿੰਦੇ ਜਿਸ ਵਿਚ ਸਬੰਧਿਤ ਸ਼ਬਦ ਹੁੰਦਾ।

ਸ੍ਰੀ ਸਤਿਗੁਰੂ ਜੀ ਨਾਲ ਹੇਠ ਲਿਖੇ ਵਿਆਕਤੀ ਆਏ: ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਟਹਿਲ ਸਿੰਘ ਨਕੌੜਾ, ਸੰਤ ਅਵਤਾਰ ਸਿੰਘ ਘੁੰਮਣ, ਸੰਤ ਗੁਰਦੇਵ ਸਿੰਘ ਵੈਦ, ਸ. ਗੁਰਦੇਵ ਸਿੰਘ ਪਟਵਾਰੀ ਲੁਧਿਆਣਾ, ਸੂਬਾ ਉਦੈ ਸਿੰਘ ਜੀ, ਸੰਤ ਗੁਰਤੇਜ ਸਿੰਘ ਸੇਵਕ, ਸੰਤ ਗੁਰਮੁਖ ਸਿੰਘ, ਸਵਿੰਦਰ ਸਿੰਘ ਅੰਗ ਰਖਿਅਕ, ਸੰਤ ਜੋਗਾ ਸਿੰਘ ਮਦਾਰ ਅਤੇ ਦੋ ਚਾਰ ਹੋਰ।

ਏਧਰ ਸ੍ਰੀ ਪੂਰਬਾ ਦੁਆਰਾ ਅਰਦਾਸ ਹੋ ਕੇ, ਵਿਦਿਆਰਥੀ ਪਾਠ ਦਾ ਪੰਨਾ-ਪੰਨਾ ਪੜ੍ਹਨ ਲੱਗੇ। ਹੇਠ ਲਿਖੇ ਵਿਦਿਆਰਥੀ ਇਸ ਪਾਠ-ਸ਼ਾਲਾ ਵਿਚ ਸ਼ਾਮਲ ਹੋਏ। ਰੋਜ਼ਾਨਾ ਇਕ ਜਾਂ ਦੋ ਵੇਲੇ ਘੰਟਾ-ਘੰਟਾ ਲਾਇਆ ਕਰਨਗੇ:

1. ਸੰਤ ਗੁਰਤੇਜ ਸਿੰਘ ਹਜ਼ੂਰੀ ਸੇਵਕ
2. ਸੰਤ ਦਇਆ ਸਿੰਘ ਸਪੁੱਤਰ ਸੰਤ ਹਰੀ ਸਿੰਘ ਅਮ੍ਰਿਤਸਰ
3. ਸੰਤ ਗੁਰਦਿਆਲ ਸਿੰਘ ਰਾਇਸਰੀ
4. ਸੰਤ ਸੁੱਚਾ ਸਿੰਘ ਪਿੰਡ ਕਪੂਰਾ(ਗੁਰਦਾਸਪੁਰ)



5. ਸੰਤ ਅਮਰ ਸਿੰਘ ਅੰਬਾ
6. ਸੰਤ ਨਾਜਰ ਸਿੰਘ ਨਾਇਬ ਸਕੱਤਰ
7. ਸ੍ਰੀ ਸੁਖਦੇਵ ਸਿੰਘ ਗਾਇਕ
8. ਸ੍ਰੀ ਹਰਬੰਸ ਸਿੰਘ ਘੁੱਲਾ ਰਾਗੀ
9. ਸਿੰਦਰੀ ਸਪੁੱਤਰ ਸੰਤ ਸੰਤੋਖ ਸਿੰਘ
10. ਸ੍ਰੀ ਸੁਖਦੇਵ ਸਿੰਘ ਤਬਲਾ
11. ਸ੍ਰੀ ਬਲਦੇਵ ਸਿੰਘ ਕਾਕੂ
12. ਸ੍ਰੀ ਮੋਹਨ ਸਿੰਘ ਗਾਇਕ

ਹਰਿਮੰਦਰ ਵਿਚ ਸਵੇਰੇ-ਸ਼ਾਮ ਕੋਲ ਦੀ ਲੰਘਦਿਆਂ ਬਾਲਕੰਠਾਂ ਦੀਆਂ ਸਾ, ਰੇ ਗਾ, ਮਾ, ਪਾ, ਧਾ, ਨੀ, ਸਾ ਦੀਆਂ ਆਵਾਜ਼ਾਂ ਤੇ ਤਬਲੇ ਦੀਆਂ ਵਿਵਿਧ ਭਾਂਤੀ ਗਤਾਂ ਸੁਣਾਈ ਦਿੰਦੀਆਂ ਹਨ। ਸਵੇਰੇ ਕੰਠ ਸੰਗੀਤ ਦੀ ਸਿੱਖਿਆ ਸ੍ਰੀ ਮੋਹਨ ਸਿੰਘ (ਮਿਸਰਾ ਬੰਧੂਆਂ ਦਾ ਸ਼ਾਗਿਰਦ) ਅਤੇ ਸ਼ਾਮ ਨੂੰ ਤਬਲੇ ਦੀ ਸਿੱਖਿਆ ਸ੍ਰੀ ਸ਼ੇਰ ਸਿੰਘ ਦਿੰਦਾ ਹੈ।

ਰਾਤ 7 ਵਜੇ ਦਾ ਸਮਾਂ ਹੋਵੇਗਾ। ਮੈਂ ਅੱਜ ਸਤਿਗੁਰੂ ਜੀ ਦੇ ਸਕੱਤਰ ਦੇ ਦਫ਼ਤਰ ਵਿਚ ਹੀ ਸਾਂ ਕਿ ਕਾਮਰੇਡ ਜਗਜੀਤ ਸਿੰਘ ਆਨੰਦ-ਬੀਬੀ ਉਰਮਿਲਾ ਆ ਗਏ। ਉਹਨਾਂ ਨਾਲ ਦੋ ਅੰਗ ਰਖਿਅਕ ਅਤੇ ਇਕ ਡਰਾਈਵਰ ਸੀ। ਸਤਿਗੁਰੂ ਜੀ ਵੱਲੋਂ ਦੋ ਮਹੀਨੇ ਲਈ ਮਾਂਗਵੀਂ ਕਾਰ ਛੇਵੇਂ ਮਹੀਨੇ ਵੀ ਉਨ੍ਹਾਂ ਪਾਸ ਸੀ, ਕਿਸੇ ਤਰ੍ਹਾਂ ਉਸ ਦੀਆਂ ਬੱਤੀਆਂ ਖ਼ਰਾਬ ਹੋ ਗਈਆਂ, ਚੰਡੀਗੜ੍ਹੋਂ ਆਉਂਦਿਆਂ ਉਹਨਾਂ ਏਥੇ ਰਾਤ ਕੱਟਣੀ ਹੀ ਠੀਕ ਜਾਤੀ। ਇਹ ਗਵਰਨਰ ਕੇ. ਟੀ. ਸਤਾਰਾਵਾਲਾ ਵੱਲੋਂ ਪੰਜਾਬ ਵਿਚ ਏਕਤਾ ਸਦਭਾਵਨਾ ਅਤੇ ਅਮਨ ਬਣਾਈ ਰੱਖਣ ਲਈ ਬੁਲਾਈ ਗਈ ਸਰਬ ਪਾਰਟੀ, ਸਰਬ ਧਰਮੀ ਤੇ ਪ੍ਰਭਾਵਸ਼ਾਲੀ ਵਿਅਕਤੀਆਂ ਵਿਚੋਂ ਹੋ ਕੇ ਆਏ ਸਨ।

ਕਾ: ਆਨੰਦ ਨੇ ਸਾਰੇ ਦੇਸ਼ ਵਿਚ ਪੱਸਰੇ ਇਸ ਦੁਰਭਾਗ ਦਾ ਸੰਖੇਪ ਵਿਚ ਚਰਚਾ ਕੀਤਾ ਜਿਹੜਾ ਸ੍ਰੀਮਤੀ ਇੰਦਰਾ ਗਾਂਧੀ ਦੇ ਕਤਲ ਪਿੱਛੋਂ ਉਪਜਿਆ। ਉਹਨਾਂ ਦੇ ਆਪਣੇ ਕਈ ਸਬੰਧੀ ਇਸ ਖ਼ੂੰ-ਰੇਜ਼ੀ ਦੀ ਲਪੇਟ ਵਿਚ ਆਏ ਸਨ।

ਕਾ: ਆਨੰਦ ਨੇ ਉਪਰੋਕਤ ਮੀਟਿੰਗ ਵਿਚ ਸ. ਜਗਦੀਸ਼ ਸਿੰਘ 'ਵਰਿਆਮ' ਦੀ ਤਕਰੀਰ ਨੂੰ ਸਾਲਾਹਿਆ, ਜਿਸ ਨੇ ਆਪਣੀ ਤਕਰੀਰ ਦੇ ਆਰੰਭ ਵਿਚ ਹੀ ਬੜੇ ਸੁੰਦਰ, ਸੁਚੱਜੇ ਸ਼ਬਦਾਂ ਨਾਲ ਇੰਦਰਾ ਜੀ ਨੂੰ ਖ਼ਿਰਾਜ਼ ਅਕੀਦਤ ਪੇਸ਼ ਕੀਤੀ।

ਸਤਿਗੁਰੂ ਜੀ ਤਕ ਆਨੰਦ ਜੋੜੀ ਆਗਮਨ ਦੀ ਖ਼ਬਰ ਪੁਚਾ ਦਿਤੀ ਗਈ ਸੀ । ਪ੍ਰਸ਼ਾਦ ਪਾਣੀ ਛਕ ਕੇ ਇਹ ਸਤਿਗੁਰਾਂ ਨੂੰ ਵਰਤਮਾਨ ਸਥਿਤੀ ਦਾ ਅੱਗਾ ਪਿੱਛਾ ਦੱਸਣਗੇ ਤੇ ਨਤੀਜੇ ਵੀ।

# 8 ਨਵੰਬਰ 1984, ਵੀਰਵਾਰ

## ਸ੍ਰੀ ਭੈਣੀ ਸਾਹਿਬ

ਅੱਜ ਗੁਰੂ ਨਾਨਕ ਪ੍ਰਕਾਸ਼ ਪੁਰਬ ਹੈ। ਇਸ ਗੱਲ ਦੇ ਬਾਵਜੂਦ ਕਿ ਰੌਸ਼ਨੀ ਅਤੇ ਜਲੂਸ ਆਦਿ ਨਾ ਕਰਨ ਬਾਰੇ ਪੰਜ ਸਿੰਘ ਸਾਹਿਬਾਨ ਨੇ ਬਿਆਨ ਦਿੱਤਾ ਹੋਇਆ ਹੈ। ਮੈਂ ਅੰਮ੍ਰਿਤ ਵੇਲੇ ਵੱਡੇ ਵੱਡੇ ਪਟਾਕੇ ਚਲਦੇ ਸੁਣੇ ਹਨ।

ਅਦਭੁਤ ਗੱਲ ਇਹ ਵੀ ਹੋ ਗਈ ਕਿ ਮੈਂ ਏਨੀ ਸਵੇਰੇ ਉੱਠ ਬੈਠਾ ਕਿ ਕਪੜੇ ਧੋ ਕੇ ਸੁੱਕਣੇ ਪਾ, ਇਸ਼ਨਾਨ, ਵਿਆਯਾਮ ਆਦਿ ਕਰਕੇ ਜਦੋਂ ਹਰੀ ਮੰਦਰ ਵਿਚ ਪੁਜਾ, ਅੰਦਰ ਹਨੇਰਾ ਸੀ ਅਤੇ ਤਿੰਨ-ਚਾਰ ਵਿਅਕਤੀ ਹੀ ਆਏ ਜਾਪੇ। ਆਸਾ ਦੀ ਵਾਰ ਦੇ ਰਾਗੀ ਮੇਰੇ ਬੈਠਿਆਂ ਆਏ। ਤਬਲੇ ਦੀ ਆਵਾਜ਼ ਸੁਣ ਸੱਚੇ ਪਾਤਸ਼ਾਹ ਜੀ ਵੀ ਪਹੁੰਚ ਗਏ। ਹੌਲੀ ਹੌਲੀ ਭੈਣੀ ਸਾਹਿਬ ਦੇ ਸਮੁੱਚੇ ਸਰੀਰ ਮੱਥਾ ਟੇਕ ਟੇਕ ਬੈਠਦੇ ਦੇਖੇ। ਮੈਂ ਜ਼ਰੂਰ ਰੋਟੀਨ ਨਾਲੋਂ ਚੋਖਾ ਪਹਿਲਾਂ ਆ ਕੇ ਬੈਠ ਗਿਆ ਸਾਂ।

ਗੁਰੂ ਨਾਨਕ ਦੇਵ ਜੀ ਦੀ ਸਿਮ੍ਰਤੀ ਨੂੰ ਸਮਰਪਤ ਰਾਗੀਆਂ ਪੜ੍ਹਿਆ:

*ਸਤਿਗੁਰੂ ਨਾਨਕ ਪ੍ਰਗਟਿਆ ਮਿਟੀ ਧੁੰਧ ਜਗ ਚਾਨਣ ਹੋਆ।*
*ਜਿਉ ਕਰ ਸੂਰਜ ਨਿਕਲਿਆ ਤਾਰੇ ਛਿਪੇ ਅੰਧੇਰ ਪਲੋਆ।*

ਬਾਅਦ ਵਿਚ ਜਦੋਂ ਮੈਂ 8.45 ਵਜੇ ਕਮਰਿਓਂ ਨਿਕਲਿਆ ਤਾਂ ਸ੍ਰੀ ਸਤਿਗੁਰੂ ਜੀ ਦੀ ਕਾਰ ਬਿਰਧਾਂ ਵਲ ਜਾਣ ਨੂੰ ਤਿਆਰ ਸੀ। ਅਖ਼ਬਾਰਾਂ ਦੇ ਲਾਲਚ ਨੂੰ ਮੈਂ ਵੀ ਗੱਡੀ ਵਿਚ ਜਾ ਬੈਠਾ। ਸਤਿਗੁਰੂ ਜੀ ਦੀ ਆਮਦ ਤੇ ਗੱਡੀ ਅਜੇ ਤੁਰੀ ਹੀ ਸੀ ਕਿ ਲੁਧਿਆਣੇ ਵਾਲਿਆਂ ਦੀ ਖੱਟੀ ਮਰਸੀਡੀਜ਼ ਰੁਕੀ ਅਤੇ ਫਿਰ ਉਹ ਵੀ ਸਾਡੇ ਵਾਲੀ ਕਾਰ ਦੇ ਪਿਛੇ ਲਗ ਤੁਰੀ, ਜਦੋਂ ਮਾਲ ਵਾਲੇ ਇਹਾਤੇ ਵਿਚ ਪੁੱਜੇ ਤਾਂ ਜਾਪਦਾ ਸੀ ਉਪਰਲਿਆਂ ਕਮਰਿਆਂ ਵਾਲੇ ਫ਼ਰਸ਼ਾਂ ਵਾਸਤੇ ਦੂਹਾ ਦੂਹ ਰੋੜੀ, ਬਜਰੀ, ਰੇਤ ਉਪਰ ਟੋਕਰੀਆਂ ਵਿਚ ਜਾ ਰਹੇ ਸਨ। ਸਾਧ ਸੰਗਤ ਦੇ ਨਾਲ ਗੁਰੂ ਕੇ ਵਿਸ਼ੇਸ਼ ਸੇਵਕ, ਸੰਗੀਤਕਾਰ ਆਦਿ ਵੀ ਲਗੇ ਹੋਏ ਸਨ। ਮਾਤਾ ਜੀ ਉਪਰ ਚੜ੍ਹੇ ਹੋਏ ਸੂਰਜ ਦੀਆਂ ਕਿਰਨਾਂ ਪੈ ਰਹੀਆਂ ਸਨ।

ਸਤਿਗੁਰਾਂ ਦੀ ਗੱਡੀ ਰੁਕਦਿਆਂ ਹੀ ਦੂਜੀ ਗੱਡੀ ਵਿਚੋਂ ਉਤਰ ਕੇ ਵਿਅਕਤੀਆਂ ਨੇ ਮੱਥਾ ਟੇਕਿਆ। ਕੁਝ ਜਣੇ ਤਾਂ ਹਸਪਤਾਲੋਂ ਆਏ ਲਗਦੇ ਸਨ। ਸੁਰਿੰਦਰ ਸਿੰਘ-ਜਸਬੀਰ ਸਿੰਘ ਅਤੇ ਉਂਗਲੀ ਬੰਨ੍ਹਣ ਵਾਲਾ ਸ੍ਰੀ ਰਾਮ ਨਾਥ ਵੀ ਆਏ ਤੇ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਪਹਿਲਾਂ ਹੀ ਪੂਰਬੇ ਨੂੰ ਭੇਜ ਕੇ ਗਰੀ ਦੇ ਤੇਲ ਦਾ ਡੱਬਾ ਅਤੇ ਕੈਂਚੀ ਮੰਗਵਾ ਲਈ ਸੀ। ਰਾਮ ਨਾਥ ਪੱਟੀ ਅਤੇ ਗੱਤੇ ਦੀ ਫੱਟੀ ਆਪਣੇ ਨਾਲ ਲਿਆਇਆ ਸੀ। ਸਤਿਗੁਰੂ ਜੀ ਗੱਡੀ ਵਿਚ ਹੀ ਬੈਠੇ ਟ੍ਰਿਬਿਊਨ





ਪੜ੍ਹਦੇ ਰਹੇ, ਸ੍ਰੀ ਰਾਮ ਨਾਥ ਉਂਗਲ ਮਲਦਾ ਰਿਹਾ।

ਏਨੇ ਵਿਚ ਸੇਠ ਤ੍ਰਿਲੋਕ ਸਿੰਘ ਦੇ ਨਾਮ ਦੇ ਛਪੇ ਲੰਮੇ ਲਿਫ਼ਾਫ਼ੇ ਵਿਚ ਠਾਕੁਰ ਦਲੀਪ ਸਿੰਘ ਜੀ ਦੇ ਦਸਤਖ਼ਤਾਂ ਨਾਲ ਆਈ ਚਿੱਠੀ ਸਤਿਗੁਰੂ ਜੀ ਦੀ ਸੇਵਾ ਵਿਚ ਸੁਰਿੰਦਰ ਸਿੰਘ ਨੇ ਪੇਸ਼ ਕਰ ਦਿੱਤੀ। ਚਾਰ ਵੱਡੇ ਸਫ਼ਿਆਂ ਦੀ ਚਿੱਠੀ ਦਿੱਲੀ ਦੇ ਨਾਮਧਾਰੀਆਂ ਬਾਰੇ ਡਿਟੇਲ ਦਿੰਦੀ ਸੀ। ਠਾਕੁਰ ਜੀ ਨੂੰ ਅੱਜ ਲੁਧਿਆਣੇ ਦੀ ਟਿਕਟ ਨਹੀਂ ਮਿਲੀ। ਸੁਰਿੰਦਰ ਸਿੰਘ ਦਾ ਛੋਟਾ ਭਰਾ ਇਹ ਪੱਤਰ ਦਿੱਲੀਓਂ ਲਿਆਇਆ ਹੈ। ਹਵਾਈ ਜਹਾਜ਼ ਦੁਆਰਾ ਦਸਤੀ ਲਿਆਉਣ ਕਾਰਨ ਅੱਜ ਦੀ ਮਿਤੀ ਦੀ ਚਿੱਠੀ ਅੱਜ ਹੀ ਮਿਲ ਗਈ ਹੈ।

ਸੱਚੇ ਪਾਤਸ਼ਾਹ ਜੀ ਨੇ ਚਿੱਠੀ ਪੜ੍ਹ ਕੇ ਮੇਰੇ ਵੱਲ ਕਰ ਦਿੱਤੀ। ਮੈਂ ਉਹ ਸਾਰੀ ਜਿਉਂ ਕੀ ਤਿਉਂ ਇੱਥੇ ਦਿੰਦਾ ਹਾਂ। ਇਕ ਤਾਂ ਇਸ ਲਈ ਕਿ ਠਾਕੁਰ ਜੀ ਦੇ ਸ੍ਰੀ ਸਤਿਗੁਰੂ ਜੀ ਨਾਲ ਅਦਬ ਸਤਿਕਾਰ ਦੇ ਸੰਬੰਧਾਂ ਦਾ ਪਤਾ ਲਗੇ, ਦੂਜੇ ਇਹ ਅੱਖੀਂ ਡਿੱਠੇ ਹਾਲਾਤ ਬਿਆਨ ਕੀਤੇ ਗਏ ਹਨ, ਤੀਜੇ ਸਰਕਾਰ ਦੇ 'ਖ਼ੈਰ ਖ਼ਾਹਾਂ' ਦਾ ਵੀ ਪਤਾ ਲੱਗੇ ਅਤੇ ਉਹਨਾਂ ਦੀ ਜ਼ਹਿਨੀਅਤ ਦਾ ਵੀ ਭੇਤ ਮਾਲੂਮ ਹੋ ਜਾਵੇ। ਇਹਨਾਂ ਵਿਚ ਇਕ ਦੋ ਵਿਅਕਤੀ ਉਹ ਵੀ ਹਨ, ਜਿਹੜੇ ਸਾਡੇ ਸਟੇਜ ਤੇ ਵੀ ਸ਼ੋਭਾ ਪ੍ਰਾਪਤ ਕਰਦੇ ਹਨ। ਨਕਲ ਅਸਲ ਚਿੱਠੀ:

ੴ

***ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ***

*ਪਰਮ ਪੂਜ ਸਰਵ ਉਚ ਤ੍ਰਿਲੋਕੀ ਹਿਰਦੇ ਸਮਰਾਟ ਗਰੀਬ ਨਿਵਾਜ਼,*
*ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀਓ,*

*ਆਪ ਜੀ ਦੇ ਪਤਿਤ ਪਾਵਨ ਚਰਨਾਂ 'ਚ ਨਮਸਕਾਰ ਜੀ। ਆਪ ਜੀ ਦੇ ਹੁਕਮ ਅਨੁਸਾਰ ਇਹ ਬਿਨੈ ਪਤ੍ਰ ਲਿਖ ਰਿਹਾ ਹਾਂ ਜੀ। ਆਪ ਜੀ ਦੀ ਕਿਰਪਾ ਨਾਲ ਠੀਕ ਹਾਂ ਜੀ। ਡਾ. ਅਲੀ ਮੂਸਾ ਜੀ ਨੂੰ ਮੇਰੀ ਸਿੰਘਣੀ ਨੂੰ ਦਿਖਾਇਆ ਸੀ, ਉਨ੍ਹਾਂ ਦਵਾਈ ਲਿਖ ਦਿਤੀ ਹੈ, ਪਰ ਹਫ਼ਤੇ ਤਕ ਦੁਬਾਰਾ ਵੇਖਣਗੇ ਜੀ। ਬੀਬੀ ਮਹਿੰਦਰ ਕੌਰ ਹੁਣ ਪੁਰ, ਸੰਤ ਸ਼ਿੰਗਾਰਾ ਸਿੰਘ ਜੀ ਨੂੰ ਵੀ ਵਖਾ ਲਿਆ ਹੈ। ਪਰ ਬੀਬੀ ਭੋਲੀ ਦੀ ਦਵਾਈ ਬਾਰੇ ਉਨ੍ਹਾਂ ਨੂੰ ਕੋਈ ਚੇਤਾ ਨਹੀਂ ਸੀ। ਸਾਰੀ ਰਿਪੋਟ ਲਿਖਤੀ ਰੂਪ ਵਿਚ ਆ ਜਾਵੇ। ਦੁਬਾਰਾ ਵਿਚਾਰ ਕੇ ਦੱਸਣਗੇ। ਵੈਸੇ ਅੰਦਾਜ਼ੇ ਨਾਲ ਇਕ ਕਾਗ਼ਜ਼ ਲਿਖ ਕੇ ਭੇਜ ਰਹੇ ਹਨ ਜੀ। ਸੇਠ ਜੀ ਦੀ ਹਿਫ਼ਾਜ਼ਤ ਲਈ ਹਰਦਿਆਲ ਸਿੰਘ ਕੁਝ ਦਿਨ ਦਿੱਲੀ ਰੁਕੇਗਾ। ਮੈਂ ਸ਼ਾਇਦ ਸਿੰਘਣੀ ਤੇ ਬਲਜੀਤ ਸਿੰਘ ਸਮੇਤ 10 ਨਵੰਬਰ ਨੂੰ ਹਵਾਈ ਜਹਾਜ਼ ਤੇ ਲੁਧਿਆਣੇ ਪੁੱਜਾਂਗਾ ਜੀ। ਸੰਤ ਦਿਆਲ ਸਿੰਘ ਜੀ (ਫਗਵਾੜਾ) ਠੀਕ ਹਨ। ਹੁਣ ਘਰ ਹੀ ਹਨ।*

2. ਸਾਨੂੰ ਆਪ ਜੀ ਨੇ ਪਾਕਿਸਤਾਨ ਦਾ ਨਜ਼ਾਰਾ ਵਿਖਾ ਦਿਤਾ ਹੈ। ਦਿੱਲੀ ਵਿਚ ਅਕਹਿ ਜ਼ੁਲਮ ਹੋਇਆ ਹੈ। ਤੀਨ ਮੂਰਤੀ ਨੇੜੇ ਹੰਸਪਾਲ ਜੀ ਸਮੇਤ 20 ਸਿੰਘ ਅਸੀਂ ਵੀ ਕਾਬੂ ਆ ਗਏ ਸਾਂ। ਆਪ ਜੀ ਨੇ ਕਿਰਪਾ ਕਰ ਬਚਾਇਆ ਹੈ ਜੀ, ਮੋਹੰਤੀ ਐਮ.ਪੀ. ਦੀ ਕੋਠੀ 'ਚ 9 ਘੰਟੇ ਲੁਕ ਕੇ ਕੱਢੇ, ਰਾਤ ਨੂੰ ਪੁਲਿਸ ਦੀ ਗੱਡੀ ਘਰੋ-ਘਰ ਛੱਡ ਕੇ ਗਈ ਸੀ।

3. ਰਮਣੀਕ ਸਿੰਘ ਦੀ ਦੁਕਾਨ ਲੁੱਟੀ ਗਈ ਹੈ। ਗਿਆਨੀ ਜਸਵੰਤ ਸਿੰਘ ਤੇ ਬੇਅੰਤ ਸਿੰਘ ਦੀਆਂ ਫੈਕਟਰੀਆਂ 'ਚੋਂ ਕੁਝ ਸਾਮਾਨ ਲੁੱਟਿਆ ਗਿਆ ਹੈ। ਪ੍ਰੀਤਮ ਸਿੰਘ ਬਾਲੀ ਨਗਰ ਦੀ ਫ਼ੈਕਟਰੀ ਤੇ ਅਵਤਾਰ ਸਿੰਘ ਦੀ ਨਵੀਂ ਪ੍ਰਿੰਟਿੰਗ ਪ੍ਰੈਸ(ਸਾਹਿਬਾਬਾਦ), ਨਿਰਮਲ ਸਿੰਘ ਦੀ ਗੱਤਾ ਫੈਕਟਰੀ ਦਾ ਕੁਝ ਮੈਟੀਰੀਅਲ ਸੜ ਗਿਆ ਹੈ ਜੀ। ਸੰਤ ਸੇਵਾ ਸਿੰਘ ਤੰਬੂਆਂ ਵਾਲੇ ਦਾ ਘਰ ਅਤੇ ਫੈਕਟਰੀ ਸੜ ਗਏ ਹਨ ਜੀ। ਆਪ 'ਹੌਜ਼ ਖ਼ਾਸ' ਕਿਸੇ ਦੇ ਘਰ ਠਹਿਰੇ ਹਨ। ਮਨਮੋਹਨ ਅਜੇ ਵੀ ਲੁਕਿਆ ਹੋਇਆ ਹੈ, ਖ਼ਤਰਾ ਹੈ।

ਜਥੇਦਾਰ ਸੇਵਾ ਸਿੰਘ ਮੰਡੀ ਦੇ ਭਾਈ ਕਰਤਾਰ ਸਿੰਘ ਅਤੇ ਉਸਦੇ 4 ਪੁੱਤਰ ਗਾਂਧੀ ਨਗਰ ਤੋਂ ਬਚ ਸਕੇ ਹਨ ਤੇ ਹੁਣ ਰਮੇਸ਼ ਨਗਰ ਹਨ।

ਪਿਆਰਾ ਸਿੰਘ(ਸੁਰਜੀਤ ਸਿੰਘ ਸਾਰੰਗੀ) ਤੇ ਸ਼ਿੰਗਾਰਾ ਸਿੰਘ ਦੋਵੇਂ ਭਰਾਵਾਂ ਦੀਆਂ ਦੁਕਾਨਾਂ ਸਾੜ ਦਿਤੀਆਂ ਗਈਆਂ ਹਨ ਜੀ। ਤਿਰਲੋਕ ਸਿੰਘ ਆਰੇ ਵਾਲੇ ਦੀ ਦੁਕਾਨ ਵੀ ਸਾੜ ਦਿਤੀ ਹੈ। ਅਵਤਾਰ ਸਿੰਘ ਸਾਲਾ ਤਰਸੇਮ ਸਿੰਘ ਦੀ ਫੈਕਟਰੀ ਤੇ ਉਥੋਂ ਵਾਲਾ ਘਰ ਵੀ ਸੜ ਗਿਆ ਹੈ।

ਦਲਜੀਤ ਸਿੰਘ ਡੀਲਾਈਟ ਵਾਲੇ ਦੀ ਦੁਕਾਨ ਵੀ ਸੜ ਗਈ ਹੈ ਜੀ। ਗੁਰਬਖਸ਼ ਸਿੰਘ ਸੰਤੋਖ ਸਿੰਘ ਜਾਲਨਵਾਲੇ ਦੀਆਂ ਦੁਕਾਨਾਂ ਸੜ ਗਈਆਂ ਹਨ।

ਸੁਲਤਾਨ ਪੁਰੀ ਤੇ ਹੋਰ ਕਈ ਮਾੜੀਆਂ ਕਾਲੋਨੀਆਂ ਵਾਲੇ ਸਾਰੇ ਸਿੰਘਾਂ ਦੇ ਘਰ ਸੜ ਗਏ ਹਨ। ਵੇਰਵਾ ਅਜੇ ਪਤਾ ਨਹੀਂ ਲਗ ਸਕਿਆ। ਗਾਂਧੀ ਨਗਰ ਵਿਚ ਸੇਵਾਸਿੰਘ (ਤੰਬੂਆਂ ਵਾਲੇ ਨਹੀਂ) ਦਾ ਘਰ ਤੇ ਫੈਕਟਰੀ ਸੜ ਗਏ ਹਨ ਜੀ।

ਗਾਜ਼ੀਆਬਾਦ ਵਿਚ ਵੀ ਬਹੁਤ ਨੁਕਸਾਨ ਹੋਇਆ ਹੈ ਜੀ। ਲਹਿਣਾ ਨਾਮਧਾਰੀ ਸਿੰਘਾਂ ਦੀ ਬਨਾਰਸ ਦੀ ਬਿਸਕੁਟ ਫੈਕਟਰੀ ਸੜ ਗਈ ਹੈ ਜੀ।

4. ਰਤਨ ਸਿੰਘ (ਬਲਦੇਵ ਸਿੰਘ ਦਾ ਪਿਤਾ) ਤੇ ਸੁਰਿੰਦਰ ਸਿੰਘ ਮਲੂਵਾਲੀਆ ਸੁਖੀ ਸਾਂਦੀ ਵਾਪਸ ਘਰ ਪੁੱਜ ਗਏ ਹਨ ਜੀ, ਉੜੀਸਾ ਤੋਂ।

5. ਗੁਰਦੇਵ ਸਿੰਘ, ਮਾਈ ਜਗਾਧਰੀ ਦਾ ਪੋਤਾ, ਮਾਰਿਆ ਗਿਆ ਹੈ। ਚਰਨ ਸਿੰਘ ਦਾ ਪੁਤਰ ਸੀ। ਜੇ. ਜੇ. ਕਾਲੋਨੀ ਵਿਚ ਰਹਿੰਦੇ ਕਰਤਾਰ ਸਿੰਘ ਦਾ ਭਾਈ ਅਵਤਾਰ ਸਿੰਘ ਤੇ ਉਸ ਦੇ ਦੋ ਪੁੱਤਰ ਜੋ ਨਾਂਗਲੋਈ ਰਹਿੰਦੇ ਸਨ, ਜਿਊਂਦੇ ਹੀ ਸਾੜ ਦਿੱਤੇ ਗਏ ਹਨ ਤੇ ਉਨ੍ਹਾਂ ਦੀਆਂ ਜ਼ਨਾਨੀਆਂ ਨੇ ਦੋ ਲੜਕੀਆਂ ਗਲ ਘੁੱਟ ਕੇ ਮਾਰੀਆਂ ਹਨ ਕਿਉਂਕਿ ਉਹ ਰੋਂਦੀਆਂ ਸਨ ਤੇ ਆਵਾਜ਼ ਬਾਕੀਆਂ ਲਈ ਖ਼ਤਰਨਾਕ ਸੀ। ਅਵਤਾਰ ਸਿੰਘ ਦਾ ਇਕ ਲੜਕਾ ਬਚ ਗਿਆ ਹੈ ਜੀ।

ਬੀਬੀ ਹਰਬੰਸ ਕੌਰ ਦਿੱਲੀ ਵਾਲੀ ਦੇ ਤਿੰਨ ਜਵਾਈ ਨਹੀਂ ਲੱਭ ਰਹੇ, ਜੋ ਉਮੀਦ ਹੈ ਮਰ





ਗਏ ਨੇ, ਘਰ ਸੜ ਚੁੱਕੇ ਹਨ। ਇਕ ਗੁਰਦਿਤ ਸਿੰਘ ਮਿ: ਦਾ ਪੁੱਤਰ ਹਰਬੰਸ ਸਿੰਘ, ਦੂਜਾ, ਕਲਿਆਣ ਸਿੰਘ ਦਾ ਪੁੱਤਰ ਗਿਆਨ ਤੇ ਇਕ ਹੋਰ।

ਸੁਦਰਸ਼ਨ ਪਾਰਕ ਵਿਚ ਮਹਿੰਦਰ ਸਿੰਘ ਪੁਤਰ ਕਿਸ਼ਨ ਸਿੰਘ ਸੱਦੋਕੇ ਦਾ ਲੜਕਾ ਵੀ ਬਾਹਰ ਸੜਕ ਤੇ ਗਿਆ ਹੋਇਆ ਮਾਰ ਦਿਤਾ ਹੈ।

ਉਸਤਾਦ ਨੱਥਾ ਸਿੰਘ ਦੇ ਕੁੜਮ ਮੋਹਨ ਸਿੰਘ ਦੇ ਤਿੰਨ ਭਤੀਜੇ ਤੇ ਇਕ ਭਰਾ ਵੀ ਮਰ ਗਏ ਹਨ ਜੀ, ਘਰ ਵੀ ਸੜ ਗਏ ਹਨ ਜੀ।

ਡਾਲਟਨ ਗੰਜ ਵਿਚ ਬਹੁਤ ਨੁਕਸਾਨ ਦੁਕਾਨਾਂ ਦਾ ਹੋਇਆ ਹੈ ਜੀ, ਵੇਰਵਾ ਪਤਾ ਨਹੀਂ ਜੀ।

6. ਬੰਗਲੌਰ ਠੀਕ ਹੈ ਜੀ, ਫੋਨ ਆਇਆ ਸੀ ਜੀ।

7. ਹਿੰਦੂਆਂ ਨੇ ਸਿਖਾਂ ਨੂੰ ਸੰਦੂਕਾਂ ਵਿਚ ਤੇ ਬਿਸਤਰਿਆਂ ਵਿਚ, ਕਾਰਾਂ ਦੀਆਂ ਡਿੱਕੀਆਂ ਵਿਚ ਅਤੇ ਹਰ ਤਰ੍ਹਾਂ ਲੁਕਾ ਲੁਕਾ ਕੇ ਬਚਾਇਆ ਹੈ। ਬਲਦੇਵ ਸਿੰਘ ਆਦਿ ਕੁਝ ਹੋਰ ਸਰੀਰ ਸਿੰਘਾਂ ਦਾ ਸਾਮਾਨ ਲਿਆ ਕੇ ਰਮੇਸ਼ ਨਗਰ ਪੁਚਾ ਰਹੇ ਹਨ। ਹੰਸਪਾਲ ਜੀ ਮਿਲਟਰੀ ਦੇ ਟ੍ਰੱਕ ਆਦਿ ਲਈ ਉਪਰੋਂ ਪ੍ਰਬੰਧ ਕਰਦੇ ਹਨ ਜੀ। ਕਰੀਬ 20 ਹਜ਼ਾਰ ਬੰਦਾ ਕੈਂਪਾਂ ਵਿਚ ਹੈ। ਆਪਣੇ ਵੀ ਕਾਫ਼ੀ ਬੰਦੇ ਕੈਂਪਾਂ ਵਿਚ ਹਨ। ਸਰਕਾਰ ਤੋਂ ਗ੍ਰਾਂਟ ਲੈਣ ਲਈ ਉਥੇ ਹੀ ਰੁਕੇ ਹਨ।

ਠਾਕੁਰ ਜੀ ਤੇ ਬਲੂੱ ਜੀ ਵੀ ਆਪ ਦੀ ਮੇਹਰ ਸਦਕਾ ਠੀਕ ਹਨ।

8. ਹੰਸਪਾਲ ਜੀ ਨਾਲ 20-25 ਸਿੰਘ ਅਸੀਂ ਜਾ ਕੇ ਰਾਜੀਵ ਜੀ ਕੋਲ ਆਪ ਜੀ ਵਲੋਂ ਵੀ ਤੇ ਪੰਥ ਵਲੋਂ ਵੀ ਅਫ਼ਸੋਸ ਕਰ ਆਏ ਹਾਂ ਜੀ ਅਤੇ ਫਿਰ 6 ਕੁ ਜਣੇ ਰਾਸ਼ਟਰਪਤੀ ਜੀ ਕੋਲ ਵੀ ਜਾ ਕੇ ਅਫ਼ਸੋਸ ਕਰ ਆਏ ਹਾਂ ਜੀ। ਸੇਠ ਜੀ ਵੀ ਨਾਲ ਹੀ ਸਨ।

9. ਜਿਨ੍ਹਾਂ ਦੇ ਘਰਾਂ ਵਿਚ ਅਫ਼ਸੋਸ ਕਰਨ ਗਿਆ ਸਾਂ, ਉਨ੍ਹਾਂ ਤੋਂ ਪਤਾ ਲਗਾ ਹੈ ਕਿ ਇਹ ਬਹੁਤਾ ਕੰਮ ਐਚ.ਕੇ.ਐਲ.ਭਗਤ, ਸਜਨ ਕੁਮਾਰ ਐਮ. ਪੀ. ਤੇ ਧਰਮ ਦਾਸ ਸ਼ਾਸਤਰੀ ਨੇ ਕਰਵਾਇਆ ਹੈ। ਇਸ ਗੱਲ ਦੀ ਪੁਸ਼ਟੀ ਹੋਰ ਵੀ ਕਈਆਂ ਨੇ ਕੀਤੀ ਹੈ ਕਿ ਅਸੀਂ ਕਈ ਕਾਂਗਰਸੀਆਂ ਨੂੰ ਅੱਖੀਂ ਵੇਖਿਆ ਹੈ। ਅੱਜ ਰਾਜੀਵ ਜੀ ਨੇ ਵੀ ਕਿਹਾ ਹੈ ਕਿ ਭਗਤ ਆਦਿ ਨੇ ਮੇਰੇ ਕਹਿਣ ਤੇ ਵੀ ਮਿਲਟਰੀ ਬੁਲਾਉਣੀ ਨਹੀਂ ਮੰਨੀ। ਮੈਂ 31 ਨੂੰ ਹੀ ਕਿਹਾ ਸੀ ਕਿ ਮਿਲਟਰੀ ਤਿਆਰ ਤਾਂ ਰੱਖੋ। ਮੇਰੇ ਆਰਡਰ ਕਰਨ ਤੋਂ 30 ਘੰਟੇ ਪਿੱਛੋਂ ਮਿਲਟਰੀ ਨਿਕਲੀ ਹੈ। ਜਿਨ੍ਹਾਂ ਘਰ ਅਫ਼ਸੋਸ ਕਰਨ ਗਿਆ ਸਾਂ ਉਨ੍ਹਾਂ ਨੇ ਵੀ ਕਿਹਾ ਸੀ ਕਿ ਸਜਨ ਕੁਮਾਰ ਆਦਿ ਨੇ ਲੁਟੇਰਿਆਂ ਨੂੰ ਦੋ ਦਿਨ ਦਾ ਵਕਤ ਪਹਿਲੋਂ ਹੀ ਕਿਹਾ ਸੀ। ਅੱਜ ਰਾਜੀਵ ਗਾਂਧੀ ਵਾਲੀ ਗੱਲ ਸੁਣ ਕੇ ਉਨ੍ਹਾਂ ਵਾਲੀ ਗੱਲ ਠੀਕ ਜਾਪਣ ਲੱਗ ਪਈ ਹੈ ਜੀ। ਸਿਖ ਸਿਪਾਹੀ ਵੀ ਕੁਝ ਤਾਂ ਖ਼ਤਰੇ ਕਰਕੇ, ਅਤੇ ਕੁਝ ਜਾਣਕੇ ਨਹੀਂ ਭੇਜੇ ਤਾਂ ਕਿ ਸਿੱਖ ਸਿਖਾਂ ਨੂੰ ਬਚਾ ਨਾ ਸਕਣ। ਇਸ ਤਰ੍ਹਾਂ ਲਗਦਾ ਹੈ ਜੀ ਜਿਥੇ ਚਾਹਿਆ ਹੈ ਉਥੇ ਸਿਖ ਸਿਪਾਹੀ ਖਲਿਆਰੇ ਵੀ ਹਨ ਜੀ। ਪਰ ਉਥੇ ਤਾਂ ਸਿਰਫ ਉਹ ਸਿਪਾਹੀ ਹੀ ਸਨ।

ਸਿੱਖਾਂ ਦੇ ਦੀਵਾਲੀਆਂ ਮਨਾਉਣ ਤੇ ਮਠਿਆਈਆਂ ਵੰਡਣ ਤੋਂ ਜ਼ਿਆਦਾ ਕੰਮ ਖ਼ਰਾਬ

*ਹੋਇਆ ਹੈ ਜੀ।*

*ਕੁਝ ਤਾਂ ਟੈਲੀਫੋਨ ਵਾਲਾ ਸਟਾਫ਼ ਨਾ ਆਉਣ ਕਰਕੇ ਅਤੇ ਜਾਣ ਕੇ ਵੀ ਦਿੱਲੀ ਤੋਂ ਬਾਹਰ ਦੇ ਫੋਨ ਕੱਟੇ ਰਹੇ ਹਨ ਜੀ ਕਈ ਦਿਨ।*

*ਸੇਠ ਜੀ ਦੇ ਸਾਰੇ ਪਰਵਾਰ ਵਲੋਂ, ਮੇਰੀ ਸਿੰਘਣੀ ਵਲੋਂ ਸਮੂਹ ਸੰਗਤ ਵਲੋਂ ਨਮਸਕਾਰ ਜੀ। ਆਪ ਜੀ ਸਾਰਿਆਂ ਤੇ ਕਿਰਪਾ ਰੱਖੋ ਜੀ।*

*ਆਪਣੇ ਚਰਨਾਂ ਦੀ ਪ੍ਰੀਤ ਬਖ਼ਸ਼ੋ ਜੀ। ਆਪ ਜੀ ਨਾਲ ਨਿਭ ਜਾਵੇਗੀ। ਜੇ ਤੂ ਤੁਠੈਂ ਕਿਰਪਾ ਨਿਧਾਨ ਨ ਦੂਜਾ ਵੇਖਾਲ।'*

ਆਪ ਜੀ ਦਾ ਚਰਨ ਸੇਵਕ,

(ਦਸਤਖ਼ਤ)

***ਦਲੀਪ ਸਿੰਘ***

23232, 41, ਦਿੱਲੀ,

(ਅਨੁ: 8 ਨਵੰਬਰ, 1984)

ਕਾਰ 'ਚੋਂ ਬਾਹਰ ਨਿਕਲਣ ਤੇ ਮੈਨੂੰ ਸ. ਕੱਲ੍ਹਾ ਨੇ ਦੱਸਿਆ: ਪਹਿਲਾਂ 3-3, ਫੇਰ 4-4 ਅਤੇ ਹੁਣ 7-7 ਕਮਰਿਆਂ ਦਾ ਫ਼ਰਸ਼ ਇਕੋ ਵਾਰ ਤਿਆਰ ਹੋ ਰਿਹਾ ਹੈ। ਬਸ 7 ਕਮਰੇ ਅੱਜ ਹੋਰ ਰਹਿ ਜਾਣਗੇ। ਫੇਰ ਚੱਕੀ ਵਾਲਾ ਥਾਂ, ਖ਼ਾਲੀ ਕਰਕੇ ਜਗਹ ਸਾਫ਼ ਕਰ ਦਿਤੀ ਜਾਵੇਗੀ। ਦਰਵਾਜ਼ੇ ਤੋਂ ਅੱਧੇ ਬਾਹਰਲੇ ਖੂਹ ਨੂੰ ਵੀ ਮੌਣ ਬਣਾਕੇ ਦੋ ਗੁਸਲਖ਼ਾਨੇ ਤਾਮੀਰ ਕਰਕੇ ਏਸ ਜਗਹ ਨੂੰ ਏਥੇ ਹੀ ਠੱਪ ਦਿਤਾ ਜਾਵੇਗਾ। ਮਾਤਾ ਜੀ ਦੇ ਤਰੀਕੇ ਨਾਲ ਜੇ ਪੌੜ/ਪਸ਼ੂਸ਼ਾਲਾ ਨੂੰ ਲੱਗੇ ਤਾਂ ਸੁੰਦਰਤਾ ਨਹੀਂ ਰਹਿਣੀ। ਪਉੜੀ ਤਾਂ ਵਡੇ ਰਾਹ ਵੱਲ ਬਰਾਬਰ ਲਗੇ ਤਾਂ ਹੀ ਠੀਕ ਹੈ।

ਪੰਜਾਬੀ ਟ੍ਰਿਬਿਊਨ 8.11.84 ਦੇ ਪਹਿਲੇ ਪੇਜ ਦੇ ਹੇਠਲੇ ਪੰਜਾਂ ਕਾਲਮਾਂ ਵਿਚ ਹੰਸਪਾਲ ਤੇ 25 ਨਾਮਧਾਰੀਆਂ ਦੇ ਇਕ ਡੈਲੀਗੇਸ਼ਨ ਦੀ ਖ਼ਬਰ ਛਪੀ ਹੈ ਜਿਨ੍ਹਾਂ ਨੇ ਇੰਦਰਾ ਗਾਂਧੀ ਦੀ ਮ੍ਰਿਤੂ ਦਾ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਨਾਲ ਅਫ਼ਸੋਸ ਕੀਤਾ।

ਸੱਚੇ ਪਾਤਸ਼ਾਹ ਜੀ ਨੇ ਪੌਣਾ ਘੰਟਾ ਦਰਸ਼ਨ ਦੇ ਕੇ ਫਿਰ ਗੱਡੀ ਕੋਠੀ ਨੂੰ ਵਾਪਸ ਮੁੜਵਾਈ ਅਤੇ ਜਦੋਂ ਸੱਚੇ ਪਾਤਸ਼ਾਹ ਦੀ ਹਾਜ਼ਰੀ ਭਰ ਕੇ ਆ ਕੇ ਆਪਣੇ ਕਪੜੇ ਧੋਣ ਦੇ ਗੇੜ ਵਿਚ ਪਿਆ ਤਾਂ ਪਤਾ ਲੱਗਾ: ਅੱਜ ਮੰਡੀ ਨੂੰ ਸਿੱਧਾ ਫ਼ੋਨ ਹੋ ਗਿਆ ਹੈ। ਫ਼ੋਨ ਮੰਡੀ ਵਾਲੇ ਸੰਤ ਸੰਤੋਖ ਸਿੰਘ ਸਪੁੱਤਰ ਸੰਤ ਲਾਭ ਸਿੰਘ ਨੇ ਕੀਤਾ ਹੈ। ਉਸ ਦੱਸਿਆ ਹੈ ਜਾਨੀ ਨੁਕਸਾਨ ਤਾਂ ਮੰਡੀ ਜਾਂ ਸੁੰਦਰ ਨਗਰ ਵਿਚ ਉੱਕਾ ਨਹੀਂ ਹੋਇਆ, ਪਰ ਮਾਲੀ ਨੁਕਸਾਨ ਬਹੁਤ ਹੋ ਗਿਆ ਹੈ।

ਸਾਡੇ ਲਈ ਸਭ ਤੋਂ ਵੱਡੀ ਦੁਰਭਾਗਪੂਰਣ ਖ਼ਬਰ ਇਹ ਹੈ ਕਿ ਰਵਾਲਸਰ





ਵਿਖੇ ਸਤਿਗੁਰੂ ਜੀ ਦਾ ਮਕਾਨ ਪੂਰੀ ਤਰ੍ਹਾਂ ਸਾੜ ਘੱਤਿਆ ਗਿਆ ਹੈ। ਏਨੀ ਵੱਡੀ ਗੱਲ ਮਕਾਨ ਦੀ ਨਹੀਂ; ਵਿਚਲੇ ਸਾਮਾਨ ਦੀ ਹੈ। ਇਥੇ ਨਾਮਧਾਰੀ ਸਮਾਜ ਦੀ ਬਹੁਤ ਸਾਰੀ ਲਿਖਤੀ ਤੇ ਇਤਿਹਾਸਕ ਸਮੱਗਰੀ ਪਈ ਹੋਈ ਸੀ। ਕੀਮਤੀ ਦਸਤਾਵੇਜ਼, 'ਸਤਿਜੁਗ' ਦੇ ਆਜ਼ਾਦੀ ਤੋਂ ਪਹਿਲੇ ਪਰਚਿਆਂ ਦੀਆਂ ਫਾਈਲਾਂ, ਸਭ ਕੁਝ ਹੀ ਸਵਾਹ ਹੋ ਗਿਆ ਹੈ।

ਸਕੱਤਰ ਨੇ ਦੱਸਿਆ: ਸਤਿਗੁਰੂ ਜੀ ਨੇ ਕੁਝ ਸਾਮਾਨ ਮਹਾਰਾਜ ਜੀ ਨੂੰ ਏਥੇ ਮੰਗਵਾ ਕੇ ਸੰਭਾਲਣ ਲਈ ਕਿਹਾ ਸੀ। ਇਸ ਵਿਚ ਗੁਰੂ ਰਾਮ ਸਿੰਘ ਜੀ ਤੋਂ ਲੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬਸਤਰ ਸਨ। ਪਰ ਮਹਾਰਾਜ ਰੁੱਸ ਪਏ। ਅਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਸਾਰੀਆਂ ਪਿਰਤਾਂ ਤੋੜੀਆਂ ਗਈਆਂ ਹਨ। ਸਤਿਗੁਰੂ ਸਾਰੀ ਕੀਮਤੀ ਸਮੱਗਰੀ ਪਹਾੜਾਂ ਵਿਚ ਰੱਖਣਾ ਚਾਹੁੰਦੇ ਸਨ। ਹੁਣ ਇਸ ਨੂੰ ਕੀ ਕਹੋਗੇ। ਮਹਾਰਾਜ ਜੀ ਦਾ ਵਰਤਮਾਨ ਸਤਿਗੁਰੂ ਤੇ ਵਿਸ਼ਵਾਸ਼ ਹੁੰਦਾ ਤਾਂ ਕਿਉਂ ਸਭ ਕੁਝ ਬਰਬਾਦ ਹੁੰਦਾ। ਸੜ ਚੁੱਕਾ ਵਿਰਸਾ ਲੱਖੀਂ ਨਾ ਹਜ਼ਾਰੀਂ।

ਮੈਂ 1.10 ਤੇ ਫੇਰ ਸਕੱਤਰ ਕੋਲ ਸਾਂ ਤੇ ਉਸ ਮਸਾਂ ਸੋਧ ਦਾ ਇਸ਼ਨਾਨ ਕੀਤਾ ਸੀ ਕਿ ਸੁਨੇਹਾ ਆ ਗਿਆ। ਸੱਚੇ ਪਾਤਸ਼ਾਹ ਤਰਸੇਮ ਸਿੰਘ ਨੂੰ ਗੱਡੀ ਕੋਲ ਚਾਹੁੰਦੇ ਹਨ ਕਿਉਂਕਿ ਸੂਬਾ ਉਦੈ ਸਿੰਘ ਜੀ ਨੂੰ ਬੁਖ਼ਾਰ ਹੋ ਗਿਆ ਹੈ, ਉਹਨਾਂ ਨੂੰ ਵੇਖਣ ਜਾਣਾ ਹੈ। ਤਰਸੇਮ ਸਿੰਘ ਤੁਰੇ ਤੁਰੇ ਜਾਂਦੇ ਦੱਸਿਆ ਕਿ ਮਸਾਂ ਮਸਾਂ ਭੈਣੀ ਸਾਹਿਬ ਦਾ ਕੰਮ, ਇਹਨਾਂ ਕਰਕੇ ਰਿੜ੍ਹਿਆ ਸੀ, ਹੁਣ ਫੇਰ ਲਮਕ ਜਾਏਗਾ।

ਪਰਸੋਂ ਇਕ ਤਾਂ ਦੁਰਘਟਨਾ ਹੋਣੋਂ ਮਸਾਂ ਬਚੀ। ਸੰਤ ਦਿਲਬਾਗ ਸਿੰਘ(ਰਾਣੀਆਂ ਵਾਲਾ) ਦੀ ਫੌਜ ਰਾਮਸਰ ਭੈਣੀ ਸਾਹਿਬ ਵਿਚੋਂ ਲੰਘਦੀ ਪੱਕੀ ਸੜਕ ਜੋ ਰਾਮਸਰ ਵਾਲੀ ਸੜਕ ਦੇ ਚੜ੍ਹਦੇ ਵਾਲਾ ਖੇਤ ਹੈ, ਰੁੱਖ ਵੱਢਣ ਲੱਗੀ ਹੋਈ ਸੀ। ਏਨੀ ਬੇ-ਸਮਝੀ ਦੀ ਗੱਲ ਕੀਤੀ ਕਿ ਬਿਜਲੀ ਦੀਆਂ ਵੱਡੀਆਂ ਤਾਰਾਂ 'ਤੇ ਰੁੱਖ ਡੇਗ ਦਿੱਤੇ। ਸਤਿਗੁਰੂ ਜੀ ਨੇ ਲੰਘਦਿਆਂ ਸਿੱਖਾਂ ਨੂੰ ਤਾੜਿਆ ਕਿ ਉਹ ਇਸ ਬੇਧਿਆਨੀ ਨਾਲ ਤਿੰਨ-ਚਾਰ ਜਣੇ ਆਪ ਮਰ ਜਾਂਦੇ, ਦੂਜਿਆਂ ਲਈ ਬਿਪਤਾ ਖੜੀ ਕਰ ਦਿੰਦੇ।

ਪਰਸੋਂ ਦੀ ਹੀ ਗੱਲ ਹੈ ਕਿ ਬਾਬਾ ਅਰਜਨ ਸਿੰਘ ਮਠਾੜੂ (84) ਨੂੰ ਬਾਹਰ ਖੇਤਾਂ ਵਿਚ ਜੰਗਲ ਜਾਂਦਿਆਂ ਵੇਖ ਸਕੱਤਰ ਨੂੰ ਆਗਿਆ ਕੀਤੀ: ਅਰਜਨ ਸਿੰਘ ਹੁਰਾਂ ਨੂੰ ਫਲੱਸ਼ ਲੁਆ ਦੇਈਏ, ਵੱਧ ਤੋਂ ਵੱਧ 5000/= ਖ਼ਰਚ ਆ ਜਾਏਗਾ। ਜੇ ਘੱਟ ਲੱਗੇ ਤਾਂ ਆਪਣਾ ਹੀ ਹੈ ਪਰ ਉਸ ਨੂੰ ਘਰ ਫ਼ਲੱਸ਼ ਜ਼ਰੂਰ ਬਣਾ ਦੇਈਏ।

ਪਰਸੋਂ ਹੀ ਜਿਨ੍ਹਾਂ ਬੱਚਿਆਂ ਦੀਆਂ ਦੌੜਾਂ ਵੇਖਣ ਸਤਿਗੁਰੂ ਜੋ ਖੇਡ ਮੈਦਾਨ ਵਿਚ ਗਏ ਸਨ, ਉਹਨਾਂ ਦੇ ਨਾਮ ਠਾਮ ਦੀ ਫਹਿਰਿਸਤ ਦੇ ਰਿਹਾ ਹਾਂ:

ਮੈਨੇਜਰ, ਸੰਤ ਫੁੰਮਣ ਸਿੰਘ ਸਪੁੱਤਰ ਸੰਤ ਜਸਵੰਤ ਸਿੰਘ–ਚੰਨਣ ਕੌਰ

1. ਸ੍ਰੀ ਹਰਦੀਪ ਸਿੰਘ ਸਪੁੱਤਰ ਸੰਤ ਮੇਹਰ ਸਿੰਘ–ਪ੍ਰਸਿੰਨ ਕੌਰ
2. ਸ੍ਰੀ ਗੁਰਦੀਪ ਸਿੰਘ ਸਪੁੱਤਰ ਸੰਤ ਸੁਰਜੀਤ ਸਿੰਘ–ਸੁਰਜੀਤ ਕੌਰ
3. ਸ੍ਰੀ ਰਣਜੀਤ ਸਿੰਘ ਸਪੁੱਤਰ ਸੰਤ ਮਹਿੰਦਰ ਸਿੰਘ–ਮਨਜੀਤ ਕੌਰ
4. ਸ੍ਰੀ ਅਮਰਜੀਤ ਸਿੰਘ ਸਪੁੱਤਰ ਸੰਤ ਪ੍ਰੀਤਮ ਸਿੰਘ–ਨਸੀਬ ਕੌਰ
5. ਸ੍ਰੀ ਮਲਕੀਤ ਸਿੰਘ ਸਪੁੱਤਰ ਸੰਤ ਪਿਆਰਾ ਸਿੰਘ–ਸਿੰਦਰ ਕੌਰ
6. ਸ੍ਰੀ ਸਤਨਾਮ ਸਿੰਘ ਸਪੁੱਤਰ ਸੰਤ ਕਰਤਾਰ ਸਿੰਘ–ਕੁਸ਼ੱਲਿਆ ਕੌਰ
7. ਸ੍ਰੀ ਜਸਬੀਰ ਸਿੰਘ ਸਪੁੱਤਰ ਸੰਤ ਗੋਪਾਲ ਸਿੰਘ–ਜਾਗੀਰ ਕੌਰ
8. ਸ੍ਰੀ ਸੁਖਦੇਵ ਸਿੰਘ ਸਪੁੱਤਰ ਸੰਤ ਅਵਤਾਰ ਸਿੰਘ–ਕਰਤਾਰ ਕੌਰ
9. ਸ੍ਰੀ ਅਵਤਾਰ ਸਿੰਘ ਸਪੁੱਤਰ ਸੰਤ ਕੁਲਦੇਵ ਸਿੰਘ–ਰਾਜਿੰਦਰ ਕੌਰ
10. ਸ੍ਰੀ ਪਰਮਜੀਤ ਸਿੰਘ ਸਪੁੱਤਰ ਸੰਤ ਪਿਆਰਾ ਸਿੰਘ–ਸਿੰਦਰ ਕੌਰ
11. ਸ੍ਰੀ ਹਰਪ੍ਰੀਤ ਸਿੰਘ ਸਪੁੱਤਰ ਸ੍ਰੀ ਭਜਨ ਸਿੰਘ–ਗੁਰਦੇਵ ਕੌਰ
12. ਸ੍ਰੀ ਗੁਰਮੀਤ ਸਿੰਘ ਸਪੁੱਤਰ ਸ੍ਰੀ ਗੁਰਦੇਵ ਸਿੰਘ–ਰਣਜੀਤ ਕੌਰ
13. ਸ੍ਰੀ ਜਸਵਿੰਦਰ ਸਿੰਘ ਸਪੁੱਤਰ ਸ੍ਰੀ ਗੁਰਦੇਵ ਸਿੰਘ–ਜਾਗੀਰ ਕੌਰ
14. ਸ੍ਰੀ ਬਲਵੰਤ ਸਿੰਘ ਸਪੁੱਤਰ ਸ੍ਰੀ ਸੇਵਾ ਸਿੰਘ–ਸੁਖਵਿੰਦਰ ਕੌਰ
15. ਸ੍ਰੀ ਹਰਮੀਤ ਸਿੰਘ ਸਪੁੱਤਰ ਸ੍ਰੀ ਕਰਨੈਲ ਸਿੰਘ–ਪ੍ਰਸਿੰਨ ਕੌਰ

–ਸ਼ਾਮੀਂ ਸੰਤ ਸਵਰਨ ਸਿੰਘ ਲੁਧਿਆਣਾ ਆਪਣੀ ਖੱਟੀ ਕਾਰ ਤੇ ਫਿਰ ਆਏ। ਇਸ ਵਾਰ ਉਨ੍ਹਾਂ ਨਾਲ ਉਨ੍ਹਾਂ ਦਾ ਛੋਟਾ ਲੜਕਾ ਜਗਤਾਰ ਸਿੰਘ ਆਪਣੀ ਪਤਨੀ ਸਮੇਤ ਗੁਰੂ ਕੇ ਦਰਸ਼ਨਾਂ ਨੂੰ ਆਇਆ।

## 9 ਨਵੰਬਰ 1984, ਸ਼ੁਕਰਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਸਮੇਂ, ਦਰਸ਼ਨ ਕਰ ਕੇ ਅਤੇ ਕੀਰਤਨ ਦਾ ਪੂਰਾ ਸਮਾਂ ਬਿਤਾ ਕੇ 8 ਕੁ ਵਜੇ ਹੀ ਕਮਰਿਓਂ ਬਾਹਰ ਅਖ਼ਬਾਰਾਂ ਦੀ ਝਾਕ ਵਿਚ ਨਿਕਲਿਆ ਕਿ ਸੰਤ ਤਰਸੇਮ ਸਿੰਘ ਆਪਣੇ ਦਫ਼ਤਰ ਵਿਚ ਮਿਲ ਪਏ: ਜੇ ਤੁਹਾਨੂੰ ਵਿਸ਼ੇਸ਼ ਕੰਮ ਨਾ ਹੋਵੇ ਤਾਂ ਮੇਰੇ ਨਾਲ ਚੱਲੋ। ਬਾਬਾ ਹਰਦੇਵ ਸਿੰਘ ਬਖ਼ਸ਼ੀ ਨੇ ਕਿੰਨੀ ਵੇਰ ਸਤਿਗੁਰਾਂ ਨੂੰ ਅਰਜ਼ ਕੀਤੀ ਹੈ ਕਿ ਪਿੰਡ ਵਿਚ ਉਹਦੀ ਘਰ ਦੀ ਜ਼ਮੀਨ ਵੇਖ ਲਓ ਤੇ ਕਬਜ਼ਾ ਕਰਵਾ ਲਓ ਤਾਂਕਿ ਮੇਰੇ ਪਿਛੋਂ ਕੋਈ ਝੂਠੀ ਮਾਲਕੀ ਨਾ ਬਣਾ ਲਏ। ਅੱਜ ਮੈਂ ਉਸ ਨੂੰ ਨਾਲ ਲੈ ਕੇ ਚੱਲਿਆ ਹਾਂ। ਇਹ ਗੱਲ ਦੱਸ ਕੇ ਤਰਸੇਮ ਸਿੰਘ ਹੁਰਾਂ ਮੈਨੂੰ ਇਹ ਵੀ





ਦੱਸਿਆ ਕਿ ਅੱਜ ਬਿਹਾਰੀ ਮਾਸਟਰ ਨੂੰ ਦਿੱਲੀ ਭੇਜ ਰਿਹਾ ਹਾਂ ਤਾਂਕਿ ਮੇਰੇ ਪਰਵਾਰ ਦੀ ਸੁੱਖ ਸਾਂਦ ਦਾ ਪਤਾ ਲੱਗੇ ਅਤੇ ਤੁਹਾਡੇ ਪਰਵਾਰ ਦਾ ਪਤਾ ਲਿਆਉਣ ਲਈ ਉਸ ਨੂੰ ਆਖਿਆ ਹੈ।

ਦੋ ਮਿੰਟ ਬਾਅਦ ਅਸੀਂ ਸੰਤ ਰਘੁਬੀਰ ਸਿੰਘ ਦੁਆਰਾ ਤਿਆਰ ਖੜੀ ਐਂਬੈਸਡਰ ਵਿਚ ਬੈਠ ਗਏ ਜਿਸ ਵਿਚ ਬਖ਼ਸ਼ੀ ਜੀ ਅੱਗੇ ਹੀ ਬੈਠੇ ਹੋਏ ਸਨ। ਅੱਗੇ ਚੱਲ ਕੇ ਸੂਬਾ ਉਦੈ ਸਿੰਘ ਜੀ ਨੂੰ ਵੀ ਨਾਲ ਲੈ ਲਿਆ। ਇਕ ਜਣਾ ਹੋਰ ਨਾਲ ਸੀ। ਅਸੀਂ ਪਿੰਡ ਦੇ ਵਿਚ ਦੀ ਗੱਡੀ ਕੱਢ ਕੇ ਬਖ਼ਸ਼ੀ ਜੀ ਦੇ ਦੱਸੇ ਰਾਈਆਂ ਵਾਲੇ ਪਾਸੇ ਸਕੂਲ ਕੋਲ ਚਲੇ ਗਏ। ਗੱਡੀ ਰਾਹ ਤੇ ਹੀ ਛੱਡ 96 ਸਾਲਾ ਸੁਚੇਤ ਬਿਰਧ ਨੇ ਆਪਣੀਆਂ ਮੋਟੇ ਸ਼ੀਸ਼ੇ ਵਾਲੀਆਂ ਐਨਕਾਂ ਲਗੀਆਂ ਅੱਖਾਂ ਉਪਰ ਉਠਾ ਕੇ ਸਾਰਾ ਆਲਾ ਦੁਆਲਾ ਵੇਖ ਸਕੱਤਰ ਅਤੇ ਸੂਬਾ ਜੀ ਨੂੰ ਸਮਝਾਇਆ। ਸਕੂਲ ਦੇ ਉਰਲੇ ਪਾਸੇ, ਪੰਚਾਇਤੀ ਖੂਹ ਦੇ ਨਾਲ ਤੇ ਪਰਲੇ ਪਾਸੇ ਓਸ ਨਿਸ਼ਾਨ ਤੱਕ, ਰਾਹ ਛੱਡ ਕੇ, ਮੇਰੀ 12 ਵਿਸਵੇ ਜਗਹ ਹੈ, ਜਿਸਦਾ ਕਿਸੇ ਨਾਲ ਦਖ਼ਲ ਨਹੀਂ, ਇਸਨੂੰ ਕਬਜੇ ਕਰੋ। ਇਸਦੇ ਨਾਲ ਏਧਰ ਓਧਰ ਵਾਧੂ ਜਗਹ ਵੀ ਪਈ ਹੈ ਜਿਸ ਨਾਲ ਇਕ ਵਿੱਘਾ ਜ਼ਮੀਨ ਬਣ ਜਾਏਗੀ। ਮੇਰੀ ਥਾਂ ਉਤੇ ਕਿਸੇ ਦਾ ਅਧਿਕਾਰ ਨਹੀਂ।

ਬਾਬਾ ਹਰਦੇਵ ਸਿੰਘ ਨੇ ਇਹ ਜਗਹ ਵਿਖਾ ਕੇ ਫੇਰ ਪਿੰਡ ਵੱਲ ਚੱਲਣ ਲਈ ਆਖਿਆ। ਰਾਈਆਂ ਵਾਲੇ ਰਾਹ ਤੋਂ ਚਮਾਰਾਂ ਵਾਲੀ ਗਲੀ ਥਾਣੀ ਹੋ ਗੁਰਦੁਆਰੇ ਦੀ ਡਿਉਢੀ ਕੋਲ ਆ ਗੱਡੀ ਖਲਿਹਾਰੀ। ਬਾਬਾ ਬਖ਼ਸ਼ੀ ਨੇ ਚੱਪਲਾਂ ਪਾਈਆਂ ਹੋਈਆਂ ਸਨ। ਸੋਟੀ ਹੱਥ ਵਿਚ ਲੈ ਡਾਕਟਰ ਦੀ ਦੁਕਾਨ, ਨੰ: ਚਰਨ ਸਿੰਘ ਕੇ ਘਰ ਕੋਲ ਦੀ ਲੰਘ, ਸੰਤ ਦੇਵਾ ਸਿੰਘ ਸੁਨਿਆਰੇ ਦੇ ਘਰ ਮੂਹਰਿਓਂ ਲੰਘ, ਇਕ ਤੌੜ (ਖ਼ਾਲੀ ਜਗਹ) ਜਾ ਵਖਾਇਆ। ਉਸਨੂੰ ਇਕ ਬੂਹਾ ਲੰਗਰ ਵੱਲ ਲੱਗਾ ਹੋਇਆ ਸੀ। ਇਹ ਲੰਗਰ ਪਿਛਵਾੜੇ ਦੀ ਗਲੀ ਵਿਚ ਖੁੱਲ੍ਹਦਾ ਸੀ। ਸੂਬਾ ਉਦੈ ਸਿੰਘ ਹੋਰੀਂ ਅੱਜ ਬੁਖ਼ਾਰੋਂ ਠੀਕ ਸਨ ਤੇ ਉਨ੍ਹਾਂ ਹੀ ਹੁਣ ਇਹਨਾਂ ਸਾਰੀਆਂ ਥਾਵਾਂ ਦੇ ਵਾਗਲੇ ਕਰ ਕੇ ਕਬਜ਼ੇ ਲੈਣੇ ਸਨ। ਇਹ ਪਹਿਲਾਂ ਫ਼ਰਦਾਂ ਦਾ ਪਤਾ ਕਰਕੇ ਅਗਲੀ ਕਾਰਵਾਈ ਕਰਨਗੇ।

ਭਾਵੇਂ ਮੈਂ ਗੁਰੂ ਘਰ ਵਿਚ ਬੈਠਾ ਹਾਂ, ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਹਾ ਲਈਦਾ ਤੇ ਲੰਗਰ ਪਾਣੀ ਦੀ ਕੋਈ ਚਿੰਤਾ ਨਹੀਂ, ਪਰ ਦਿੱਲੀਓਂ ਮੈਂ ਹਫ਼ਤੇ ਭਰ ਲਈ ਆਇਆ ਸਾਂ। ਪ੍ਰਧਾਨ ਮੰਤਰੀ ਇੰਦਰਾ ਗਾਂਧੀ ਦੇ ਕਤਲ਼ ਬਾਅਦ ਜੋ ਹਾਲਾਤ ਬਣ ਗਏ, ਉਨ੍ਹਾਂ ਕਾਰਨ ਅੱਜ 9 ਦਿਨਾਂ ਬਾਅਦ ਵੀ ਘਰ ਨਹੀਂ ਪਰਤਿਆ ਜਾ ਰਿਹਾ। ਪਤਾ ਨਹੀਂ ਭੂੰਤਰ ਵਾਲੇ ਪਰਵਾਰਾਂ ਨਾਲ ਕਿਵੇਂ ਬੀਤੀ ਹੋਵੇ! ਭਾਵੇਂ ਗੁਰੂ ਕਰੇ, ਹਰ ਤਰ੍ਹਾਂ ਸੁਖ ਹੋਵੇ, ਪਰ ਜਦ ਤਕ ਉਨ੍ਹਾਂ ਦੇ ਖ਼ਤ ਪੱਤਰ ਨਾ ਆਉਣ; ਆਪ ਨਾ ਜਾਵਾਂ, ਤਦ ਤਕ ਤਸੱਲੀ ਤਾਂ ਨਹੀਂ ਨਾ। 11.30 ਦੇ ਕਰੀਬ ਸੰਤ ਅਜੀਤ ਸਿੰਘ

(ਸ਼ਾਹਪੁਰੀ) ਲੁਧਿਆਣਾ, 12.30 ਵਜੇ ਸੰਤ ਗੁਰਜਿੰਦਰ ਸਿੰਘ ਲੁਧਿਆਣਾ ਆਪਣੀ ਮਾਤਾ ਤੇ (ਸ਼ਾਇਦ) ਪਤਨੀ ਨਾਲ ਮੋਟਰ ਸਾਈਕਲ ਤੇ ਆਏ। ਇਹ ਸਭ ਦਰਸ਼ਨਾਰਥੀ ਹਨ। ਅਜੀਤ ਸਿੰਘ ਨੂੰ ਆਪਣੇ ਭਤੀਜੇ ਮੋਹਨ ਸਿੰਘ ਦਾ ਫ਼ਿਕਰ ਸੀ, ਜੋ ਨਰਾਇਣੇ (ਦਿੱਲੀ) ਰਹਿੰਦਾ ਹੈ।

ਮੈਨੂੰ ਸੰਤ ਕਰਤਾਰ ਸਿੰਘ ਮੋਠੂ (82) ਨੂੰ ਪ੍ਰਾਪਤ ਕਰਨ ਲਈ ਸ਼ਹੀਦੀ ਬੁੰਗੇ ਤਕ ਜਾਣਾ ਪਿਆ। ਏਥੇ 12 ਵਜਦੇ ਨੂੰ ਸ਼ਰਦਾਈ ਤਿਆਰ ਸੀ, ਇਸ ਵਿਚ ਕੁਝ ਸੁਖ ਨਿਧਾਨ ਵੀ ਹੋ ਸਕਦਾ ਹੈ, ਸ਼ਹੀਦੀ ਜੁ ਤਿਆਰ ਹੋਣੀ ਹੋਈ। ਨਾਮਧਾਰੀ ਸਿੰਘ ਸ਼ਹੀਦਾਂ ਦੇ ਨਮਿਤ ਸ਼ਹੀਦੀ ਕਰਵਾਂਦੇ ਹਨ, ਭਾਵੇਂ ਉਸ ਵਿਚ ਆਪਣੀ ਇੱਛਾ ਅਖਾਂਖਿਆ ਵੀ ਕੰਮ ਕਰਦੀ ਹੈ। ਜਦੋਂ ਚੰਗੇ ਬਾਦਾਮ ਅਤੇ ਸ਼ਰਦਾਈ ਸਾਮੱਗਰੀ, ਖਸਖਸ, ਕਾਲੀ ਮਿਰਚ, ਸੌਂਫ ਮਗ਼ਜ਼ ਆਦਿ ਪਾ ਕੇ ਨਾਲ ਸੁੱਖੇ ਦੀ ਕੁਝ ਮਾਤਰਾ ਰਲ਼ਾ ਕੇ ਦੇਗ ਤਿਆਰ ਕਰਵਾਈ ਜਾਂਦੀ ਹੈ ਤਾਂ ਇਸੇ ਨੂੰ ਸ਼ਹੀਦੀ ਕਹਿੰਦੇ ਹਨ। ਮੇਰੇ ਗਿਆਂ ਦੇਗ਼ਾਂ ਵਰਤ ਰਹੀਆਂ ਸਨ, ਸਟੀਲ ਦੇ ਬਾਟੇ ਬਾਟੀਆਂ ਗਲਾਸ 96 ਸਾਲ ਦੇ ਬੁੱਢੇ ਤੋਂ ਲੈ ਕੇ 8 ਸਾਲ ਦੇ ਬੱਚੇ ਤੱਕ ਨੂੰ ਵੀ ਸ਼ਹੀਦੀ ਛਕਦੇ ਵੇਖਿਆ। ਮੇਰੇ ਆਦਰ ਨੂੰ ਮੁਖ ਰੱਖ ਸੰਤ ਭਗਤ ਸਿੰਘ ਕਥਾ- ਪਾਠੀ ਨੇ ਇਕ ਬਾਟੇ ਵਿਚ ਥੋੜ੍ਹਾ ਜਿੰਨਾ ਗੱਫਾ ਲੈ ਆਂਦਾ। ਮੈਂ ਇਕ ਬੈਂਚ ਉਤੇ ਬਣੀ ਤਿਕੋਨ ਛਪਰੀ ਹੇਠ ਸੰਤ ਹਰਬੰਸ ਸਿੰਘ ਜੀ ਦੇ ਕੋਲ ਬੈਠਾ ਸਾਂ। ਸੰਤ ਕਰਤਾਰ ਸਿੰਘ ਮੈਨੂੰ ਏਥੇ ਹੀ ਮਿਲ ਪਿਆ। ਉਸਦੇ ਕੋਲ ਵੀ ਦੇਗ਼ ਦਾ ਬਾਟਾ ਸੀ।

ਲਾਇਲਪੁਰ ਚੱਕ ਨੰ: 13 ਦਾ ਇਹ ਜੱਟ ਆਪਣੀ 19 ਸਾਲ ਦੀ ਉਮਰ ਵਿਚ ਹੀ ਭਜਨ ਪੁੱਛ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੇਵਾ ਵਿਚ ਆ ਗਿਆ। ਪਹਿਲਾਂ ਇਸ ਨੇ ਕਈ ਸਾਲ ਉਗਰਾਹੀਆਂ ਨਾਲ ਖੱਚਰ, ਘੋੜਾ, ਊਂਠ ਆਦਿ ਸੰਭਾਲ ਕੇ ਸੇਵਾ ਕੀਤੀ, ਫਿਰ ਇਸ ਨੇ ਰੇਸ ਕੋਰਸਾਂ ਵਾਲੇ ਘੋੜੇ ਸੰਭਾਲੇ। ਅੰਤ ਉਤੇ ਵਰਨੀਆਂ ਵਾਲਿਆਂ ਵਿਚ ਰਹਿ ਘੜਿਆਲ ਖੜਕਾਇਆ।

ਪਰ ਮੁੱਢਲੇ ਦਿਨਾਂ ਦੀ ਗੱਲ ਕਰਦਿਆਂ ਦੱਸਦਾ ਹੈ ਕਿ ਇਕ ਵਾਰ ਜਵਾਨੀ ਸਮੇਂ ਸੰਤ ਬਹਾਦਰ ਸਿੰਘ ਜੀ ਨੇ ਦੋ ਬੋਰੀਆਂ ਕਣਕ ਦੀਆਂ ਪਿੱਠ ਤੇ ਰੱਖ ਕੇ ਪੌੜੀਆਂ ਤੇ ਚੜ੍ਹਕੇ ਛੱਤ ਤੇ ਟਿਕਾਈਆਂ, ਉਹੋ ਦੋ ਬੋਰੀਆਂ ਕਰਤਾਰ ਸਿੰਘ ਕੰਡ ਉੱਤੇ ਚੁੱਕ ਕੇ ਪਿਛਲੇ ਪੈਰੀਂ ਪੌੜੀਆਂ ਉਤਰ ਕੇ ਥੱਲੇ ਲਾਹੀਆਂ। ਇਕ ਵਾਰ ਦੀ ਗੱਲ ਕਰਦਾ ਹੈ ਕਿ ਦੋ ਬੋਰੀਆਂ ਖੰਡ ਦੀਆਂ ਕਿਤੋਂ ਰੇੜ੍ਹੇ ਤੇ ਲਿਆਂਦੀਆਂ ਤਾਂ ਇਸ ਨੇ ਇਹ ਦੋਵੇਂ ਕੰਡ ਉਤੇ ਧਰ ਕੇ ਪੁਰਾਣੇ ਮੰਦਰ ਦੀ ਹੱਟੀ ਮੂਹਰੇ ਜਾ ਲਾਹੀਆਂ। ਖਾਣ ਪੀਣ ਵੱਲੋਂ ਕਰਤਾਰ ਸਿੰਘ ਕਰਤਾਰੀ ਸ਼ਕਤੀਆਂ ਰੱਖਦਾ ਸੀ। ਇਕ ਵਾਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੇਰ-ਸੇਰ ਪੱਕੇ ਦੇ ਲੱਡੂ ਬਣਵਾਏ। ਸਾਧ ਸੰਗਤ ਵਿਚ ਵੰਡੇ। ਉਹਨਾਂ





ਨੂੰ ਸਾਬਤ ਸੰਤ ਕਰਤਾਰ ਸਿੰਘ ਅਤੇ ਸੰਤ ਬਹਾਦਰ ਸਿੰਘ ਹੁਰਾਂ ਹੀ ਛਕਿਆ- ਹੋਰ ਕੋਈ ਵੀ ਨਾ ਖਾ ਸਕਿਆ। ਅੱਜ ਇਹ ਸੰਤ ਵਰਨੀਆਂ ਵਾਲੇ ਇਲਾਕੇ ਵਿਚ ਜਾਂਦਿਆਂ ਖੱਬੇ ਪਾਸੇ ਪਹਿਲੀ ਕੋਠੜੀ ਵਿਚ ਨਿਵਾਸ ਰੱਖਦਾ ਹੈ। ਇਸ ਨੂੰ ਕਰਤਾਰ ਸਿੰਘ ਮੋਠੂ ਕਿਉਂ ਕਿਹਾ ਜਾਂਦਾ ਹੈ, ਇਸ ਬਾਰੇ ਸੰਤ ਹਰਨਾਮ ਸਿੰਘ (60) ਨੇ ਵਿਆਖਿਆ ਦਿਤੀ: ਨਵਾਂ ਨਵਾਂ ਆਇਆ ਤਾਂ ਕਿਸੇ ਘੋੜੇ ਵਾਲੇ ਪੁੱਛਿਆ, ਕਿਉਂ ਬਈ ਲੰਗਰ ਵਿਚ ਦਾਲਾ ਕਾਹਦਾ ਬਣਿਆ ਹੈ ? ਇਸ ਨੇ ਕਿਹਾ: ਮੋਠੂ ਜਿਹੇ ਲਗਦੇ ਹਨ। ਤਦ ਤੋਂ ਇਸ ਦਾ ਨਾਮ ਹੀ ਮੋਠੂ ਪੈ ਗਿਆ।

ਸਵੇਰੇ ਮੈਨੂੰ ਪੰਡਤ ਗੋਪਾਲ ਸਿੰਘ ਰਿਕਸ਼ੇ ਤੇ ਆਉਂਦੇ ਮਿਲੇ। ਉਨ੍ਹਾਂ ਦੀ ਸਿਹਤ ਤਿਆਰ-ਬਰ-ਤਿਆਰ ਹੈ। ਅੱਜ ਸਾਲਾਂ ਬਾਅਦ ਫਿਰ ਚਿਹਰੇ ਤੇ ਭਰਪੂਰ ਰੌਣਕ ਵੇਖੀ ਹੈ। ਪਰਤੀਤ ਹੁੰਦਾ ਹੈ ਹੁਣ ਏਥੇ ਹੀ ਰਹਿਣਗੇ।

1.00 ਵਜੇ ਮੈਂ ਵੇਖਿਆ ਕਿ ਡਿਉਢੀ ਪਾਸ ਗੁਰਮੁਖ ਸਿੰਘ ਨੇ ਸਤਿਗੁਰਾਂ ਦੀ ਕਾਰ ਤਿਆਰ ਰੱਖੀ ਹੋਈ ਸੀ। ਸਤਿਗੁਰੂ ਜੀ ਦੀ ਆਮਦ ਕਿਸੇ ਘੜੀ ਵੀ ਹੋ ਸਕਦੀ ਸੀ। ਏਥੇ 3-4 ਸਿੰਘ ਅਤੇ ਏਨੀਆਂ ਕੁ ਹੀ ਬੀਬੀਆਂ, ਕਲਕੱਤੇ ਤੋਂ ਆਏ ਦਰਸ਼ਨਾਂ ਲਈ ਖਲੋਤੇ ਸਨ। ਸ. ਹਰਭਜਨ ਸਿੰਘ, ਸਵਰਨ ਸਿੰਘ, ਗੁਰਦੇਵ ਸਿੰਘ ਆਦਿ ਸੱਜਣ ਮੂਲ ਰੂਪ ਵਿਚ ਪਿੰਡ ਸੂੰਢ (ਬੰਗੇ-ਜ਼ਿਲ੍ਹਾ ਜਲੰਧਰ ਕੋਲ) ਦੇ ਵਸਨੀਕ ਸਨ। 20.10.84 ਦੇ ਕਿਸੇ ਵਿਆਹ ਸ਼ਾਦੀ ਦੇ ਸੰਬੰਧ ਵਿਚ ਆਏ ਹੋਏ ਸਨ। ਮੁਲਕ ਵਿਚ ਅਮਨ ਦੀ ਉਡੀਕ ਕਰ ਰਹੇ ਸਨ। ਉਂਜ ਉਹਨਾਂ ਕਲਕੱਤੇ ਫੋਨ ਕਰਕੇ ਪਤਾ ਮੰਗਵਾ ਲਿਆ ਹੈ ਕਿ ਪਹਿਲੇ ਦੋ ਦਿਨਾਂ ਦੇ ਫੁੱਟੇ ਫ਼ਸਾਦ ਵਿਚ ਇਹਨਾਂ ਦੇ ਘਰ ਅਤੇ ਵਰਕਸ਼ਾਪਾਂ ਸੁਰੱਖਿਅਤ ਹਨ। ਅੱਜ ਇਹ ਗੁਰੂ ਦਰਸ਼ਨਾਂ ਦੀ ਇੱਛਾ ਨਾਲ ਆਏ ਸਨ।

ਸਤਿਗੁਰੂ ਜੀ 15 ਕੁ ਮਿੰਟ ਤੱਕ ਆਏ ਤਾਂ ਇਹਨਾਂ ਨਮਸਕਾਰ ਕੀਤੀ। ਸਤਿਗੁਰੂ ਜੀ ਨਾਲ ਸਿੱਖੀ ਦੇ ਸੰਬੰਧ ਦੱਸੇ। ਇਹਨਾਂ ਦੇ ਪਿੰਡ ਦੇ ਰਤਨ ਸਿੰਘ-ਹਜ਼ਾਰਾ ਸਿੰਘ ਦੋ ਘਰ ਪੱਕੇ ਨਾਮਧਾਰੀਆਂ ਦੇ ਹਨ। ਸਤਿਗੁਰੂ ਜੀ ਸੁਖ ਆਨੰਦ ਪੁੱਛ ਗੱਡੀ ਵਿਚ ਬੈਠਣ ਲੱਗੇ ਤਾਂ ਸ. ਹਰਭਜਨ ਸਿੰਘ ਨੇ ਅਰਜ਼ ਕੀਤੀ: ਆਪ ਜੀ ਨਾਲ ਇਕ ਵੱਖਰਿਆਂ ਗੱਲ ਕਰਨੀ ਸੀ ਅਤੇ ਸਤਿਗੁਰੂ ਜੀ ਉਹਨਾਂ ਨਾਲ ਡਿਉਢੀ ਵਿਚ ਹੋ ਗਏ। ਬਾਅਦ ਵਿਚ ਗਊਆਂ ਵੱਲ ਜਾਂਦਿਆਂ ਸਤਿਗੁਰਾਂ ਦੱਸਿਆ: ਉਸ ਦਾ ਕਹਿਣਾ ਸੀ ਕਿ ਨਾਮ ਸਿਮਰਨ ਵਿਚ ਚਿਤ ਨਹੀਂ ਲਗਦਾ ਅਤੇ ਬੁਰੀਆਂ-ਬੁਰੀਆਂ ਗੱਲਾਂ ਸੋਚ ਵਿਚ ਆਉਂਦੀਆਂ ਹਨ। ਪਤਾ ਲੱਗਾ ਕਿ ਭਜਨ ਤਾਂ ਇਸ ਨੇ ਨਾਮਧਾਰੀ ਰਤਨ ਸਿੰਘ ਤੋਂ ਪੁੱਛਿਆ ਹੋਇਆ ਹੈ। ਪਿੱਛੋਂ ਕਿਸੇ ਰੋਗ ਤੋਂ ਛੁਟਕਾਰਾ ਹਾਸਲ ਕਰਨ ਲਈ ਮਾਸ ਖਾਣਾ ਸ਼ੁਰੂ ਕਰ ਦਿੱਤਾ ਹੈ। ਸਤਿਗੁਰੂ ਜੀ ਨੇ ਸੁਝਾਅ ਦਿੱਤਾ: ਉਹ

ਡਾਕਟਰ ਤਲਾਸ਼ ਕਰਿਆ ਕਰੋ ਜਿਹੜਾ ਮਾਸ ਖਾਣਾ ਨਾ ਦੱਸੇ। ਇਹ ਮਾਸ ਖਾਣਿਆਂ ਦੀਆਂ ਮਿਹਰਬਾਨੀਆਂ ਹਨ ਜੋ ਅਸੀਂ ਹੁਣ ਭੋਗ ਰਹੇ ਹਾਂ ਤੇ ਤੁਸੀਂ ਵੀ ਜਿਸ ਉੱਖੜੇ ਮਨ ਦੀ ਗੱਲ ਕਰਦੇ ਹੋ, ਇਹ ਅਭੱਖ ਖਾਣ ਕਰਕੇ ਹੀ ਹੈ। ਮੁੜ ਤਿਆਰ-ਬਰ-ਤਿਆਰ ਰਹਿਣ ਦਾ ਉਪਦੇਸ਼ ਦਿੱਤਾ।

1.35 ਹੋਏ ਤਾਂ ਸ੍ਰੀ ਸਤਿਗੁਰੂ ਜੀ ਕਾਰ ਦੁਆਰਾ ਪਸ਼ੂ-ਹਾਤੇ ਪਧਾਰੇ। ਚਿੱਟੀਆਂ ਤੇ ਲਾਲ ਗਊਆਂ ਅਰਥਾਤ ਹਰਿਆਣਵੀ ਤੇ ਸਾਹੀਵਾਲ ਨਸਲ ਦੀਆਂ ਗਊਆਂ ਸੋਹਣੀਆਂ ਖੁਰਲੀਆਂ ਕੋਲ, ਫ਼ਰਸ਼ ਤੇ ਪਰਾਲੀ ਤੇ ਮਜੇ ਨਾਲ ਬੈਠੀਆਂ ਧੁੱਪ ਦਾ ਨਜ਼ਾਰਾ ਲੈ ਰਹੀਆਂ ਸਨ। ਸੇਵਾਦਾਰ ਉਠਾਣ ਲੱਗੇ। ਸਤਿਗੁਰੂ ਜੀ ਨੇ ਰੋਕ ਦਿਤਾ: ਮੈਂ ਇਹਨਾਂ ਦਾ ਸੁੱਖ ਵੇਖਣ ਆਇਆ ਹਾਂ, ਇਹਨਾਂ ਨੂੰ ਦੁੱਖ ਦੇਣ ਨਹੀਂ। ਸੂਬਾ ਵਰਿਆਮ ਸਿੰਘ (72) ਜਮਸ਼ੇਰੀਆ ਨਾਲ ਹੋ ਤੁਰਿਆ। ਸਤਿਗੁਰੂ ਜੀ ਨੇ ਸਭ ਤੋਂ ਪਹਿਲਾਂ ਚੀਨੀ ਘੋੜੀ ਨੂੰ ਪਲੋਸਿਆ, ਪਿਆਰਿਆ, ਫਿਰ ਚਿੱਟੀਆਂ ਗਊਆਂ ਕੋਲ ਦੀ ਲੰਘਦੇ ਲਾਲ ਗਊਆਂ ਵੱਲ ਹੋਏ। ਮਿ: ਭਗਤ ਸਿੰਘ ਮਠਾੜੂ ਤੇ ਆਏ ਸ਼ਾਹਪੁਰ, ਫਗਵਾੜਾ, ਫਿਲੌਰ ਦੇ ਸਿੰਘ, ਸੰਤ ਹਰਬੰਸ ਸਿੰਘ, ਸੰਤ ਭਗਤ ਸਿੰਘ, ਸੰਤ ਸ਼ਿੰਗਾਰਾ ਸਿੰਘ ਮਾਈ ਜੀ ਦਾ ਸੇਵਕ (74-75) ਆਦਿ ਸਿੰਘ ਮੱਥਾ ਟੇਕਣ ਇਥੇ ਹੀ ਪਹੁੰਚੇ ਤਾਂ ਉਹਨਾਂ ਨੂੰ ਭੋਗ ਸਮੇਂ ਹੀ ਮੱਥਾ ਟੇਕਣ ਲਈ ਪੱਕਾ ਕੀਤਾ ਅਤੇ ਆਪ ਜੀ ਨੇ ਗਊਆਂ ਵੱਲ ਮਨ ਇਕਾਗਰ ਕੀਤਾ। ਏਥੇ ਬਹੁਤ ਸਾਰੀਆਂ ਗਊਆਂ ਸੂਣ ਵਾਲੀਆਂ ਹਨ, 5-7 ਨਵੇਂ ਸਿਰਿਓਂ ਅਤੇ 5-5, 7-7 ਪੈਨਸਲੀਨ ਦੇ ਟੀਕਿਆਂ ਨਾਲ ਮਸਾਂ ਠਹਿਰ ਸਕੀਆਂ ਹਨ। ਇਕ ਅੱਜ ਭਲ੍ਹਕ ਹੀ ਸੂਈ ਹੈ। ਇਕ ਵੱਛੀ ਵੇਖ ਸਤਿਗੁਰਾਂ ਪੁੱਛਿਆ: ਇਹ ਵੱਛੀ ਕੀਹਦੀ ਹੈ ? "ਜੀ ਮੁਕਤੀ ਦੀ", ਸੂਬਾ ਜੀ ਬੋਲੇ। ਹਰ ਕੌਰ ਨਾਂ ਦੀ ਗਊ ਵੀ ਇੱਕ ਹੈ। ਮੈਂ ਜਦੋਂ ਛੋਟੇ ਹੁੰਦੇ ਭੈ: ਸਾ: ਪੜ੍ਹਿਆ ਕਰਦਾ ਸਾਂ, ਉਦੋਂ ਵੀ ਇਕ ਗਊ ਦਾ ਨਾਮ ਹਰ ਕੌਰ ਸੀ। ਜੀਵਨ ਨਗਰ ਵਿਚ ਵੀ ਏਸੇ ਨਾਂ ਦੀ ਇਕ ਗਊ ਹੈ।

ਮੇਰੇ ਪੁੱਛਣ ਤੇ ਸੂਬਾ ਜੀ ਨੇ ਦੱਸਿਆ ਕਿ ਸਾਡੇ ਪਾਸ ਹਰਿਆਣਾ ਨਸਲ ਦੀਆਂ 20 ਤੋਂ 22 ਕਿਲੋ ਦੁੱਧ ਦੇਣ ਵਾਲੀਆਂ ਵੀ ਗਊਆਂ ਹਨ। ਇਕ ਦਾ ਨਾਮ ਕੁਣਕੁਣੀ ਜਾਂ ਕੁਨਕੁਨੀ ਹੈ।

ਇਹਨਾਂ ਨੂੰ ਦਰਸ਼ਨ ਦੇ ਕੇ ਸੱਚੇ ਪਾਤਸ਼ਾਹ ਮਿ: ਭਗਤ ਸਿੰਘ ਮਠਾੜੂ ਦੇ ਬੂਹੇ ਅੱਗੇ ਸੜਕ ਵਿਚ ਲੱਗੇ ਸ਼ਾਮਿਆਨੇ-ਕਨਾਤਾਂ ਵੱਲ ਹੋਏ। ਏਥੇ ਅੱਜ ਮਿਸਤਰੀ ਭਗਤ ਜੀ ਦਾ ਭੋਗ ਪੈਣਾ ਹੈ। ਭਾਈ ਭਜਨਾ ਸਿੰਘ, ਕੇਹਰ ਸਿੰਘ ਭੈਣੀ ਸਾਹਿਬੀਏ ਕੀਰਤਨ ਕਰ ਰਹੇ ਸਨ। ਸੱਚੇ ਪਾਤਸ਼ਾਹ ਚੰਦੋਏ ਹੇਠ ਵਿਛੇ ਆਸਣ ਤੇ ਜਾ ਬਿਰਾਜੇ। ਤੁਰਤ ਪਾਠ ਦਾ ਭੋਗ ਪੈਣਾ ਸ਼ੁਰੂ ਹੋ ਗਿਆ। ਸੰਤ ਦਿਆਲ ਸਿੰਘ ਜੀ ਪੰਡਤਾਣੀ ਪਤੀ ਸ਼ਲੋਕ ਪੜ੍ਹਨ ਲੱਗੇ, ਨਾਲ ਦਾ ਜੁਆਨ ਪਾਠੀ ਵੀ ਸੰਤਾਂ ਦੀ ਕਮਜ਼ੋਰ





ਆਵਾਜ਼ ਵਰਗੀ ਮਾੜੀ ਆਵਾਜ਼ ਵਾਲਾ ਸੀ। ਪਰ ਸਤਿਗੁਰੂ ਜੀ ਦੀ ਹੋਂਦ ਕਾਰਨ ਖ਼ਾਮੋਸ਼ੀ ਬਹੁਤ ਸੀ, ਸ਼ਲੋਕ ਸੁਣਾਈ ਦੇ ਰਹੇ ਸਨ। 2.00 ਮਿਸਤਰੀ ਭਗਤ ਸਿੰਘ ਦੇ ਦੋਵੇਂ ਲੜਕੇ ਸੰਤ ਨਛੱਤਰ ਸਿੰਘ ਅਤੇ ਸੰਤ ਮੋਹਨ ਸਿੰਘ ਮਾਇਆ, ਬਸਤਰ, ਬਿਸਤਰ, ਬਰਤਨ ਲੈ ਕੇ ਹਾਜ਼ਰ ਹੋ ਮੱਥਾ ਟੇਕਿਆ। ਹੋਰ ਸਾਰੇ ਪਰਵਾਰ, ਪਿੰਡ ਦਾ ਸ਼ਰੀਕਾ, ਜੱਟਾਂ ਦੇ ਘਰਾਂ ਦੀਆਂ ਸੁਆਣੀਆਂ ਤੇ ਬਾਹਰੋਂ ਆਈ ਸੰਗਤ ਪਹਿਲਾਂ ਹੀ ਮੱਥਾ ਟੇਕ ਹਟੇ ਸਨ। ਬਾਬਾ ਅਰਜਨ ਸਿੰਘ ਮਠਾੜੂ, ਭਗਤ ਸਿੰਘ ਦਾ ਸੱਕਾ ਤੇ ਗੁਆਂਢੀ ਆਦਰ ਦੇ ਅੱਗੇ ਬੈਠਾਇਆ। ਇਸ ਮੌਕੇ ਤੇ ਮਾਤਾ ਜੀ ਅਤੇ ਆਪ ਦੇ ਨਾਲ ਹੋਰ ਬੀਬੀਆਂ ਵੀ ਸਮੇਂ ਨੂੰ ਰੌਣਕ ਬਖ਼ਸੀ।

ਸੱਚੇ ਪਾਤਸ਼ਾਹ ਜੀ ਨੇ 2.20 ਤੇ ਸੰਤ ਪੂਰਬਾ ਨੂੰ ਆਗਿਆ ਦੇ ਕੇ ਭਗਤ ਸਿੰਘ ਦੇ ਵੱਡੇ ਲੜਕੇ ਸੰਤ ਨਛੱਤਰ ਸਿੰਘ ਨੂੰ ਦਸਤਾਰ ਬੰਨ੍ਹਾਈ।

ਏਧਰ ਹਰਿਮੰਦਰ ਵਿਚ 1.30 ਤੋਂ ਕਥਾ ਜਾਰੀ ਸੀ। ਅੱਜ ਕਥਾ ਸਮਾਪਤੀ ਤੇ ਨਾਮ ਸਿਮਰਨ ਦੀ ਆਰੰਭਕ ਅਰਦਾਸ, ਸੰਤ ਦਰਸ਼ਨ ਸਿੰਘ ਨੂੰ ਕਹਿ ਕੇ, ਪੂਰਬੇ ਨੇ ਕਰਵਾਈ। ਸੱਚੇ ਪਾਤਸ਼ਾਹ 2 ਮਿੰਟ ਤੱਕ ਆਉਣ ਵਾਲੇ ਸਨ। ਸਤਿਗੁਰੂ ਜੀ ਦੀ ਹਾਜ਼ਰੀ ਵਿਚ 3.30 ਤਕ ਨਾਮ ਸਿਮਰਨ, ਉਪਰੰਤ 3 ਦਿਲਰੁਬਾਵਾਂ ਦੀ ਗੂੰਜ ਵਿਚ ਰਾਗ ਬਿਹਾਗ ਦਾ ਚੌਂਤਾਲਾ *'ਸਾਂਤ ਪਾਈ ਗੁਰ ਸਤਿਗੁਰ ਪੂਰੇ'* ਅਤੇ *'ਬਿਖਿਅਨ ਸਿਉ ਕਾਹੇ ਰਚਿਓ।'*

ਅਰਦਾਸ ਉਪਰੰਤ ਸੱਚੇ ਪਾਤਸ਼ਾਹ ਪੰ: ਗੋਪਾਲ ਸਿੰਘ ਨੂੰ ਸਹੀ ਵੇਖਕੇ ਬੜੇ ਸੰਤੁਸ਼ਟ ਹੋਏ। ਕੋਲ ਖਲੋਤੇ ਸੰਤ ਮਿਹਰ ਸਿੰਘ ਨੇ ਆਖਿਆ: ਮੈਂ ਜੀ ਇਹਨਾਂ ਦੀ ਜੀਵਨ ਉਤੇ ਪੁਸਤਕ ਲਿਖਣ ਦਾ ਇਰਾਦਾ ਰੱਖਦਾ ਹਾਂ। ਸਤਿਗੁਰੂ ਜੀ ਨੇ ਬਚਨ ਕੀਤਾ: ਸੋਹਣੀ ਗੱਲ ਹੈ। ਜੇ ਸਾਰੇ ਵਾਕੇ ਲਿਖ ਲਓ ਤਾਂ ਕੁਝ ਵਧੇਰੇ ਮਹੱਤਵਪੂਰਨ ਵੀਡੀਓ ਕਰਵਾ ਲਈਏ।

ਜੋਗਾ ਸਿੰਘ ਮਜ਼ਹਬੀ ਜਿੱਥੇ ਸਮਝਦਾਰ ਨੌਜਵਾਨ ਹੈ, ਓਥੇ ਨਾਮਧਾਰੀ ਮਾਣ ਮਰਿਆਦਾ ਵੀ ਖ਼ੂਬ ਸਮਝਦਾ ਅਤੇ ਉਹਦਾ ਸਤਿਕਾਰ ਕਰਦਾ ਹੈ। ਕਾਲਾ ਰੰਗ, ਸੋਹਣੇ ਸਫ਼ੈਦ ਕਪੜੇ, ਛੋਟੀ ਦਾੜ੍ਹੀ। ਆਸਣ ਵਿਛਾ ਕੇ, ਗੜਵਾ ਪਿੱਤਲ ਦਾ ਕੋਲ ਰੱਖ ਕੇ ਉੱਨ ਦੀ ਉਠੌਂਤਰੀ (ਮਾਲਾ) ਫੇਰਦਾ ਹੈ। ਉਸਦੀਆਂ ਸਿਆਣੀਆਂ ਗੱਲਾਂ ਹਨ। ਇਕ ਉਸ ਨੇ ਘਰ ਦਿਆਂ ਨੂੰ ਇਹ ਸਿੱਖਿਆ ਦਿੱਤੀ: ਇਹ ਦਰ ਨਹੀਂ ਛੱਡਣਾ, ਭਾਵੇਂ ਖੜਾਵਾਂ ਦਸੀਂ ਰੁਪਈਂ ਵੀ ਵੇਚਣੀਆਂ ਪੈਣ। ਸੋ ਉਸਨੂੰ ਸਮਝਾਇਆ ਹੈ, ਮੰਨਿਆ ਹੈ ਉਸ।

ਅੱਜ ਹਾਜ਼ਰੀ ਵਿਚ 50 ਕੁ ਸਰੀਰਾਂ ਦਾ ਮਿਸਤਰੀ ਭਗਤ ਸਿੰਘ ਦੇ ਭੋਗ ਕਰਕੇ ਹੋਰ ਵਾਧਾ ਹੋਇਆ ਹੈ। ਇਕ ਗਰੀਬ ਤੇ ਉਸ ਦੀ ਘਰ ਵਾਲੀ ਨੇ ਭਾਵਨਾ

ਭਰਪੂਰ ਰੁਪਈਆ-ਰੁਪਈਆ ਮੱਥਾ ਟੇਕ ਕੇ, ਆਪਣੀ ਸਫ਼ ਤੇ ਬੈਠ ਕੇ ਦਰਸ਼ਨ ਅਤੇ ਭਜਨ ਕੀਤੇ।

4 ਵਜੇ ਭੋਗ ਪਾ ਕੇ, ਵਾਲੀਬਾਲ ਦੀ ਖੇਡ ਵਿਚ, ਬੱਧੀ ਉਂਗਲੀ ਨਾਲ ਸਤਿਗੁਰੂ ਜੀ ਸ਼ਾਮਲ ਹੋਏ।

6.00 ਵਜੇ ਆਉਣ ਵਾਲੇ ਕਲਾਕਾਰ 15 ਮਿੰਟ ਲੇਟ ਆਏ। 69 ਨੰ: ਕਮਰੇ ਦੇ ਅੰਦਰਲੀ ਜਾਲੀ ਥਾਣੀਂ ਮੈਨੂੰ ਆਵਾਜ਼ ਤੇ ਇਸ਼ਾਰਾ ਹੋਇਆ। ਸਤਿਗੁਰੂ ਜੀ ਨਾਮ ਸਿਮਰਨ ਕਰਦੇ ਕਾਰੀਡੋਰ ਵਿਚ ਖਲੋਤੇ ਸਨ। ਬਿਨਾਂ ਕੁਝ ਹੋਰ ਬਚਨ ਤੋਂ ਆਪ ਜੀ ਨੇ ਮੈਨੂੰ ਇਕ ਪਲਾਸਟਿਕ ਦਾ ਗੋਲ ਡੱਬਾ ਛਿੱਲੜਾਂ 'ਚੋਂ ਅੱਧ ਨਿਕਲੇ ਪਿਸਤੇ ਦਾ ਬਖ਼ਸ਼ਿਆ। ਪਤਾ ਨਹੀਂ ਇਹ ਕਿਸ ਗੁਨਾਹਗਰੀ ਲਈ ਬਖਸ਼ਿਸ਼ ਸੀ, ਪਰ ਮੇਰੇ ਲਈ ਇਹ ਸਾਰੀ ਕਿਰਿਆ ਹੀ ਪਰਮ ਆਨੰਦ ਦੇਣ ਵਾਲੀ ਸੀ। ਮੇਰੇ ਪ੍ਰੀਤਮ ਨੂੰ ਪਤਾ ਨਹੀਂ ਕਿਵੇਂ ਮੇਰੇ ਨਾਲ ਇਸ ਸਨੇਹ ਦਾ ਅਵਸਰ ਮਿਲਿਆ। ਆਪ ਜੀ ਦੇ ਸੇਵਕ ਨੇ ਸਲਾਹ ਦਿੱਤੀ ਮੈਂ ਇਹ ਡੱਬਾ ਆਪਣੇ ਕਮਰੇ ਵਿਚ ਸੰਭਾਲ ਕੇ ਰਾਗ ਸਭਾ ਵਿਚ ਸ਼ਾਮਲ ਹੋਵਾਂ।

ਸੁਖਦੇਵ-ਮੋਹਣ ਦੀ ਜੋੜੀ ਨੇ ਨਿਤ ਦੇ ਸਰੋਤਿਆਂ ਦੇ ਹੁੰਦਿਆਂ ਸਤਿਗੁਰੂ ਜੀ ਦੇ ਸਨਮੁਖ ਰਾਗ ਭੋਪਾਲੀ ਵਿਚ ਵਡਾ ਖ਼ਿਆਲ ਵਿਲੰਬਤ ਯਕਤਾਲੇ ਦੁਆਰਾ ਗੰਵਿਆ। ਸਰਗਮਾਂ ਤਾਨਾਂ ਤਾਂ ਵੱਜੀਆਂ ਹੀ, ਅੰਤ ਉਤੇ ਸਤਿਗੁਰੂ ਜੀ ਨੇ ਤਿਹਾਈਆਂ ਲਈ ਸਰਗਮਾਂ ਵੀ ਰਚ ਕੇ ਦਿੱਤੀਆਂ। ਮਹੰਤ ਬੀਰ ਸਿੰਘ ਦੇ ਲੜਕੇ ਸੁਰਿੰਦਰ ਅਤੇ ਅੰਬਰ ਨੂੰ ਕਹਿ ਕੇ ਵਿਸ਼ੇਸ਼ ਤੌਰ ਤੇ ਤਬਲਾ ਵਜਵਾਇਆ।

ਅੱਜ ਮਾਤਾ ਜੀ, ਉਦੈ ਸਿੰਘ ਜੀ, ਸ. ਕੱਲ੍ਹਾ, ਸੰਤ ਗੁਰਦੇਵ ਸਿੰਘ ਵੈਦ ਅਤੇ ਇਸ ਦਾ ਨਿਜ਼ਾਮ, ਸ. ਰਤਨ ਸਿੰਘ ਨੈਰੋਬੀ, ਸ੍ਰੀ ਕਾਕੂ ਅਤੇ ਬੀਬੀ ਅਮਰਜੀਤ ਆਦਿ ਸਰੀਰਾਂ ਨੇ ਖ਼ੂਬ ਦਰਸ਼ਨ ਕਰਨ ਅਤੇ ਕੰਨਾਂ ਵਿਚ ਅੰਮ੍ਰਿਤ ਰਸ ਨੂੰ ਮਾਣਿਆ। ਬੰਦਸ਼ਾਂ ਦੇ ਬੋਲ ਇਹ ਹਨ:

*ਵੱਡਾ ਖ਼ਿਆਲ, ਬਿਲੰਬਤ, ਇਕ ਤਾਲਾ*

**ਸਥਾਈ**: *ਪ੍ਰੀਤਮ ਹਮ ਸੇ ਬੋਲੋ*

*ਬੋਲੋ ਕਿਉਂ ਨਾ ਮੇਰੇ ਮੀਤ ਪੀਅਰਵਾ*

**ਅੰਤਰਾ**: *ਔਰਨ ਸੋ ਰੰਗ, ਹਮ ਸੇ ਕਰਤ ਕਪਟ ਕੀ ਬਾਤੇਂ*

*ਕਪਟ ਗਾਂਠ ਜੀਆ ਖੋਲੋ,*

*ਛੋਟਾ ਖ਼ਿਆਲ ਤਿੰਨ ਤਾਲ*

**ਸਥਾਈ**: *ਆਦਿ ਦੇਵ, ਮਹਾਦੇਵ, ਅਨਾਦੀ*

*ਜਾ ਕੋ ਕਰਤ ਹੈਂ ਨਿਸ ਦਿਨ ਸਬ ਮਿਲ ਕੇ ਵੰਦਨਾ।*





**ਅੰਤਰਾ**: *ਗਰੇ ਸੋਹੇ ਮੁੰਡਨ ਕੀ ਮਾਲ, ਕਰ ਤ੍ਰਿਸੂਲ ਬਿਰਾਜੇ*

*ਭਜ ਲੇ ਰੇ ਨਰ ਮੁਨਿ ਸਭ ਕੋ ਪਾਰ ਕਰੇ, ਸ਼ਿਵਓਮਤ੍ਰ*

*ਕੌਸ਼ਲ ਧੁਨੀ 3 ਤਾਲ*

**ਸਥਾਈ**: *ਮੋਰੀ ਚੁਨਰੀ ਰੰਗ ਡਾਰੀ ਦੇਖੋ ਸ਼ਯਾਮ*

*ਅਬ ਕੈਸੇ ਜਾਊਂ ਨਿਜ ਧਾਮ।*

**ਅੰਤਰਾ**: *ਸਖੀਆਂ ਸਹੇਲੀਆਂ ਕਰਤ ਠਠੋਲੀ*

*ਔਰ ਨਹੀਂ ਇਨ੍ਹੇ ਕਛੂ ਕਾਮ।*

ਸਤਿਗੁਰੂ ਜੀ ਸਾਰਾ ਸਮਾਂ ਹੀ ਸਿਮਰਨ ਕਰਦੇ ਰਹੇ। 7.30 ਵਜੇ ਤੋਂ ਬਾਅਦ ਅਰਦਾਸ ਕਰਕੇ ਗੱਲਬਾਤ ਕਰਨ ਲੱਗੇ। ਉਦੋਂ ਆਪ ਜੀ ਨੇ ਰਾਜਨ-ਸਾਜਨ ਮਿਸ਼ਰਾ ਬੰਧੂਆਂ ਦੇ ਸ਼ਾਗਿਰਦਾਂ ਨੂੰ ਦੋ ਤਿੰਨ ਤਿਹਾਈਆਂ ਦੀਆਂ ਸਰਗਮਾਂ ਸਿਖਾਈਆਂ।

## 10 ਨਵੰਬਰ 1984, ਸ਼ਨੀਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਦੀਵਾਨ ਵਿਚ ਸ੍ਰੀ ਸਤਿਗੁਰੂ ਜੀ ਦੇ ਪਾਵਨ ਦਰਸ਼ਨਾਂ ਤੋਂ ਪਿੱਛੋਂ ਮੈਂ ਦਸ ਵਜੇ ਹੀ ਆਪ ਜੀ ਦੀ ਚਰਨ-ਰਜ ਮਾਣ ਸਕਿਆ। ਆਪ ਪੁਰਾਣੀ ਕੋਠੀ ਦੇ ਪੂਰਬੀ ਹਿੱਸੇ ਵਿਚ, ਖੁੱਲ੍ਹੇ ਹਿੱਸੇ ਦੇ ਇੱਟਾਂ ਦੇ ਫ਼ਰਸ਼ ਤੇ ਕੁਰਸੀ ਉੱਪਰ ਬੈਠੇ ਨਿੱਘੀ ਨਿੱਘੀ ਧੁੱਪ ਵਿਚ ਅਖ਼ਬਾਰ-ਵਾਚਨ ਕਰ ਰਹੇ ਸਨ। ਅੱਜ ਦੇ ਸਮੁੱਚੇ ਅਖ਼ਬਾਰ ਦੀ ਸੇਵਾ ਵਿਚ ਸਨ। ਇਕੱਲਾ ਸਫ਼ ਤੇ ਬੈਠਾ ਸ. ਜਸਵੰਤ ਸਿੰਘ ਕੱਲ੍ਹਾ ਸੇਵਾ ਵਜੋਂ ਸੀ। ਕੋਲ ਖਲੋਤਾ ਗੁਰਤੇਜ ਸਿੰਘ ਚੌਰੀ ਕਰ ਰਿਹਾ ਸੀ। ਕਾਫ਼ੀ ਸਮਾਂ ਚੁੱਪ ਤੇ ਖ਼ਬਰ ਵਾਚਣ ਤੋਂ ਬਾਅਦ ਮੈਨੂੰ ਕੋਲ ਵੇਖ ਕੇ ਸ. ਜਸਵੰਤ ਸਿੰਘ ਠੇਕੇਦਾਰ ਦੇ ਅਕਾਲੀ ਦਲ ਮੁਖੀ ਚੋਣ ਦੇ ਨਾਤੇ ਵਿਚ ਸਿੱਖ ਏਕਤਾ ਦੇ ਬਿਆਨ ਉਤੇ ਖ਼ੁਸ਼ੀ ਪਰਗਟ ਕੀਤੀ। ਸਤਿਗੁਰੂ ਜੀ ਨੂੰ ਇਸ ਗੱਲ ਦਾ ਦੁੱਖ ਹੈ ਕਿ ਸਿਖਾਂ ਨੇ ਗਲਤ ਪਾਲਿਸੀ ਅਪਣਾ ਕੇ ਸਮੁੱਚੇ ਸਿੱਖ ਜਗਤ ਅਤੇ ਇਸ ਦੇ ਕੇਂਦਰ ਦਾ ਵਿਨਾਸ ਕੀਤਾ ਹੈ। ਠੇਕੇਦਾਰ ਦੇ ਚੰਗੇ ਬਿਆਨ ਨੂੰ ਸਤਿਗੁਰੂ ਜੀ ਨੇ ਚੰਗਿਆਈ ਵੱਲ ਸ਼ੁਰੂਆਤ ਦੱਸਿਆ।

ਏਨੇ ਚਿਰ ਨੂੰ ਛਿਹਰਟੇ ਦੇ ਸੰਤ ਵਰਿਆਮ ਸਿੰਘ ਦੇ ਸਪੁੱਤਰ ਪਤਵਿੰਦਰ ਸਿੰਘ ਨੇ ਆ ਮੱਥਾ ਟੇਕਿਆ, ਨਾਲ ਉਸਦਾ ਵੱਡਾ ਭਾਈ ਸੀ। ਉਹ ਛੋਟੇ ਭਰਾ ਦੇ ਕੰਨਾਂ ਮੁੱਢ ਫੁਲਬਹਿਰੀ ਦੇ ਇਲਾਜ ਲਈ ਆਇਆ ਸੀ। ਵੈਦ ਗੁਰਦੇਵ ਸਿੰਘ ਨੇ ਸਤਿਗੁਰਾਂ ਦੇ ਹੁਕਮ ਮੁਤਾਬਕ ਦਵਾਈ ਦਿੱਤੀ ਸੀ ਅਤੇ ਕੁਝ ਬਾਕਾਇਆ ਲੋੜੀਂਦੀ

ਸੀ। ਸਤਿਗੁਰੂ ਜੀ ਨੇ ਅੰਮ੍ਰਿਤਸਰ ਦੇ ਹਾਲਾਤ ਪੁੱਛੇ। ਇਸ ਘੜੀ ਤਾਂ ਸਭ ਅੱਛੀ ਸੀ।

ਏਥੇ ਹੀ ਸੁਖਦੇਵ ਸਿੰਘ ਟਰੈਕਟਰ ਡਰਾਇਵਰ ਨੇ ਆ ਸੁਨੇਹਾ ਦਿੱਤਾ ਕਿ ਉਸ ਦੀ ਮਹੂ (ਮੱਧ ਪ੍ਰਦੇਸ਼) ਵਾਲੀ ਭੈਣ (ਗੁਰਮੇਜ ਕੌਰ ਸੁਪਤਨੀ ਸ੍ਰ ਪ੍ਰਿਥੀਪਾਲ ਸਿੰਘ) ਲੁਧਿਆਣੇ ਤੋਂ ਇਹਦੇ ਭਣੇਵੇਂ ਸਰਮੈਲ ਸਿੰਘ ਨਾਲ ਆਈ ਹੈ, ਦਰਸ਼ਨ ਕਰਨੇ ਮੰਗਦੀ ਹੈ। ਫ਼ਿਕਰ ਵਿਚ ਹੈ ਕਿ ਮਹੂ ਵਿਚ ਸਭ ਅੱਛਾ ਹੋਵੇ ਸਹੀ। ਸੱਚੇ ਪਾਤਸ਼ਾਹ ਜੀ ਨੇ ਕੋਠੀਓਂ ਬਾਹਰ, ਡਿਉਢੀ ਲੰਘ ਕੇ ਦਰਸ਼ਨ ਦਿੱਤੇ। ਬੀਬੀ ਨੂੰ ਹੱਸ ਕੇ ਕਹਿਣ ਲੱਗੇ: ਅਸਾਂ ਤਾਂ ਮਹੂ ਆਉਣਾ ਸੀ, ਤੂੰ ਸਾਡੇ ਪਾਸ ਆ ਗਈ ਅਤੇ ਸੱਚੇ ਪਾਤਸ਼ਾਹ ਜੀ ਨੇ ਟੈਲੀਫ਼ੋਨ, ਤਾਰਾਂ ਦੁਆਰਾ ਉਸ ਦੇ ਘਰ ਪਰਵਾਰ ਦਾ ਪਤਾ ਕਰਨ ਦੀ ਜ਼ਿੰਮੇਵਾਰੀ ਲਈ। ਹੁਸ਼ਿਆਰਪੁਰ ਜ਼ਿਲ੍ਹੇ ਦੇ ਇਕ ਹੋਰ ਸਿੰਘ ਨੇ (ਸ਼ਿੰਗਾਰਾ ਸਿੰਘ ਮਾਜਰਾ ਜੱਟਾਂ) 100/= ਤੋਂ ਵੱਧ ਭੇਟਾ ਧਰ ਮੱਥਾ ਟੇਕ ਕੇ ਸੌ ਸਾਖੀ ਦੀਆਂ 5-7 ਤੁਕਾਂ ਸੁਣਾ, ਕਿਹਾ: ਆਪ ਜੀ ਤੋਂ ਮੋਹਰ ਲੁਆਣੀ ਹੈ। ਇਹ ਤੁਕਾਂ ਏਸੇ ਸਮੇਂ ਵਾਸਤੇ ਲਿਖੀਆਂ ਸਨ। "ਮੈਨੂੰ ਨਹੀਂ ਪਤਾ" ਕਹਿ ਕੇ ਸੱਚੇ ਪਾਤਸ਼ਾਹ ਅੰਦਰ ਨੂੰ ਚਲੇ ਗਏ। ਆਪ ਹਰ ਗੱਲ ਦੇ ਅਰਥ ਹਰ ਘਟਨਾ ਨਾਲ ਜੋੜਨ ਦੇ ਇੱਛਕ ਨਹੀਂ। ਡੇਹਲੋਂ ਤੋਂ ਆਏ ਸੰਤ ਬਿਸ਼ਨ ਸਿੰਘ ਹਿਸਟੋਰੀਅਨ ਦੇ ਭਣੇਵੇਂ ਖੜਕ ਸਿੰਘ ਨੇ ਵੀ ਨਮਸਕਾਰ ਕੀਤੀ। ਉਹ ਵੀ ਹੁਣੇ ਹੁਣੇ ਆਇਆ ਸੀ।

ਮੈਂ ਸੰਤ ਤਰਸੇਮ ਸਿੰਘ ਪਾਸ ਗਿਆ ਤੇ ਉਸਨੇ ਦੋ ਚਿੱਠੀਆਂ ਮੇਰੇ ਵਾਚਣ ਲਈ ਦਿੱਤੀਆਂ। ਮੈਂ ਉਹਨਾਂ ਨੂੰ ਰਿਕਾਰਡ ਕਰਨਾ ਚਾਹੁੰਦਾ ਹਾਂ। ਏਥੇ ਹੀ ਸੁਨੇਹਾ ਮਿਲ ਗਿਆ ਜਦੋਂ ਕਿ ਗੁਰਮੁਖ ਸਿੰਘ ਡਰਾਈਵਰ ਵੀ ਕੋਲ ਸੀ: ਸੱਚੇ ਪਾਤਸ਼ਾਹ ਰਾਈਆਂ ਜਾਣਾ ਚਾਹੁੰਦੇ ਹਨ, ਗੁਰਮੁਖ ਸਿੰਘ ਨੂੰ ਆਖੋ ਦੋ ਗੱਡੀਆਂ ਤਿਆਰ ਕਰੇ। ਅਤੇ ਹਾਲਾਤ ਹੋਰ ਹੋ ਗਏ।

ਸ. ਸਾਧੂ ਸਿੰਘ ਡਲਹੌਜ਼ੀ ਦੀ ਚਿੱਠੀ 22.10.84 ਦੀ ਲਿਖੀ ਸੰਤ ਤਰਸੇਮ ਸਿੰਘ ਨੂੰ ਮੁਖ਼ਾਤਿਬ ਹੋਈ ਆਈ ਹੈ। ਆਪਣੇ ਮਿੱਤਰ ਦੀ ਮਨੋਦਸ਼ਾ ਸੰਭਾਲ ਕੇ ਰੱਖਣ ਲਈ ਮੈਂ ਇਹ ਪਤਰ ਰਿਕਾਰਡ ਕਰ ਰਿਹਾ ਹਾਂ:

"ਕੱਲ੍ਹ ਲੱਕੀ ਦੇ ਟੈਲੀਫ਼ੋਨ ਹੋਣ ਤੋਂ ਪਤਾ ਲੱਗਾ ਕਿ ਸ੍ਰੀ ਸਤਿਗੁਰੂ ਜੀ ਅੱਜਕਲ੍ਹ ਸ੍ਰੀ ਭੈਣੀ ਸਾਹਿਬ ਦਰਸ਼ਨ ਦੇ ਰਹੇ ਹਨ। ਬੜੀ ਖ਼ੁਸ਼ੀ ਹੋਈ ਇਹ ਜਾਣ ਕੇ ਕਿ ਲਕੀ ਸ੍ਰੀ ਭੈਣੀ ਸਾਹਿਬ ਜਾ ਕੇ ਸੱਚੇ ਪਾਤਸ਼ਾਹ ਜੀ ਅਤੇ ਬਾਕੀ ਸਾਧਿ ਸੰਗਤਿ ਦੇ ਦਰਸ਼ਨ ਕਰ ਆਇਆ ਹੈ। ਇਹ ਉਸਦਾ ਸ੍ਰੀ ਭੈਣੀ ਸਾਹਿਬ ਸੋਝੀ ਵਿਚ ਜਾਣ ਦਾ ਪਹਿਲਾ ਮੌਕਾ ਹੈ। ਸਤਿਗੁਰੂ ਜੀ ਦੀ ਅਪਾਰ ਕਿਰਪਾ ਹੋਈ ਹੈ। ਜਾਗ ਲਗਣਾ ਹੀ ਚਾਹੀਦਾ ਹੈ, ਨਹੀਂ ਤਾਂ ਦੁੱਧ ਫਟ ਵੀ ਸਕਦਾ ਹੈ।"

"ਸ੍ਰੀ ਸਤਿਗੁਰੂ ਜੀ ਦੇ ਦੇਹ ਕਰਕੇ ਤੰਦਰੁਸਤ ਹੋਣ ਦੀ ਬਹੁਤ ਖ਼ੁਸ਼ੀ ਹੈ। ਪਰ





ਲੱਕੀ ਤੋਂ ਪਤਾ ਲੱਗਾ ਕਿ ਸਰੀਰ ਅਜੇ ਕਮਜ਼ੋਰ ਹੈ। ਇਸ ਦਾ ਕਾਰਨ ਇਹ ਵੀ ਹੋ ਸਕਦਾ ਹੈ ਕਿ ਆਰਾਮ ਦਾ ਸਮਾਂ ਨਹੀਂ ਮਿਲਿਆ। ਉਪ੍ਰੇਸ਼ਨ ਤੋਂ ਬਾਅਦ ਜਿਹੜਾ ਪ੍ਰੋਗਰਾਮ ਆਪ ਜੀ ਨੇ ਸਾਨੂੰ ਲਿਖ ਭੇਜਿਆ ਸੀ, ਉਸ ਤੋਂ ਪਤਾ ਲਗਦਾ ਸੀ ਕਿ ਸਤਿਗੁਰੂ ਜੀ ਦਾ ਅਗਲਾ ਪ੍ਰੋਗਰਾਮ ਬਾਹਲਾ ਹੀ ਰੁਝੇਵਿਆਂ ਵਾਲਾ ਹੈ। ਅੱਗੇ ਸਤਿਗੁਰੂ ਜਾਣੀ ਜਾਣ ਹਨ।"

"ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਜੀਅ ਲੋਚਦਾ ਹੈ, ਕਿਰਪਾ ਕਰਨ ਤਾਂ ਜਲਦੀ ਦਰਸ਼ਨ ਕਰੀਏ। ਡਲਹੌਜ਼ੀ ਵਿਖੇ ਕੋਈ ਹੋਰ ਤਾਂ ਜ਼ਰੂਰੀ ਰੁਝੇਵਾਂ ਨਹੀਂ ਪਰ ਜਿਹੜਾ ਉਪਰ ਵਾਲਾ ਹਿੱਸਾ ਸੜਕ ਦੇ ਲਾਗੇ ਹੈ ਅਜੇ ਮੁਕੰਮਲ ਨਹੀਂ ਹੋਇਆ, ਥੋੜ੍ਹਾ ਕੰਮ ਬਾਕੀ ਹੈ। ਅਤੇ ਮੈਂ ਚਾਹੁੰਦਾ ਹਾਂ ਕਿ ਸਤਿਗੁਰੂ ਜੀ ਦੇ ਡਲਹੌਜ਼ੀ ਅਗਲੇ ਪ੍ਰੋਗਰਾਮ ਤੋਂ ਪਹਿਲਾਂ ਇਹ ਹਿੱਸਾ ਉਨ੍ਹਾਂ ਦੇ ਰਹਿਣ ਲਈ ਤਿਆਰ ਹੋ ਜਾਵੇ। ਸਾਧ ਸੰਗਤ ਲਈ ਇਕ ਲੰਗਰਖ਼ਾਨਾ ਵੀ ਬਣਾਉਣਾ ਸ਼ੁਰੂ ਕੀਤਾ ਹੈ ਜਿੱਥੇ ਕਿ ਵੱਡਾ ਲੰਗਰ ਬਣ ਸਕੇ। ਇਹ ਜਗਹ ਵੀ ਸਤਿਗੁਰੂ ਦੀ ਕਿਰਪਾ ਨਾਲ ਇਸੇ ਮਹੀਨੇ ਦੇ ਅਖ਼ੀਰ ਜਾਂ ਅਗਲੇ ਮਹੀਨੇ ਦੇ ਪਹਿਲੇ ਹਫ਼ਤੇ ਤਿਆਰ ਹੋ ਜਾਵੇਗੀ। ਸਤਿਗੁਰੂ ਕਿਰਪਾ ਕਰਨ ਤਾਂ ਡਲਹੌਜ਼ੀ ਦਾ ਅਗਲਾ ਪ੍ਰੋਗਰਾਮ ਐਸਾ ਹੋਵੇ ਕਿ ਮੇਰੀਆਂ ਅਤੇ ਬਾਕੀ ਪਰਵਾਰ ਦੀਆਂ ਰੀਝਾਂ ਪੂਰੀਆਂ ਹੋ ਜਾਣ। ਬਾਕੀ ਸਤਿਗੁਰੂ ਜਾਣਦਾ ਹੈ।"

"ਲੋੜ ਤਾਂ ਨਹੀਂ ਪਰ ਆਪਣੀ ਪ੍ਰਪੱਕਤਾ ਲਈ ਲਿਖ ਰਿਹਾ ਹਾਂ ਸਤਿਗੁਰੂ ਜੀ ਦੇ, ਮਹਾਰਾਜ ਜੀ ਦੇ, ਵੱਡੇ ਮਾਤਾ ਜੀ ਅਤੇ ਨਿੱਕੇ ਮਾਤਾ ਜੀ ਅਤੇ ਸਾਧ ਸੰਗਤ ਦੇ ਮਈ ਮਹੀਨੇ ਦਰਸ਼ਨ ਦੇਣ ਤੋਂ ਬਾਅਦ ਨਾਮਧਾਰੀ ਮਰਿਆਦਾ ਦਾ ਮੋਟਾ ਮੋਟਾ ਪਾਲਣ ਕਰ ਰਿਹਾ ਹਾਂ। 'ਖਾਣ ਪੀਣ' ਤੋਂ ਰਹਿਤ, ਸਤਿਗੁਰੂ ਦੀ ਰਜ਼ਾ ਅੰਦਰ, ਕਿਰਪਾ ਕਰਨ ਤਾਂ।"

"ਦਰਸ਼ਨਾਂ ਤੋਂ ਬਾਅਦ ਮਨ ਨੂੰ ਸ਼ਾਂਤੀ ਮਿਲੀ ਅਤੇ ਭਟਕਣਾ ਕਿਸੇ ਹਦ ਤਕ ਦੂਰ ਹੋਈ। ਪਰਵਾਰ ਏਥੇ ਅਤੇ ਵਲੈਤ ਵਾਲਿਆਂ ਨੂੰ ਰੱਜ ਕੇ ਖ਼ੁਸ਼ੀ ਹੋਈ, ਵਿਛੜਿਆਂ ਮੇਲੇ ਸਤਿਗੁਰੂ। ਅਰਦਾਸ ਕਰਨਾ, ਏਸੇ ਤਰ੍ਹਾਂ ਕਿਰਪਾ ਰਹੇ।"

"ਵਲੈਤ ਤੋਂ ਬੱਚਿਆਂ ਦੀ ਚਿੱਠੀ ਆਉਂਦੀ ਰਹਿੰਦੀ ਹੈ, ਰਾਜ਼ੀ ਖ਼ੁਸ਼ੀ ਹਨ ਅਤੇ ਸਤਿਗੁਰੂ ਦੇ ਦਰਸ਼ਨਾਂ ਦਾ ਅਨੰਦ ਮਾਣ ਰਹੇ ਹਨ ਜਿਹੜੇ ਕਿ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਿਛਲੇ ਦੌਰੇ ਤੇ ਉਹਨਾਂ ਤੇ ਅਤੇ ਸਾਡੇ ਸਾਰਿਆਂ ਤੇ, ਦੇ ਕੇ ਕਿਰਪਾ ਕੀਤੀ ਹੈ।"

"ਲੜਕੀਆਂ ਲਈ ਸਤਿਗੁਰੂ ਜੀ ਅੱਗੇ ਬਿਨਾਂ ਕਰਨਾ, ਆਪ ਜਾਣੀ ਜਾਣ ਹਨ।"

"ਅਗਲੇ ਮਹੀਨੇ ਸ੍ਰੀ ਸਤਿਗੁਰੂ ਜੀ ਦਾ ਪ੍ਰੋਗਰਾਮ ਲਿਖ ਭੇਜਣਾ ਤਾਂ ਜੁ ਹਾਜ਼ਰੀ ਭਰ ਸਕੀਏ। ਅਰਦਾਸ ਕਰਨਾ, ਮਨ ਬਣਿਆ ਰਵ੍ਹੇ। ਸਤਿਗੁਰਾਂ ਦੇ ਚਰਨਾਂ

ਵਿਚ ਲੱਗਿਆ ਰਵ੍ਹੇ।"

ਇਹ ਪੱਤਰ ਕਿਸੇ ਵਿਆਖਿਆ ਦਾ ਮੁਥਾਜ ਨਹੀਂ ਸ਼ਬਦਾਂ ਨੂੰ ਦਿਲ ਦਾ ਰੰਗ ਲੱਗਾ ਹੋਇਆ ਹੈ।

ਤਰਸੇਮ ਸਿੰਘ ਪਾਸੋਂ ਹੀ ਇਕ ਹੋਰ ਅਹਿਮ ਚਿੱਠੀ ਮੇਰੇ ਹੱਥ ਲੱਗੀ। ਇਹ ਬਿਰਧ ਵਿਅਕਤੀ ਅਬਾਦੁੱਲਾ ਗਿਆਨੀ ਦੀ ਸੀ। ਗਿਆਨੀ ਅਬਾਦੁੱਲਾ ਗੁਰੂ ਘਰ ਅਤੇ ਗੁਰਬਾਣੀ ਦਾ ਖੋਜੀ ਮੁਸਲਮਾਨ ਹੈ, ਅਹਿਮਦੀਆ ਤਹਿਰੀਕ ਦਾ ਮੁੱਦਈ। ਉਹ ਲੰਮਾ ਚਿਰ 'ਸਤਿਜੁਗ' ਵਾਸਤੇ ਵੀ ਲੇਖ ਲਿਖਦਾ ਰਿਹਾ ਹੈ। ਉਮਰ ਵਲੋਂ 80 ਸਾਲ ਦੇ ਲਾਗੇ ਚਾਗੇ ਦਾ ਹੋਣਾ ਚਾਹੀਦਾ ਹੈ। ਇਸ ਨੇ ਵੀ ਸੰਤ ਤਰਸੇਮ ਸਿੰਘ ਨੂੰ ਸੰਬੋਧਿਤ ਪੱਤ੍ਰ ਲਿਖਿਆ ਹੈ।

ਪੱਤਰ ਉਤੇ ਪਤਾ: ***5303, SW 139 PLALE,***

***MIAMI-FLORIDA, U.S.A. 33175***

ਮਿਤੀ: 3.10.84

"ਇਉਂ ਭਾਸਦਾ ਹੈ ਕਿ ਮੇਰੀ ਕਿਸੇ ਭੁੱਲ ਜਾਂ ਊਣਤਾਈ ਦੇ ਕਾਰਨ ਆਪ ਨੇ ਦਾਸ ਨੂੰ ਉਨਾ ਹੀ ਵਿਸਾਰ ਦਿਤਾ ਹੈ। ਮੇਰੀ ਕਿਸੇ ਵੀ ਚਿੱਠੀ ਦਾ ਉਤਰ ਦੇਣਾ ਯੋਗ ਨਹੀਂ ਸਮਝਿਆ। ਮੈਂ ਆਪ ਦੇ ਹੁਕਮ ਅਨੁਸਾਰ ਹੁਣ ਆਪਣੀ ਇਕ ਨਵੀਨ ਤਸਵੀਰ ਭੇਜ ਰਿਹਾ ਹਾਂ। ਇਹ ਤਸਵੀਰ ਮੈਂ ਹੁਣੇ ਜਿਹੇ ਪਗੜੀ ਨਾਲ ਉਤਾਰੀ ਹੈ। ਇਹ ਪਗੜੀ ਉਹ ਹੈ ਜੋ ਮਹਾਰਾਜ ਨੇ ਮੈਨੂੰ ਬਖ਼ਸ਼ਿਸ਼ ਕੀਤੀ ਹੈ। ਮੈਂ ਇਹ ਪਗੜੀ ਪਾਕਿਸਤਾਨ ਤੋਂ ਏਥੇ ਮੰਗਵਾ ਲਈ ਹੈ ਅਤੇ ਸਾਂਭ ਕੇ ਰੱਖ ਲਈ ਹੈ। ਖ਼ਾਸ ਖ਼ਾਸ ਸਮਿਆਂ ਤੇ ਇਸ ਨੂੰ ਸਿਰ ਤੇ ਬੰਨ੍ਹਿਆਂ ਕਰਾਂਗਾ। ਮੇਰੇ ਵਿਚਾਰ ਅਨੁਸਾਰ ਇਹ ਮਲਮਲ ਦੀ ਪਗੜੀ ਹੀ ਨਹੀਂ, ਸਗੋਂ ਇਕ ਸੁਨਹਿਰੀ ਤਾਜ ਸਮਾਨ ਹੈ, ਜੋ ਮਹਾਰਾਜ ਨੇ ਕਿਰਪਾ ਕਰਕੇ ਆਪਣੇ ਇਕ ਚਰਨ ਧੂੜ ਸੇਵਕ ਨੂੰ ਬਖਸ਼ੀਸ਼ ਕੀਤਾ ਹੈ। ਜੋ ਮੇਰੀ ਵੱਡੀ ਖ਼ੁਸ਼ੀ ਦਾ ਕਾਰਨ ਬਣੀ ਹੈ। "

"ਆਪ ਨੇ ਲਿਖਿਆ ਸੀ ਕਿ ਮਹਾਰਾਜ ਅਗਸਤ ਦੇ ਆਰੰਭ ਵਿਚ ਥਾਈਲੈਂਡ ਜਾ ਰਹੇ ਹਨ ਅਤੇ ਫ਼ੂਨ ਤੇ ਗੱਲ ਕਰਨਗੇ। ਮੈਂ ਹੁਣ ਤੱਕ ਉਡੀਕਵਾਨ ਹੀ ਹਾਂ। ਆਪ ਨੇ ਕੋਈ ਪਤਾ ਹੀ ਨਹੀਂ ਦਿਤਾ ਕਿ ਕੀ ਗੱਲ ਹੋਈ ਹੈ ? ਕੀ ਮਹਾਰਾਜ ਦਾ ਪ੍ਰੋਗਰਾਮ ਹੀ ਬਦਲ ਗਿਆ ਹੈ ? ਮੇਰਾ ਫ਼ੂਨ ਨੰ: ਬਦਲ ਗਿਆ ਸੀ। ਮੈਂ ਤਾਰ ਰਾਹੀਂ ਨਵਾਂ ਫ਼ੂਨ ਨੰ: ਵੀ ਭੇਜ ਦਿੱਤਾ ਸੀ।"

"ਮੇਰਾ 'ਸੱਚਾ ਢੰਡੋਰਾ' ਦੇ ਖਰੜੇ ਦਾ ਕੀ ਬਣਿਆ ਹੈ ? ਜ਼ਰੂਰ ਪਤਾ ਦੇਣਾ। ਧੰਨਵਾਦੀ ਹੋਵਾਂਗਾ। ਕੋਈ ਨਵੀਨ ਪੁਸਤਕ ਛਪੀ ਹੋਵੇ ਤਾਂ ਭੇਜਣ ਦੀ ਕਿਰਪਾਲਤਾ ਕਰਨੀ। ਕੀ 'ਸਤਿਜੁਗ' ਤੇ 'ਵਰਿਆਮ' ਦੇ ਦਰਸ਼ਨਾਂ ਦਾ ਸੁਭਾਗ ਸਮਾਂ ਦਾਸ ਨੂੰ





ਨਹੀਂ ਮਿਲ ਸਕਦਾ। ਮਿਲ ਸਕੇ ਤਾਂ ਮੈਂ ਆਪਣੇ ਧੰਨਭਾਗ ਸਮਝਾਂਗਾ।"

ਕੋਈ 11.15 ਹੋਏ ਹੋਣੇ ਹਨ ਕਿ ਵੈਦ ਗੁਰਦੇਵ ਸਿੰਘ ਮੇਰੇ ਪਾਸ ਆ ਗਿਆ: ਜੇ ਦੱਸਣਾ ਹੋਵੇ ਤਾਂ ਮੈਂ ਸਕੂਟਰ ਤੇ ਜਾ ਰਿਹਾ ਹਾਂ। ਸੱਚੇ ਪਾਤਸ਼ਾਹ ਰਾਈਏਂ ਚੱਲੇ ਹਨ। ਮੈਂ ਤੁਰਤ ਨਾਲ ਹੋ ਪਿਆ। ਅੱਗੇ ਅੱਗੇ ਸਤਿਗੁਰੂ ਜੀ ਦੀ ਗੱਡੀ, ਪਿੱਛੇ ਅੰਗ ਰਖਿਅਕ ਅਤੇ ਸੇਵਕ, ਰਾਈਆਂ ਦੇ ਸੰਤ ਮੱਲ ਸਿੰਘ ਵਾਲੀ ਜ਼ਮੀਨ ਕੋਹਾੜਾ ਮਾਛੀਵਾੜਾ ਰੋਡ ਦੇ ਉੱਤੇ ਹੈ। ਖੇਤਾਂ ਦੁਆਲੇ ਸਫ਼ੈਦੇ ਵੇਖਦੇ ਹੀ ਰਹਿ ਗਏ ਕਿ ਦੋਵੇਂ ਗੱਡੀਆਂ ਵਿਚ ਜਾ ਖਲੋਤੀਆਂ। ਸਤਿਗੁਰੂ ਜੀ, ਮਾਤਾ ਜੀ, ਠਾਕੁਰ ਜੀ, ਇਹਨਾਂ ਦੀ ਪੁੱਤਰੀ, ਅਵਤਾਰ ਸਿੰਘ ਘੁੰਮਣ, ਸਕੱਤਰ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਦੇਵ ਸਿੰਘ, ਸੰਤ ਟਹਿਲ ਸਿੰਘ ਮਕੌੜਾ ਆਦਿ ਗੱਡੀਆਂ ਚੋਂ ਉਤਰੇ।

ਸਤਿਗੁਰੂ ਜੀ ਨੇ ਕਿੰਨੋ ਦੇ ਪਿਛਲੇ ਸਾਲ ਲੱਗੇ ਬੂਟੇ ਧਿਆਨ ਨਾਲ ਨਿਹਾਰੇ। ਏਥੋਂ ਦੀ ਜ਼ਮੀਨ ਦਾ ਮੁਖੀ ਸੰਤ ਗੁਰਬਚਨ ਸਿੰਘ ਹਾਰਨੀਆਂ ਨਾਲ ਹੋ ਕੇ ਜੋ ਸੱਚੇ ਪਾਤਸ਼ਾਹ ਨੇ ਪੁੱਛਿਆ, ਉਹ ਦੱਸਿਆ।

ਏਥੋਂ ਕਮਰੇ ਕੋਲ ਜਾ ਮੌਣ ਤੇ ਬੈਠ ਕੇ, ਗੰਮ ਬੂਟ ਪਹਿਨੇ ਤੇ ਅੱਗੇ ਸ਼ਲਗਮਾਂ, ਮੂਲੀਆਂ, ਆੜੂਆਂ, ਨਾਸ਼ਪਾਤੀਆਂ ਨੂੰ ਵੇਖਦੇ, ਵਧੀਆ ਲਗਦੀਆਂ ਸਿਉ ਬੇਰੀਆਂ ਪਾਸ ਪਧਾਰੇ। ਹਰੇਕ ਪਾਸੇ ਧਿਆਨ ਕੀਤਾ। ਇਹਨਾਂ ਦੀ ਸਵਸਥਤਾ ਤੇ ਖ਼ੁਸ਼ ਹੋਏ ਅਤੇ ਫਿਰ ਜਿਹੜੀ 7 ਏਕੜ ਜ਼ਮੀਨ ਖ਼ਰੀਦ ਕੇ ਨਾਲ ਰਲਾਈ ਹੈ 26000/= ਪ੍ਰਤੀ ਏਕੜ ਤੋਂ, ਇਸ ਵਿਚ ਮਟਰ ਬਿਜੀਂਦੇ ਵੇਖੇ। ਇਕ ਸਿੰਘ ਬੜੀ ਹੁੰਦੜਹੇਲ ਬਲਦਾਂ ਦੀ ਜੋਗ ਪਿਛੇ ਲੋਹੇ ਦੀ ਹਲ਼ ਸੁੱਟੀ ਬਿਜਾਈ ਕਰ ਰਿਹਾ ਸੀ।

ਮੈਂ ਠਾਕੁਰ ਜੀ ਦੀ ਗੁੱਡੀ ਦੀ ਪਹਿਲੀ ਵਾਰ ਆਵਾਜ਼ ਸੁਣੀ। ਬਲਦਾਂ ਨੂੰ ਵੇਖ ਮਾਤਾ ਜੀ ਦੇ ਕੁੱਛੜ ਚੜ੍ਹੀ ਕਹਿਣ ਲੱਗੀ: ਮੱਝ। ਮਾਤਾ ਜੀ ਨੇ ਸਮਝਾਇਆ: ਇਹ ਬੈਲ ਹਨ, ਮੱਝ ਨਹੀਂ।

ਗੱਡੀਆਂ ਏਥੇ ਪੈਂਦੇ ਰਾਹ ਤੇ ਬਰਾਬਰ ਮੰਗਵਾ ਲਈਆਂ ਅਤੇ ਫਿਰ ਥੋੜ੍ਹੀ ਦੂਰ ਹੋਰ ਕਿਸੇ ਦੇ ਖੂਹ ਤੇ ਗਏ। ਅਸੀਂ ਤਾਂ ਪਰਤਦੀਆਂ ਕਾਰਾਂ ਨੂੰ ਮਿਲੇ।

12.15 ਅਜੇ ਭੈਣੀ ਸਾਹਿਬ ਵਾਲੇ ਮੋੜ ਤੋਂ 2-3 ਫਰਲਾਂਗ ਉਰੇ ਸਾਂ ਕਿ ਸਾਹਮਣਿਓਂ ਆਉਂਦੀ ਇਕ ਟ੍ਰੱਕ ਕਰੇਨ ਮਿਲੀ। ਉਹ ਰੁਕ ਗਈ, ਵਿਚੋਂ ਸੰਤ ਅਜੀਤ ਸਿੰਘ ਲੁਧਿਆਣਾ ਅਤੇ ਉਨ੍ਹਾਂ ਦੇ ਲੜਕੇ ਉਤਰ ਕੇ ਸਤਿਗੁਰੂ ਜੀ ਦੀ ਗੱਡੀ ਵੱਲ ਨਮਸਕਾਰ ਕਰਨ ਹਿਤ ਹੋਏ।

ਵਾਪਸੀ ਤੇ ਭੈ: ਸਾ: ਫਿਰ ਉਹੋ ਟ੍ਰੱਕ ਕਰੇਨ ਵੇਖੀ। ਸੰਤ ਅਜੀਤ ਸਿੰਘ ਤੇ ਲੜਕੇ ਛੋਟਾ ਜੈਨਰੇਟਰ ਡਿਉਢੀ ਨਾਲ ਦੇ ਕਮਰੇ ਵਿਚ ਫਿਟ ਕਰਨ ਦੀਆਂ ਕੋਸ਼ਿਸ਼ਾਂ ਵਿਚ ਸਨ।

ਫੇਰ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਥਾ ਵਿਚ ਹੋਏ। ਨਾਮ ਸਿਮਰਨ ਉਪਰੰਤ ਕੀਰਤਨ ਵਿਚ ਅੱਜ ਸ੍ਰੀ ਬਲਜੀਤ ਸਿੰਘ ਵੀ ਸ਼ਾਮਲ ਸੀ। ਇਹ ਠਾਕਰ ਜੀ ਨਾਲ ਹਵਾਈ ਜਹਾਜ਼ ਤੇ ਹੀ ਦਿੱਲੀਓਂ ਅਇਆ ਹੈ। ਦਿੱਲੀ ਤੋਂ ਬਸ ਰਾਹੀਂ ਸੰਤ ਤਰਸੇਮ ਸਿੰਘ ਦੀ ਸੱਸ ਅੰਮ੍ਰਿਤ (ਸੁਪਤਨੀ ਸੰਤ ਲਾਭ ਸਿੰਘ) ਵੀ ਆ ਪਹੁੰਚੀ। ਉਸ ਦੱਸਿਆ: ਤਰਸੇਮ ਸਿੰਘ ਪਤਨੀ ਜਸਪਾਲ ਸਿੰਘ ਤੇ ਬਚੇ ਠੀਕ ਠਾਕ ਹਨ। ਸਾਡਾ ਸਹਾਇਕ, ਸਾਡਾ ਕਿਰਾਏਦਾਰ ਹਿੰਦੂ ਸੀ। ਉਂਜ ਹੁਣ ਫਿਰ ਦਿੱਲੀ ਸਹੀ ਵੱਸਣ ਲਗ ਪਈ ਹੈ। ਪਰ ਇਹਨਾਂ ਮਾਵਾਂ-ਧੀਆਂ ਨੇ ਇਕ ਸਰਦਾਰ ਨੂੰ ਕਾਰ ਵਿਚ ਹੀ ਬੰਦ ਅੱਗ ਲੱਗੀ ਗੱਡੀ ਵਿਚ ਹੀ ਭੁੜਥਾ ਹੁੰਦਿਆਂ ਵੇਖਿਆ ਹੈ।

ਦੀਵਾਨ ਵਿਚ ਅੱਜ ਖਾਸੀ ਰੌਣਕ ਸੀ। ਚੋਖੇ ਸਾਰੇ ਸੱਜਣ ਬਾਹਰੋਂ ਆਏ ਸਨ। ਦੀਵਾਨ ਉਪਰੰਤ ਇਕ ਗੋਰਾ ਮੋਨਾ ਬਿਰਧ, ਇਕ ਪਗੜੀ ਬੰਨ੍ਹਣ ਵਾਲਾ ਹਿੰਦੂ ਅਤੇ ਇਕ ਸਿੱਖ ਸਤਿਗੁਰੂ ਜੀ ਨੇ ਇਸ਼ਾਰਾ ਕਰਕੇ ਕੋਠੀ ਬੁਲਵਾ ਲਏ। ਗੋਰੇ ਮੋਨੇ ਵੱਲ ਵੇਖ ਕੇ ਸਤਿਗੁਰੂ ਜੀ ਬਚਨ ਕੀਤਾ: ਤੁਸੀਂ ਤਾਂ ਬਹੁਤ ਹੀ ਦੇਰ ਬਾਅਦ ਮਿਲੇ ਹੋ, ਪਤਾ ਨਹੀਂ ਕਿਵੇਂ ਜੀ ਕਰ ਆਇਆ। ਅਤੇ ਫਿਰ ਇਨ੍ਹਾਂ ਨਾਲ ਪੁਰਾਣੀ ਕੋਠੀ ਦੇ ਪੂਰਬੀ ਘਾਹ ਖਿੱਤੇ ਵਿਚ ਬੈਠ ਬਚਨ ਕੀਤੇ।

ਏਥੋਂ ਮੈਂ ਠਾਕੁਰ ਦਲੀਪ ਸਿੰਘ ਜੀ ਦੀ ਭਾਲ ਵਿਚ ਨਿਕਲਿਆ। ਪਤਾ ਲੱਗਾ ਉਹ ਆਪਣੇ ਕਮਰੇ ਵਿਚ ਹਨ। ਮੈਂ ਜਾ ਦਸਤਕ ਦਿਤੀ। ਉਹਨਾਂ ਦੀ ਆਵਾਜ਼ ਆਈ: ਲੰਘ ਆਓ। ਮੈਂ ਸਤਿ ਸ੍ਰੀ ਅਕਾਲ ਬੁਲਾ ਦਿੱਲੀ ਦਾ ਹਾਲ ਚਾਲ ਪੁੱਛਿਆ। ਉਹਨਾਂ ਕਿਹਾ: ਤੁਹਾਡਾ ਸੁਖਬੀਰ ਸਿੰਘ ਦੋ ਦਿਨ ਮੇਰੇ ਨਾਲ ਰਿਹਾ ਹੈ, ਬਹੁਤ ਫ਼ਿਕਰ ਕਰਦਾ ਸੀ ਤੁਹਾਡਾ, ਪਰਵਾਰ ਨੂੰ ਡਰ ਸੀ ਕਿ ਜਦੋਂ ਇੰਦਰਾ ਗਾਂਧੀ ਦਾ ਕਤਲ ਹੋਇਆ ਹੈ, ਉਦੋਂ ਤੁਸੀਂ ਕਿਤੇ ਰੇਲ ਵਿਚ ਨਾ ਹੋਵੋ। ਪਰਵਾਰ ਨੇ ਤਾਂ ਮੇਰੀ ਚਿੰਤਾ ਕੀਤੀ ਸੀ, ਪਰ ਮੈਨੂੰ ਉਨ੍ਹਾ ਦੀ ਸੇਫ਼ਟੀ ਦਾ ਅੰਦਾਜ਼ ਸੀ। ਮੈਂ ਠਾਕੁਰ ਜੀ ਨੂੰ ਦਿੱਲੀ ਦੀ ਤਾਜ਼ਾ ਹਾਲਤ ਬਾਰੇ ਪੁੱਛਿਆ। ਉਹਨਾਂ ਦਾ ਕਹਿਣ ਸੀ: ਬੇਇੰਤਹਾ ਜ਼ੁਲਮ ਹੋਇਆ ਹੈ। ਸੈਂਕੜੇ ਹੀ ਲੋਕ, ਅੱਗ ਲਾ, ਪੈਟਰੋਲ ਪਾ ਜਿਊਂਦੇ ਸਾੜੇ ਗਏ ਹਨ। ਕਈਆਂ ਨੇ ਆਪਣੀ ਜਾਨ ਬਚਾਉਣ ਲਈ ਲਖ਼ਤੇ-ਜਿਗਰ ਬੱਚਿਆਂ ਦਾ ਆਪ ਗਲਾ ਘੁੱਟ ਕੇ ਮਾਰਿਆ ਹੈ। ਹਿੰਦੂ ਸਿੱਖਾਂ ਦੀ ਮੱਦਦ ਤੇ ਨਾ ਉੱਠਦੇ ਤਾਂ ਪਤਾ ਨਹੀਂ ਕੋਈ ਸਿੱਖ ਪਰਲੇ ਭਾਰਤ ਵਿਚ ਲੱਭਦਾ ਵੀ ਕਿ ਨਾ। ਮੈਂ ਜੋ ਕੁਝ ਵੇਖਿਆ ਤੇ ਸੁਣਿਆ ਹੈ, ਉਹ ਬਿਆਨੋਂ ਬਾਹਰਾ ਹੈ। ਪਾਕਿਸਤਾਨ ਬਣਨ ਵੇਲੇ ਵੀ ਕੱਟ-ਵੱਢ ਤਾਂ ਹੋਈ ਸੀ ਪਰ ਦਿੱਲੀ ਦਾ ਕਤਲਾਮ ਉਦੂੰ ਵੱਧ ਨਿਰਦੈਤਾ ਨਾਲ ਸੀ। ਏਥੇ ਤਾਂ ਜਿਵੇਂ ਪਾਲਗਪਾਨ ਘੋੜੇ ਤੇ ਚੜ੍ਹਿਆ ਹੋਇਆ ਸੀ। ਅਸਲ ਵਿਚ ਇਹ ਲੁਟੇਰੇ ਤੇ ਭੁੱਖੇ ਮਰਦੇ ਲੋਕਾਂ ਦੀ ਕਾਰਸਤਾਨੀ ਸੀ ਜਿਸ ਨੂੰ ਕੁਝ ਚਾਲਾਕ ਹਵਾ ਦੇ ਰਹੇ ਸਨ।



ਪੁਲਿਸ ਬੇਹਿੱਸ ਤੇ ਬੇਕਿਰਕ ਹੋਈ ਵੇਖਦੀ ਰਹੀ।

ਮੈਂ ਉਨ੍ਹਾਂ ਨਾਲ ਬੀਤੀ ਸੁਣਨਾ ਚਾਹੁੰਦਾ ਸਾਂ। ਉਨ੍ਹਾਂ ਦੱਸਿਆ: ਅਸੀਂ ਇੰਦਰਾ ਗਾਂਧੀ ਦੀ ਨਿਰਮਮ ਤੇ ਧ੍ਰੋਹ ਭਰੀ ਹੱਤਿਆ ਤੋਂ ਅਗਲੇ ਦਿਨ ਅਰਥਾਤ 1 ਨਵੰਬਰ ਨੂੰ ਕੋਈ 20 ਜਣੇ ਤਿੰਨ ਗੱਡੀਆਂ ਵਿਚ ਇਕੱਠੇ ਹੋ ਕੇ ਤੀਨ ਮੂਰਤੀ ਨੂੰ ਜਾ ਰਹੇ ਸਾਂ ਅਤੇ ਬੜੇ ਸੁਵਖ਼ਤੇ ਹੀ ਅਸੀਂ ਤੀਨ ਭਵਨ ਮੂਰਤੀ ਚੌਂਕ ਵਿਚ ਦੀ, ਦੋਹੇ ਪਾਸੇ ਦਰਸ਼ਨਾਰਥੀ ਕਤਾਰਾਂ ਦੇ ਵਿਚ ਦੀ ਹੋ ਸ੍ਰੀ ਹੰਸਪਾਲ ਐਮ.ਪੀ. ਦਾ ਲਾਭ ਲੈਂਦਿਆਂ ਕੋਲ ਹੀ ਪਹੁੰਚੇ ਹੋਏ ਸਾਂ ਗੇਟ ਦੇ ਕਿ ਇਕ ਪਾਸਿਓਂ ਗਾਲ੍ਹਾਂ ਤੇ ਮੰਦੇ ਫਿੱਕੇ ਦੀ ਵਾਛੜ ਆਈ। ਫਿਰ ਦੂਜੇ ਪਾਸਿਓਂ ਵੀ ਇਹੋ ਕੁਝ ਤੇ ਫਿਰ ਪਤਾ ਨਹੀਂ ਕਿਧਰੋਂ ਇੱਟਾਂ ਵੱਟੇ, ਪੱਥਰਾਂ ਦੀ ਵਰਖਾ ਹੋਣੀ ਸ਼ੁਰੂ ਹੋਈ। ਅਸੀਂ ਵਿਚਾਲੇ ਤੇ ਦੁਵੱਲੀਓਂ ਧੂੰਆਂਧਾਰ ਪੱਥਰ ਵਰਖਾ ਪਰ ਸਤਿਗੁਰਾਂ ਦੀ ਕਿਰਪਾ ਹੀ ਸੀ ਕਿ ਅਸੀਂ ਸਾਰੇ ਹੀ ਭਜ-ਭਜਾ ਕੇ ਚੌਂਕ ਨਾਲ ਦੀ ਇਕ ਕੋਠੀ (ਸ੍ਰੀ) ਮੋਹੰਤੀ ਐਮ. ਪੀ. ਦਾ ਖ਼ਤਰਨਾਕ ਫਾਟਕ ਟੱਪ ਕੇ ਅੰਦਰ ਵੜ ਗਏ। ਕਈਆਂ ਦੇ ਕਪੜੇ ਤੇ ਕਈਆਂ ਦੇ ਹੱਥ ਪਾਟੇ। ਛੇਤੀ ਛੇਤੀ ਕਿਸੇ ਬੂਹਾ ਖੋਲ੍ਹਿਆ ਤਾਂ ਅੰਦਰ ਕੋਠੀ ਦੇ ਕਾਰੀਡੋਰ ਵਿਚ ਕੱਠੇ ਹੋ ਕੇ ਬੈਠ ਗਏ। ਜਾਪੇ ਪਿਆ ਕਿ ਕਿਸੇ ਸਮੇਂ ਵੀ ਕ੍ਰੋਧੀ ਭੀੜ ਸਾਡੇ ਤੇ ਟੁੱਟ ਪਏਗੀ। ਮਾਲਕ ਘਰ ਨਹੀਂ ਸੀ। ਸੋ ਸਾਡੇ ਲਈ ਕੋਠੀ ਦਾ ਕਮਰਾ ਨਾ ਖੁਲ੍ਹੇ। ਲਾਂਘੇ ਜਿਹੇ ਵਿਚ ਹੀ ਸ਼ੁਰ ਹੋ ਕੇ ਲੱਗੇ ਸਤਿਗੁਰੂ ਨੂੰ ਯਾਦ ਕਰਨ। ਹਸਤੀਆਂ ਵੀ ਨਾਲ ਤਕੜੀਆਂ: ਸੇਠ ਤ੍ਰਿਲੋਕ ਸਿੰਘ, ਧਰਮ ਸਿੰਘ, ਸ਼ੇਰ ਸਿੰਘ, ਸੁਖਦੇਵ ਸਿੰਘ, ਬਲਦੇਵ ਸਿੰਘ, ਤਰਸੇਮ ਸਿੰਘ, ਗੁਰਦੀਪ ਸਿੰਘ ਢੋਡਾ, ਸੰਤ ਮਹਿੰਦਰ ਸਿੰਘ, ਸੰਤ ਬਲਵੰਤ ਸਿੰਘ ਆਦਿ। ਸ. ਹੰਸਪਾਲ ਦੀ ਲੀਡਰੀ ਸੀ। ਸਵੇਰੇ 11 ਵਜੇ ਦੇ ਤੜੇ ਹੋਏ ਮਸਾਂ ਕਿਤੇ 6-7 ਵਜੇ ਸਾਡੀ ਜਾਨ ਵਿਚ ਜਾਨ ਆਈ ਜਦੋਂ ਪੁਲਿਸ ਦੀ ਬੰਦ ਵੈਨ ਵਿਚ ਸਾਨੂੰ ਥਾਉਂ ਥਾਈਂ ਪਹੁੰਚਾਇਆ ਗਿਆ। 3-4 ਘੰਟੇ ਦੇ ਕਸ਼ਟ ਬਾਅਦ ਸਾਡੇ ਲਈ ਇਕ ਕਮਰਾ ਖੋਲ੍ਹ ਦਿੱਤਾ ਗਿਆ ਅਤੇ ਜਦੋਂ ਸ੍ਰੀ ਮੁਹੰਤੀ ਆ ਗਏ ਫਿਰ ਤਾਂ ਉਹਨਾਂ ਕਾਫ਼ੀ ਕੁਵੇਲੇ ਸਾਡੇ 'ਚੋਂ ਖੁੱਲ੍ਹਿਆਂ ਲਈ ਉਹੋ ਜਿਹਾ ਸਾਮਾਨ ਅਤੇ ਸਾਡੇ ਕਹਿਣ ਤੇ ਸੋਧੀਆਂ ਨੂੰ ਮੁੱਲ ਚੁਆਵਾਂ ਦੁੱਧ ਦੇ ਦਿੱਤਾ। ਦੋ ਦਿਨਾਂ ਵਿਚ ਤਾਂ ਲੁਟ-ਪਾਟ, ਅੱਗਜ਼ਨੀ ਤੇ ਬੇਕਿਰਕ ਕਤਲਾਂ ਦੀ ਕੋਈ ਧੁਰ ਧਜ ਨਹੀਂ ਰਹੀ। ਅਸੀਂ ਪੰਜ ਦਿਨਾਂ ਬਾਅਦ ਦਿੱਲੀ ਨੂੰ ਜ਼ਰਾ ਠੰਡੇ ਹੋਏ ਵੇਖਿਆ।

ਠਾਕੁਰ ਜੀ ਪਾਸ ਬੀਬੀ ਜੀ, ਰਛਪਾਲ ਸਿੰਘ ਅਤੇ ਫੇਰ ਮਾਤਾ ਜੀ ਆ ਗਏ ਤਾਂ ਮੈਂ ਆਪਣੀ ਗੀਤਾ ਵਲ੍ਹੇਟ ਲਈ।

ਬਾਹਰ ਡਿਉਢੀ ਪਾਸ ਪੁੱਜਾ ਤਾਂ ਕੋਈ ਦਰਜਨ ਭਰ, ਸੰਤ ਹਰਬੰਸ ਸਿੰਘ ਬੰਗਲਾ ਸਾਹਿਬ ਕਾਰ ਸੇਵਾ ਵਾਲਿਆਂ ਦੇ ਸੇਵਕਾਂ ਦਾ ਇਕ ਜੱਥੇ ਵਿਚ ਸ੍ਰੀ

ਸਤਿਗੁਰੂ ਜੀ ਖਲੋ ਕੇ ਦਰਸ਼ਨ ਦਿੰਦੇ ਨਜ਼ਰ ਪਏ। ਗਾਤਰੇ, ਕਿਰਪਾਨਾਂ ਤੇ ਕੁੜਤੀਆਂ, ਕਛਹਿਰੇ ਪਾਈ ਸਿੰਘ ਸੇਵਾ ਦੀ ਮੂਰਤੀ ਸਨ। ਸਤਿਗੁਰੂ ਜੀ ਮ੍ਰਿਦੂ ਬਚਨ ਕੀਤਾ: ਨਿਸ਼ਕਾਮ ਸੇਵਾ ਕਰਨ ਵਾਲਿਆਂ ਨੂੰ ਮਿਲ ਕੇ ਮਨ ਸ਼ਾਂਤ ਹੁੰਦਾ ਹੈ। ਮੇਰੇ ਜਾਂਦਿਆਂ ਨੂੰ ਅੰਤਿਮ ਨਸਮਕਾਰ ਹੋ ਹਟੀ ਸੀ। ਉਹ ਆਪਣੇ ਟ੍ਰੱਕ ਤੇ ਚੜ੍ਹ ਕੇ ਵਿਦਾ ਹੋ ਗਏ। ਸਤਿਗੁਰੂ ਜੀ ਖੇਡ ਮੈਦਾਨ 'ਚੋਂ ਆਏ ਸਨ, ਓਧਰ ਹੀ ਪਰਤ ਗਏ। ਇਸ ਵੇਲੇ 5 ਵਜ ਚੁੱਕੇ ਸਨ।

ਅਸੀਂ ਰਾਤੀਂ 6.00 ਤੋਂ ਜਾਰੀ ਹੁੰਦੀ ਸੰਗੀਤ ਸਭਾ ਵਿਚ ਜਦੋਂ ਸ੍ਰੀ ਸਤਿਗੁਰੂ ਜੀ ਦੀ ਸੇਵਾ ਵਿਚ ਮੋਹਣ ਸਿੰਘ-ਸੁਖਦੇਵ ਸਿੰਘ ਹੁਰਾਂ ਵੱਲੋਂ ਕਾਨੜਾ ਬ੍ਰਹਮਚਾਰੀ (ਅ-ਭੋਗੀ) ਸੁਣਿਆ-ਗੰਵਿਆ ਜਾ ਰਿਹਾ ਸੀ, ਮੈਂ 7.15 ਵਜੇ ਹੀ ਨਮਸਕਾਰ ਕਰਕੇ ਚਲਦਾ ਬਣਿਆ। ਅਜੇ ਮੈਂ ਨਵੀਂ ਕੋਠੀ ਦੇ ਅਹਾਤੇ ਨੂੰ ਲੰਘ ਬੂਹੇ ਕੋਲ ਅੱਪੜਿਆ ਹੀ ਸਾਂ ਕਿ 20-25 ਆਦਮੀਆਂ ਦਾ ਇਕ 'ਮਾਬ' ਆਪਣੀ ਵੱਲ ਆਉਂਦਾ ਵੇਖਿਆ। ਹੈਰਾਨ ਸਾਂ ਏਨੇ ਸਾਰੇ ਲੋਕ ਏਸ ਵੇਲੇ ਕਿੱਧਰ ਆ ਗਏ! ਬਾਹਰ ਪਹਿਰੂਏ ਹੋਣ ਕਰਕੇ ਸੰਦੇਹ ਦਾ ਕੋਈ ਕਾਰਨ ਸੀ। ਬਹੁਤਾ ਚਾਨਣ ਨਾ ਹੋਣ ਕਰਕੇ ਇਸ ਇਕੱਠ ਨੂੰ ਸਮੁੱਚੇ ਤੌਰ ਤੇ ਨਾ ਪਛਾਣ ਸਕਿਆ। ਉਨ੍ਹਾਂ ਦੀ ਬੋਲ ਬਾਣੀ ਤੋਂ ਵੀ ਕੋਈ ਅੰਦਾਜ਼ਾ ਨਾ ਲੱਗ ਸਕਿਆ। ਤਦੇ ਖ਼ਬਰ ਜੋ ਵਜ਼ਨੀ ਤੇ ਚੌੜੇ ਚੱਕਲੇ ਸਰੀਰ ਵਾਲੇ ਗੁਰਦੇਵ ਸਿੰਘ ਮਦਾਰ ਨੇ ਮੈਨੂੰ ਜੱਫੀ ਵਿਚ ਲੈ ਲਿਆ। ਇਸ ਦੇ ਉਪਰੰਤ ਕਰਨੈਲ ਨਾਲ ਬਗਲਗੀਰ ਹੋ ਗਿਆ। ਤਾਂ ਅੱਜ 10.11.84 ਸੀ, ਇਹਨਾਂ ਦੇ ਕੇਸ ਦੇ ਫ਼ੈਸਲੇ ਦਾ ਦਿਨ। ਪਤਾ ਲੱਗ ਗਿਆ ਕਿ ਅਮ੍ਰਿਤਸਰ ਕਲਾਂ ਵਾਲੇ ਕਤਲ ਕੇਸ ਵਿਚ ਜਿਨ੍ਹਾਂ 5 ਜਣਿਆਂ ਤੇ ਕੇਸ ਘੂਕਦਾ ਸੀ, ਉਹ ਸਾਰੇ ਹੀ ਰਿਹਾਅ ਹੋ ਗਏ ਸਨ ਸਰਸੇ ਦੀ ਅਦਾਲਤ ਵਿਚੋਂ। ਸਤਿਗੁਰੂ ਦੀ ਕਿਰਪਾ ਅਤੇ ਸ਼ੁਕਰਾਨੇ ਵਾਸਤੇ ਆਏ ਹਨ।

ਉਹ ਨਵੀਂ ਕੋਠੀ ਦਾ ਵਿਹੜਾ ਲੰਘ ਗਏ। ਪਿੱਛੋਂ ਗੁਰਦੇਵ ਸਿੰਘ ਵੈਦ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਸੰਗੀਤ ਸੁਣਦੇ ਨਾਮ ਸਿਮਰਨ ਕਰ ਰਹੇ ਸਨ। ਉਹ ਬੋਲੇ ਨਹੀਂ ਤੇ ਉਹਨਾਂ ਨੇ ਮੂੰਹ ਨੂੰ ਹੱਥ ਲਾਕੇ ਇਨ੍ਹਾਂ ਨੂੰ ਪ੍ਰਸ਼ਾਦ ਛਕਣ ਦਾ ਇਸ਼ਾਰਾ ਕੀਤਾ। ਜਦੋਂ ਇਹਨਾਂ ਸਭ ਨੇ ਨਮਸਕਾਰ ਕਰ ਲਈ।

ਸੰਤ ਪੂਰਬਾ ਨੇ ਦੱਸਿਆ: ਇਹਨਾਂ ਨੂੰ ਜੇਲ੍ਹ ਗਿਆਂ ਅੱਜ ਪੂਰਾ ਸਾਲ ਹੋ ਗਿਆ। ਸਤਿਗੁਰੂ ਜੀ ਨੇ ਤਾਂ ਆਪਣੇ ਇਹਨਾਂ ਅੰਗ ਰਖਿਅਕਾਂ ਦੀ ਪੈਰਵੀ ਨਹੀਂ ਕੀਤੀ ਤਾਂ ਕਿ ਮਹਾਰਾਜ ਬੀਰ ਸਿੰਘ ਜੀ ਨਾਲ ਵਿਗਾੜ ਨਾ ਪੈ ਜਾਏ, ਪਰ ਇਹਨਾਂ ਦਾ ਇਕ ਮਿੱਤਰ ਜਿਸ ਨੂੰ ਕਦੇ ਇਹਨਾਂ ਬੜੀ ਮੁਸੀਬਤ ਵਿਚੋਂ ਛੁਡਾਇਆ ਸੀ, ਬੀੜ ਦੇ ਸ. ਸੰਤਾ ਸਿੰਘ ਦੇ ਸਪੁੱਤਰ ਸ. ਗੁਰਦੇਵ ਸਿੰਘ ਨੇ ਆਪਣੇ ਤੌਰ ਤੇ ਭੱਜ-ਨੱਠ ਕੀਤੀ ਅਤੇ ਅੱਜ ਇਹ ਰਿਹਾਅ ਹੋ ਕੇ, ਏਥੇ ਹੀ ਰਹਿੰਦੇ ਆਪਣੇ ਪਰਵਾਰਾਂ ਨੂੰ ਆ ਮਿਲਣਗੇ।

ਸਿੰਘਾਂ ਨੇ ਹੌਂਸਲੇ ਬੁਲੰਦ ਰੱਖੇ, ਸਤਿਗੁਰੂ ਜੀ ਤੇ ਸਿਦਕ ਕਾਇਮ ਰਖਿਆ ਅਤੇ ਅੱਜ ਚਰਨਾਂ ਵਿਚ ਪਹੁੰਚ ਕੇ ਤਸੱਲੀ ਅਨੁਭਵ ਕੀਤੀ ਹੈ। ਡੇਰੇ ਵਾਲੇ ਸਾਰੇ ਸਿੰਘ ਹੀ ਪ੍ਰਸੰਨਤਾ ਅਨੁਭਵ ਕਰਦੇ ਹਨ। ਕੁਝ ਤਾਂ ਐਉਂ ਮਹਿਸੂਸ ਕਰਦੇ ਹਨ ਜਿਵੇਂ ਇਹਨਾਂ ਦੇ ਸਾਰੇ ਫਿਕਰ ਲੱਥ ਗਏ ਹੋਣ।

## 11 ਨਵੰਬਰ 1984, ਐਤਵਾਰ

## ਲੋਹਗੜ ਠਾਕਰਾਂ (ਫ਼ਿਰੋਜ਼ਪੁਰ)

ਕੱਲ੍ਹ ਠਾਕੁਰ ਦਲੀਪ ਸਿੰਘ ਜੀ ਤੋਂ ਘਰ ਦੇ ਹਾਲਾਤ ਸਹੀ ਜਾਣ ਕੇ ਅਤੇ ਦਿੱਲੀ ਵਾਲਿਆਂ ਦਾ ਮੇਰੇ ਪ੍ਰਤੀ ਫ਼ਿਕਰ ਸੁਣ ਕੇ ਮੈਨੂੰ ਆਪਣੀਆਂ ਪੰਜਾਬ ਵਿਚ ਵਿਆਹੀਆਂ ਲੜਕੀਆਂ ਦੀ ਸੰਭਾਵਿਤ ਚਿੰਤਾ ਦਾ ਚੇਤਾ ਆਇਆ ਅਤੇ ਭੈਣੀ ਸਾਹਿਬ ਕੱਲ੍ਹ ਸ਼ਾਮ ਦੇ ਦੀਵਾਨ ਦੇ ਸਮੇਂ ਮੈਂ ਸਤਿਗੁਰੂ ਜੀ ਨੂੰ ਆਪਣਾ ਪ੍ਰੋਗਰਾਮ ਦੱਸਿਆ ਕਿ ਕੱਲ੍ਹ ਫ਼ਿਰੋਜ਼ਪੁਰ ਜ਼ਿਲ੍ਹੇ ਵਿਚ ਲੋਹਗੜ੍ਹ ਠਾਕਰਾਂ ਜਾਵਾਂਗਾ ਜਿੱਥੇ ਮੇਰੀ ਦੂਜੀ ਲੜਕੀ ਅਵਿਨਾਸ਼ ਸ. ਸੂਰਤ ਸਿੰਘ ਰੰਧਾਵੇ ਵੱਲ ਵਿਵਾਹਿਤ ਹੈ ਅਤੇ ਪਰਸੋਂ ਕੋਟ ਬਾਦਲ ਖ਼ਾਂ (ਜਲੰਧਰ) ਛੋਟੀਓਂ ਵੱਡੀ ਲੜਕੀ ਇੰਦੂ ਸੁਪਤਨੀ ਸ. ਸੁੱਚਾ ਸਿੰਘ ਹੁਰਾਂ ਨੂੰ ਦੱਸ ਕੇ ਆਉਂਦਾ ਹਾਂ ਕਿ ਦਿੱਲੀ ਵਿਚ ਸਾਰਾ ਪਰਵਾਰ ਠੀਕ ਠਾਕ ਹੈ।

ਅੱਜ ਸਵੇਰੇ ਸ੍ਰੀ ਭੈਣੀ ਸਾਹਿਬ ਆਸਾ ਦੀ ਵਾਰ ਸੁਣ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ, ਉਥੋਂ ਲੁਧਿਆਣੇ ਆਉਣ ਵਾਲੀ ਬੱਸ 8 ਵਜੇ ਲੈ ਕੇ 12.30 ਵਜੇ ਲੋਹਗੜ੍ਹ ਠਾਕਰਾਂ ਜਾ ਉਤਰਿਆ। ਰਾਹ ਵਿਚ ਸੰਤਾਪ ਗ੍ਰਸਤ ਪੰਜਾਬ ਦੀਆਂ ਮੰਡੀਆਂ ਵਿਚ ਕਮਜ਼ੋਰ ਫ਼ਸਲ ਦੇ ਬਾਵਜੂਦ ਸਾਰੀਆਂ ਮੰਡੀਆਂ ਖ਼ਾਲੀ ਅਤੇ ਸਟੋਰ ਅਤੇ ਸ਼ੈਲਰ ਝੋਨੇ ਦੀਆਂ ਬੋਰੀਆਂ ਨਾਲ ਆਫਰੇ ਪਏ ਸਨ। ਅਨੇਕਾਂ ਥਾਵਾਂ ਉੱਤੇ ਪਲਾਸਟਿਕ ਦੀਆਂ ਕਾਲੀਆਂ ਤਰਪਾਲਾਂ ਵੀ ਨਹੀਂ ਸੀ। ਸਾਰੇ ਸਫ਼ਰ ਵਿਚ ਦੇਖਿਆ ਕਿ ਲੋਕ ਬੇ-ਖੌਫ਼, ਬੇ-ਖ਼ਤਰੇ ਆ-ਜਾ ਰਹੇ ਹਨ। ਦਿੱਲੀ ਬਾਰੇ ਸੱਚ-ਝੂਠ ਦੀਆਂ ਬਹੁਤ ਖ਼ਬਰਾਂ ਹਨ ਜੋ ਵੀ ਕੋਈ ਦੋ ਦਿਨ ਘਰ ਨਹੀਂ ਪਰਤਦਾ, ਉਸ ਨੂੰ ਦਿੱਲੀ ਜਾਂ ਸਫ਼ਰ ਵਿਚ ਮਾਰ ਦਿੱਤਾ ਗਿਆ ਧੁਮਾਇਆ ਜਾਂਦਾ ਹੈ। ਦੂਜੇ ਤੀਜੇ ਦਿਨ ਉਹ ਵਿਅਕਤੀ ਪ੍ਰਗਟ ਹੋ ਜਾਂਦਾ ਹੈ।

## 13 ਨਵੰਬਰ 1984, ਮੰਗਲਵਾਰ

## ਸ੍ਰੀ ਭੈਣੀ ਸਾਹਿਬ

ਕਲ੍ਹ ਦਿਨੇ ਮੈਂ ਛੋਟੀ ਲੜਕੀ ਦੇ ਪਿੰਡ ਕੋਟ ਬਾਦਲ ਖਾਂ ਆ ਰਿਹਾ ਸਾਂ ਅਤੇ ਸਵੇਰੇ 7 ਵਜੇ ਹੀ ਉਥੋਂ ਚੱਲ ਨੂਰ ਮਹਿਲ, ਅਤੇ ਇਥੋਂ ਬੱਸ ਬਦਲ ਲੁਧਿਆਣੇ ਫੇਰ ਇਥੋਂ ਨੰਗਲ ਜਾਂਦੀ ਬੱਸ ਕਟਾਣੀ ਤੱਕ ਲੈ, ਜਿਉਂ ਹੀ ਉਤਰਿਆ, ਅਜੇ 9.30 ਹੀ ਵੱਜੇ ਸਨ ਕਿ ਮੈਨੂੰ ਸੰਤ ਤਰਸੇਮ ਸਿੰਘ ਗੁਰੂ ਕਾ ਸਕੱਤਰ, ਸੰਤ ਸਤਨਾਮ ਸਿੰਘ, ਗੁਰੂ ਕਾ ਲਾਂਗਰੀ, ਸੰਤ ਰਘਬੀਰ ਸਿੰਘ ਦੁਆਰਾ ਚਲਾਈ ਜਾਂਦੀ ਕਾਰ ਵਿਚ ਬੈਠੇ ਮਿਲ ਗਏ ਅਤੇ ਨਿਮੰਤ੍ਰਣ ਮਿਲ ਗਿਆ ਕਾਰ ਵਿਚ ਬੈਠਣ ਦਾ।

ਮੇਰੇ ਲਈ ਸਭ ਤੋਂ ਪਹਿਲੀ ਅਤੇ ਖ਼ੁਸ਼ੀ ਵਾਲੀ ਖ਼ਬਰ ਇਹ ਸੀ ਕਿ ਮੇਰੀ ਭੂੰਤਰ ਵਾਲੀ ਲੜਕੀ ਕੁਲਵੰਤ-ਕੁੱਕੂ ਬੱਚਿਆਂ ਸਮੇਤ ਭੈਣੀ ਸਾਹਿਬ ਆਈ ਹੋਈ ਸੀ।

ਪੂਰਬਾ ਨੇ ਇਕ ਵਾਰ ਮੈਨੂੰ ਦੱਸਿਆ ਕਿ ਜੇ ਦਿੱਲੀ ਵਾਲੇ -ਸ. ਹੰਸਪਾਲ ਅਤੇ ਸ. ਮਨਚੰਦਾ ਜੋ ਚੜ੍ਹਾਵਾ ਮੱਥਾ ਟਿਕਦਾ ਹੈ, ਉਸ ਵਿਚੋਂ ਭੀ ਨਾ ਲੈਣ ਤਾਂ ਮੈਂ ਗੁਰੂ ਘਰ ਦੇ ਹਰ ਪ੍ਰਕਾਰ ਦੇ ਖ਼ਰਚ ਚਲਾ ਸਕਦਾ ਹਾਂ ਅਰਥਾਤ ਇਹ ਦੋ ਆਦਮੀ ਰਕਮਾਂ ਆਉਣ ਤੋਂ ਪਹਿਲੋਂ ਹੀ ਖੂਹ ਖਾਤੇ ਤਿਆਰ ਰੱਖਦੇ ਹਨ। ਏਧਰ ਅੱਜ ਮਾਤਾ ਜੀ ਦੀ ਸਤਿਗੁਰੂ ਜੀ ਦੇ ਅਤਿ ਨਿਕਟ ਵਰਤੀਆਂ ਤੋਂ ਸੁਣਕੇ ਉਹਨਾਂ ਦੀ ਸਾਧ ਸੰਗਤ ਵੱਲ ਪਹੁੰਚ ਦੀ, ਪਹਿਲਾਂ ਮਿਲਦੀਆਂ ਸੋਆਂ ਦੀ ਪੁਸ਼ਟੀ ਹੋ ਗਈ।

ਸੰਤ ਤਰਸੇਮ ਸਿੰਘ ਤੋਂ ਪਤਾ ਲਗਾ ਕਿ ਪਿੰਡ ਮਜਾਲੀਆਂ ਦੇ ਸੰਤ ਅਮਰ ਸਿੰਘ ਨੇ ਅੱਜ ਅਖੰਡ ਪਾਠ ਦੇ ਭੋਗ ਸਮੇਂ ਸਤਿਗੁਰਾਂ ਦੇ ਚਰਨ ਪੁਆਏ ਸਨ। ਦੁੱਧ ਦਾ ਗੜਵਾ ਅਤੇ ਸੇਬ ਉਥੋਂ ਪ੍ਰਾਪਤ ਹੋਏ ਸਨ। ਸੱਚੇ ਪਾਤਸ਼ਾਹ ਜੀ ਦੀ ਗੱਡੀ ਮੇਰੇ ਕਟਾਣੀ ਉਤਰਨ ਤੋਂ ਪਹਿਲੋਂ ਭੈਣੀ ਸਾਹਿਬ ਨੂੰ ਆ ਗਈ ਸੀ। ਤਰਸੇਮ ਸਿੰਘ ਨੇ ਸਾਰੀ ਜ਼ਮੀਨ ਵੱਲ ਜੋ ਡੇਰੇ ਦੀ ਏਥੇ ਬਣੀ ਹੈ, ਝਾਤ ਪੁਆ ਕੇ ਦੱਸਿਆ ਕਿ ਪ੍ਰਤੀ ਕਿਲੇ 45000/= ਸਤਿਗੁਰੂ ਜੀ ਨੇ ਇਸ ਪਾਸਿਓਂ ਵੀ ਸਿਖਰ ਕਰ ਦਿੱਤੀ ਹੈ। ਜ਼ਮੀਨ ਸਾਰੀ ਹੀ ਬਹੁਤ ਵਧੀਆ ਹੈ।

ਘਰ ਆਇਆਂ ਪੂਰਬਾ ਕੇ ਘਰ ਪੁੱਤਰੀ ਕੁਲਵੰਤ ਤੇ ਦੋਹਤਾ-ਦੋਹਤੀਆਂ ਮਿਲੇ। ਕੁੜੀ ਨੇ ਗਲੇਡੂ ਭਰ ਲਏ: ਪਿਤਾ ਜੀ ਜੋ ਕੁਝ ਭੂੰਤਰ ਵਿਚ ਹੋਇਆ ਹੈ, ਉਹ ਵੇਖ ਕੇ ਤਾਂ ਅਸੀਂ ਪੱਥਰ ਹੀ ਹੋ ਗਏ। ਸ਼ਰਾਰਤੀ ਪਹਾੜੀਏ ਦੰਗਾ ਜੱਥਾ ਬਣ ਕੇ ਸਕੂਟਰਾਂ, ਟ੍ਰੱਕਾਂ 'ਚੋਂ ਪੈਟਰੋਲ/ਡੀਜ਼ਲ ਕੱਢ ਕੇ ਸਾੜ ਰਹੇ ਸਨ ਅਤੇ ਘੱਟ ਗਿਣਤੀ ਸਿੱਖ ਆਪਣੇ ਸੌਹੇਂ ਦੁਕਾਨਾਂ ਲੁਟੀਂਦੀਆਂ, ਅੱਗਾਂ ਲਗਦੀਆਂ ਵੇਖ ਰਹੇ ਸਨ। ਪਰ ਸਾਨੂੰ ਬਚਾਣ ਵਾਲੇ ਵੀ ਹਿੰਦੂ ਸਨ, ਕੀ ਪਹਾੜੀਏ, ਕੀ ਦੂਜੇ। ਮੇਰੀ ਪਹਾੜਨ ਭੈਣ





ਨਿਰਮਲਾ ਨੇ ਬੜੀ ਮੱਦਦ ਕੀਤੀ, ਜਿਨ੍ਹਾਂ ਦੇ ਘਰ ਵਿਚ ਅਸੀਂ ਕਿਰਾਏਦਾਰ ਸਾਂ ਉਹ ਚੜ੍ਹੇ ਬੁਖ਼ਾਰ ਵੀ 7 ਦਿਨ, ਦਿਨ-ਰਾਤ ਪਹਿਰਾ ਦਿੰਦੇ ਰਹੇ। ਪਰਸੋਂ ਤੁਸੀਂ ਚਲੇ ਗਏ, ਮੈਂ ਬੱਚਿਆਂ ਨਾਲ ਹਵਾਈ ਜਹਾਜ਼ ਤੇ ਆ ਗਈ। ਇਕ ਦਮ ਚਿੱਤ ਉਪਰਾਮ ਹੋ ਗਿਆ। ਸਾਡੀ ਮਰਫ਼ੀ, ਫਿਲਪ ਅਤੇ ਓਰੀਅਨ ਦੇ ਦਰਜਨਾਂ ਰੇਡੀਓ ਲੁੱਟੇ ਗਏ, ਰਿਪੇਅਰ ਲਈ ਆਏ ਵੀ ਉਠਾਏ ਗਏ। ਦੁਕਾਨ ਇਕ ਦਮ ਸਾਫ਼ ਕਰ ਦਿੱਤੀ ਗਈ। ਹੁਣ ਕਿਵੇਂ ਤੁਰਨਾ ਹੈ, ਕੀ ਕਰਨਾ ਹੈ, ਸਤਿਗੁਰੂ ਹੀ ਜਾਣਦਾ ਹੈ। ਵੀਰਵਾਰ ਨੂੰ ਉਹ ਵੀ ਆ ਰਹੇ ਹਨ, ਤਦ ਤੱਕ ਕਿਤੇ ਨਾ ਜਾਓ।

ਪਿਆਰੀ ਧੀ ਦੀ ਦਰਦ ਰੰਜਾਣੀ ਕਹਾਣੀ ਸੁਣ ਕੇ ਅਸੀਂ ਧੀਰਜ ਦੇਣ ਬਿਨਾਂ ਹੋਰ ਕੀ ਕਰ ਸਕਦੇ ਸਾਂ: ਹੌਂਸਲਾ ਨਾ ਹਾਰੋ, ਤੂਫ਼ਾਨ ਸੀ ਆਇਆ ਅਤੇ ਲੰਘ ਗਿਆ। ਦੁਨੀਆਂ ਨੂੰ ਹਾਲਾਤ ਨਾਲ ਸਮਝੌਤਾ ਕਰਨਾ ਹੀ ਪਵੇਗਾ।

ਪੁੱਤਰੀ ਤੋਂ ਸ. ਧਨਵੰਤ ਸਿੰਘ ਦੀ ਮ੍ਰਿਤੂ ਦੀ ਤਸਦੀਕ ਹੋ ਗਈ।

ਸਤਿਗੁਰੂ ਜੀ ਇਸ਼ਨਾਨ ਕਰਨ ਲਈ ਤਿਆਰ ਸਨ ਜਦੋਂ ਮੈਂ ਆਪ ਜੀ ਦੀ ਸੇਵਾ ਵਿਚ ਪਹੁੰਚਾ। ਕੁੱਕੂ ਨੂੰ ਇਸ ਤੋਂ ਪਿਛੋਂ ਹੀ ਮਿਲਿਆ ਸਾਂ। ਪੂਰਬੇ ਨੇ ਦੱਸਿਆ ਕਿ ਆਪ ਇਸ਼ਨਾਨ ਕਰਨ ਹੀ ਵਾਲੇ ਹਨ। ਮੈਂ ਵੇਖਿਆ ਸੱਚੇ ਪਾਤਸ਼ਾਹ ਆਪਣੇ ਧੁੱਪੇ ਸ਼ਨਾਨ ਕਰਨ ਵਾਲੇ ਥਾਂ ਉਪਰ ਕੁਰਸੀ ਤੇ ਬੈਠੇ ਅਜੇ ਵੀ ਅਖ਼ਬਾਰ ਪੜ੍ਹ ਰਹੇ ਸਨ। ਮੈਨੂੰ ਅੱਜ ਦੇ 'ਅਜੀਤ' ਦਾ ਸੰਪਾਦਕੀ ਅਤੇ ਸ. ਅਜੀਤ ਸਿੰਘ ਸਰਹੱਦੀ ਦਾ ਲੇਖ, 'ਖੇਤਰਵਾਦ ਬਨਾਮ ਰਾਸ਼ਟਰਵਾਦ' ਪੜ੍ਹਨ ਲਈ ਆਗਿਆ ਕੀਤੀ ਅਤੇ ਮੇਰੀ ਨਮਸਕਾਰ ਪਰਵਾਨ ਕਰਦਿਆਂ ਹੀ ਆਪ ਜੀ ਇਸ਼ਨਾਨ ਲਈ ਕੁਰਸੀਓਂ ਉਠ ਬੈਠੇ। ਇਸ ਮੌਕੇ ਪੂਰਬਾ ਅਤੇ ਗੁਰਤੇਜ ਸਿੰਘ ਹੀ ਕੋਲ ਸਨ-ਮੈਂ ਚਲਾ ਆਇਆ।

11.30 ਵਜਦੇ ਨੂੰ ਸੰਤ ਸਵਰਨ ਸਿੰਘ ਲੁਧਿਆਣਵੀ ਦੀ ਗੱਡੀ ਦਿੱਲੀ ਦੀਆਂ ਕੁਝ ਅਹਿਮ ਸਵਾਰੀਆਂ ਹਵਾਈ ਅੱਡਿਓਂ ਲੈ ਕੇ ਆ ਗਈ। ਇਹ ਸਨ ਸ. ਹੰਸਪਾਲ, ਸ. ਸੁਰਿੰਦਰ ਸਿੰਘ ਮਨਚੰਦਾ ਤੇ ਉਹਦਾ ਢਾਈ ਸਾਲਾ ਬੱਚਾ, ਸੰਤ ਬਲਵੰਤ ਸਿੰਘ, ਸੰਤ ਮਹਿੰਦਰ ਸਿੰਘ ਅਤੇ ਸੰਤ ਪ੍ਰੀਤਮ ਸਿੰਘ ਤਿੰਨੇ ਬਾਲੀ ਨਗਰ, ਅਸੀਂ ਤਾਂ ਸਮਝੋ ਦਿੱਲੀ ਦੇ ਹੀ ਦਰਸ਼ਨ ਪਾ ਲਏ। ਗੱਲਾਂ ਕਰਨ ਤੋਂ ਮਾਲੂਮ ਹੋਇਆ ਕਿ ਪ੍ਰੀਤਮ ਸਿੰਘ ਬਾਲੀ ਨਗਰ ਦੀ ਫੈਕਟਰੀ ਸੜਨ ਤੋਂ ਇਲਾਵਾ ਬਾਲੀ ਨਗਰ ਵਾਲਿਆਂ ਦਾ ਹੋਰ ਕੋਈ ਨੁਕਸਾਨ ਨਹੀਂ ਹੋਇਆ। ਬਾਕੀ ਗੱਲਾਂ ਜਾਂ ਖ਼ਬਰਾਂ ਉਹੋ ਸਨ, ਜੋ ਅਸੀਂ ਪਹਿਲਾਂ ਸੁਣ ਚੁੱਕੇ ਸਾਂ।

ਪ੍ਰਸ਼ਾਦਾ ਪਾਣੀ ਛਕ ਕੇ 12. 15 ਵਜੇ ਇਹ ਸਾਰੇ ਦਰਸ਼ਨਾਂ ਨੂੰ ਗਏ ਤਾਂ ਸੁਭਾਵਕ ਹੀ ਸਤਿਗੁਰੂ ਜੀ ਨੂੰ ਆਪਣੇ ਪ੍ਰੇਮੀ ਸਿੱਖਾਂ ਨੂੰ ਵੇਖ ਬੜੀ ਖ਼ੁਸ਼ੀ ਹੋਈ। ਮੇਰੇ ਪਾਸ ਇਕ ਸਨੈਪ ਖ਼ਾਲੀ ਸੀ। ਫੋਟੋ ਲੈਣੀ ਚਾਹੀ ਤਾਂ ਸਤਿਗੁਰਾਂ ਬਚਨ ਕੀਤਾ: 'ਅੱਜ

ਮੇਰਾ ਮੂਡ ਨਹੀਂ ਤੇ ਮੇਰੇ ਪਾਸ ਮਾਲਾ ਵੀ ਨਹੀਂ।' ਸਤਿਗੁਰੂ ਜੀ ਅਜੇ ਹੁਣੇ ਤਾਂ ਉਠ ਕੇ ਆਏ ਸਨ ਆਰਾਮ ਕਮਰਿਓਂ।

ਸਤਿਗੁਰੂ ਜੀ ਨੇ ਆਪਣੇ ਦੰਦਾਂ ਬਾਰੇ ਹੰਸਪਾਲ ਜੀ ਤੋਂ ਪੁੱਛਿਆ: ਉਹ ਤਾਂ ਸੱਚੇ ਪਾਤਸ਼ਾਹ ਅਸੀਂ ਨਹੀਂ ਲਿਆ ਸਕੇ, ਕੱਲ੍ਹ ਤਕ ਤਿਆਰ ਨਹੀਂ ਸਨ ਹੋਏ। ਹਰਦੀਪ ਸਿੰਘ ਹੱਥ ਭੇਜਾਂਗੇ। ਹਾਲਾਤ ਕਈ ਵਾਰ ਸਹਿਨਸ਼ਾਹਾਂ ਤੋਂ ਵੀ ਉਤੋਂ ਦੀ ਵਗ ਜਾਂਦੇ ਹਨ ਸਤਿਗੁਰੂ ਜੀ ਲਗਭਗ 15 ਕੁ ਦਿਨਾਂ ਤੋਂ ਡੈਂਚਰ ਦੀ ਇੰਤਜ਼ਾਰ ਵਿਚ ਹਨ। (ਮਾਪ ਤਾਂ ਡਾ. ਵੋਹਰੇ ਨੇ ਭੇਜਿਆ ਸੀ; ਬਣ ਕੇ ਆਉਣੇ ਸਨ ਦਰਿਆ ਗੰਜ ਦਿੱਲੀ ਤੋਂ)। ਖਲੇ ਖਲੋਤਿਆਂ ਹੀ ਸਭ ਦੀ ਨਮਸਕਾਰ ਲੈ ਸਤਿਗੁਰੂ ਜੀ ਹੰਸਪਾਲ ਨੂੰ ਨਾਲ ਲੈ ਕੇ ਧੁੱਪੇ ਸ਼ਨਾਨ ਕਰਨ ਪਧਾਰੇ।

ਦਿੱਲੀ ਵਾਲੇ ਤਾਂ ਦਰਸ਼ਨ ਲਾਭ ਲੈਣ ਗਏ ਹੋਏ ਸਨ। ਏਧਰ ਸਤਿਗੁਰੂ ਜੀ ਦੇ ਦਰਸ਼ਨਾਂ ਦੀ ਇੰਤਜ਼ਾਰ ਵਿਚ ਇਕ ਕਲੀਨ ਸ਼ੇਵਡ ਨੌਜਵਾਨ ਸ. ਸੁਰਿੰਦਰ ਪਾਲ ਸਿੰਘ, ਜੋ ਹੇਗ ਹਾਲੈਂਡ ਦੀ ਰਾਜਧਾਨੀ ਵਿਚ ਰਹਿੰਦਾ, ਪਰ ਅੱਜ ਕਲ੍ਹ ਲੁਧਿਆਣੇ ਆਇਆ ਹੋਇਆ ਹੈ, ਆਪਣੇ ਮਾਮੇ ਸ. ਇੰਦਰ ਸਿੰਘ ਚਵਿੰਗ ਬਾਜਵਿਆਂ (ਸਿਆਲਕੋਟ) ਨੂੰ ਨਾਲ ਲੈ ਕੇ ਗੁਰੂ ਕੇ ਦਰਸ਼ਨਾਂ ਨੂੰ ਆਇਆ ਹੋਇਆ ਸੀ। ਨਰਿੰਦਰ ਸਿੰਘ ਨਾਮੀ ਇਕ ਸੱਜਣ ਵੀ ਲੁਧਿਆਣੇ ਤੋਂ ਆਇਆ ਸੀ, ਭਾਵੇਂ ਉਸ ਦਾ ਜਨਮ ਨਗਰ ਭੈ: ਸਾ: ਹੀ ਹੈ। ਸ਼ਾਇਦ ਇਹ ਨੌਜਵਾਨ ਸ. ਸਾਧੂ ਸਿੰਘ (ਸਵਰਗਵਾਸੀ) ਦਾ ਲੜਕਾ ਹੈ। ਸ਼ੁਕੀਨ ਬਾਂਕਾ ਜਾਪਦਾ ਚਿੱਟੀਆਂ ਮੁੱਛਾਂ ਵਾਲਾ ਨੰਬਰਦਾਰ ਸ਼ਾਦੀ ਰਾਮ ਵੀ ਭੈ: ਸਾ: ਦਾ ਹੀ ਸੀ। ਇਹਨਾਂ ਸਭ ਨੇ ਵੀ ਪੂਰਬਾ ਹੱਥ ਦਰਸ਼ਨ ਕਰਨ ਲਈ ਸੁਨੇਹਾ ਭੇਜਿਆ ਹੋਇਆ ਸੀ।

ਦਿੱਲੀਓਂ ਆਇਆਂ ਨੇ 1.45 ਲੁਧਿਆਣੇ ਨੂੰ ਵਾਪਸੀ ਕਰ ਲਈ। ਉਹ ਕਿਸੇ ਐਕਸਪ੍ਰੈਸ ਤੇ ਰਾਤ ਤੱਕ ਦਿੱਲੀ ਪੁਜਣਾ ਚਾਹੁੰਦੇ ਸਨ।

ਸ. ਮਨਚੰਦਾ ਦੀ ਗੱਲਬਾਤ ਤੋਂ ਪਤਾ ਲੱਗਾ ਕਿ ਯੂ. ਪੀ. ਦੇ ਸ਼ਹਿਰ ਦੇ ਸ. ਗੁਲਾਬ ਸਿੰਘ ਹਾਰਟ ਅਟੈਕ ਨਾਲ 9.11.84 ਨੂੰ ਪੂਰੇ ਹੋ ਗਏ। ਇਹ ਸ. ਰਜਿੰਦਰ ਸਿੰਘ ਅਸ਼ੋਕਾ ਬਿਸਕੁਟ ਵਾਲਿਆਂ ਦੇ ਸਹੁਰਾ ਸਨ। ਇਹਨਾਂ ਦਾ ਸਸਕਾਰ ਕੱਲ੍ਹ ਕੀਤਾ ਗਿਆ।

ਸਤਿਗੁਰੂ ਜੀ ਦੇ ਦਰਸ਼ਨ ਅੱਜ ਕਥਾ ਸਮੇਂ ਨਹੀਂ ਹੋਏ। ਸੰਭਵ ਹੈ ਕੁਝ ਸਮਾਂ ਦਿੱਲੀ ਵਾਲਿਆਂ ਨਾਲ ਅਤੇ ਕੁਝ ਲੁਧਿਆਣੇ ਵਾਲਿਆਂ ਨਾਲ ਬੀਤਿਆ ਹੋਵੇ। ਕਥਾ ਉਪਰੰਤ ਨਾਮ ਸਿਮਰਨ ਅਤੇ ਫਿਰ 3.30 ਵਜੇ ਕੀਰਤਨ ਦਰਬਾਰ ਪ੍ਰਾਰੰਭ ਹੋਇਆ। ਜਦੋਂ 4.05 ਤੇ ਅਰਦਾਸ ਹੋਈ ਤਾਂ ਸੱਚੇ ਪਾਤਸ਼ਾਹ ਕੋਠੀ ਜਾਂਦਿਆਂ ਜਾਂਦਿਆਂ ਮੁੜ ਕੇ ਆਗਰੇ ਵਾਲੇ ਸ. ਹਰਭਜਨ ਸਿੰਘ ਅਤੇ ਨਾਲ ਹੀ ਸ. ਪ੍ਰਦੂਮਨ





ਸਿੰਘ ਲੁਧਿਆਣੇ ਵਾਲਿਆਂ ਨੂੰ ਕੋਠੀ ਅੰਦਰ ਬੁਲਾ ਲਿਆ। ਨਾਲ ਹੀ ਮੈਨੂੰ ਵੀ ਆਵਾਜ਼ ਵੱਜ ਗਈ। ਪੂਰਬੀ ਘਾਹ ਖਿੱਤੇ ਵਿਚ ਅਸੀਂ ਤ੍ਰੈਵੇਂ ਬੈਠੇ ਹੋਏ ਸਾਂ ਕਿ ਸੱਚੇ ਪਾਤਸ਼ਾਹ ਪੁਰਾਣੀ ਕੋਠੀ ਦੇ ਆਪਣੇ ਕਮਰੇ ਵਿਚੋਂ ਆ ਕੇ ਨਿੱਕੇ ਜਿਹੇ ਵਿਛੇ ਆਸਣ ਤੇ ਬਿਰਾਜ ਗਏ। ਸ. ਹਰਭਜਨ ਸਿੰਘ ਅੱਜ ਬੜਾ ਖੁਸ਼ ਸੀ ਕਿ ਖੁੱਲ੍ਹੇ ਦਰਸ਼ਨਾਂ ਦਾ ਸਮਾਂ ਉਸ ਨੂੰ ਮਿਲਿਆ ਹੈ। ਪਤਾ ਲੱਗਾ ਕਿ ਆਗਰੇ ਵਿਚ ਸਿੱਖਾਂ ਨਾਲ ਕੋਈ ਦੁਰ-ਵਿਵਹਾਰ ਨਹੀਂ ਹੋਇਆ। ਸਤਿਗੁਰੂ ਜੀ ਦੇ ਪੁੱਛਣ ਤੇ ਹਰਭਜਨ ਸਿੰਘ ਹੁਰਾਂ ਦੱਸਿਆ ਕਿ ਉਹ ਅਰਸਾ 4 ਸਾਲ ਤੋਂ ਇਕ ਐਸੀ ਫਰਨਿਸ ਬਣਾਉਣ ਦੇ ਚੱਕਰ ਵਿਚ ਹਨ, ਜੋ ਕਿ ਲੇਟੈਸਟ ਖੋਜ ਦੇ ਅਨੁਸਾਰ ਤਪਣਯੋਗ ਚੀਜ਼ ਨੂੰ ਬਾਹਰੋਂ ਆਂਚ ਤੋਂ ਬਿਨਾਂ ਹੀ ਸੇਕ ਕੇ ਮਰਜ਼ੀ ਮੁਤਾਬਕ ਮੋੜ ਸਕੇਗੀ ਜਿਵੇਂ ਮੋਟਰਾਂ ਦੇ ਬੋਨਟ ਵ਼ਗੈਰਾ (ਇਹ ਮੁਮਕਿਨ ਹੈ ਕਿ ਉਹ ਹੋਰ ਵੀ ਕੋਈ ਮਾਅਰਕੇ ਦੀ ਗੱਲ ਕਰ ਰਹੇ ਹੋਣ। ਉਹਨਾਂ ਇਹਦੇ ਵਿਚ 5-7 ਟਰਾਂਜ਼ਿਸਟਰਾਂ ਦੀ ਗੱਲ ਕੀਤੀ, ਜਿਹੜੀ ਇਕੱਲੇ ਦੀ ਕੀਮਤ 18-18 ਹਜ਼ਾਰ ਰੁਪਏ ਹੋਵੇਗੀ ਅਤੇ ਹੋਰ ਅਜਿਹੀਆਂ ਟੈਕਨੀਕਲ ਗੱਲਾਂ ਕੀਤੀਆਂ ਕਿ ਜਿਨ੍ਹਾਂ ਦੀ ਮੈਨੂੰ ਤਾਂ ਕੋਈ ਸਮਝ ਨਹੀਂ ਸੀ ਆ ਰਹੀ)। ਸਤਿਗੁਰੂ ਜੀ ਨੇ ਵੀ ਗੱਲ ਨੂੰ ਤੋੜਾ ਏਥੇ ਦਿੱਤਾ: ਬਹੁਤੀ ਡਿਟੇਲ ਨਾ ਦੱਸ, ਸਾਨੂੰ ਤਾਂ ਇਹ ਕਹੋ ਕਿ ਉਹਦੇ ਤੇ ਤੇਰੀ ਲਾਗਤ ਕਿੰਨੀ ਕੁ ਆ ਜਾਊ?

"ਦੇਖੋ ਜੀ ਸੱਚੇ ਪਾਤਸ਼ਾਹ, ਲੈਣ ਜਾਈਏ ਤਾਂ ਵਿਦੇਸ਼ੀਂ ਬਣੀ ਹੋਈ ਇਸ ਚੀਜ਼ ਤੇ 17-18 ਲੱਖ ਰੁਪਏ ਲੱਗ ਜਾਣ, ਇਸ ਦੀ ਮੈਟੀਰੀਅਲ ਕਾਸਟ ਹੀ 3-4 ਲੱਖ ਰੁਪਏ ਹੋਵੇਗੀ। ਜੇ ਅਸੀਂ ਸਫ਼ਲ ਮਨੋਰਥ ਹੋ ਜਾਈਏ, ਫਿਰ ਤਾਂ ਭਾਵੇਂ ਬਣਾਉਣ ਹੀ ਇਹੋ, "ਇਲੈਕਟ੍ਰਾਨਿਕ ਫਰਨਿਸ" ਸ਼ੁਰੂ ਕਰ ਦੇਈਏ, ਪਰ ਅਜੇ ਤਾਂ ਤਜਰਬਾ ਹੀ ਹੈ। ਮੈਂ ਸਾਰੀਆਂ ਬਣਨ ਵਾਲੀਆਂ ਚੀਜ਼ਾਂ ਦੇ ਨਕਸ਼ੇ ਤਿਆਰ ਕਰ ਲਏ ਨੇ, ਇਕ ਵਾਰ ਤਾਂ ਮੇਰਾ ਜੀਅ ਕਰ ਆਇਆ ਕਿ ਟ੍ਰਾਂਜ਼ਿਸਟਰ ਵੀ ਆਪ ਹੀ ਬਣਾ ਲਈਏ, ਫਿਰ ਉਹਨਾਂ ਲਈ ਹੋਰ ਸਟੱਡੀ ਤੇ ਹੋਰ ਸਮਾਂ ਦਰਕਾਰ ਸੀ।"

ਸਤਿਗੁਰੂ ਜੀ ਦਾ, ਮੈਨੂੰ ਇਉਂ ਲੱਗੇ, ਜਿਵੇਂ ਇਹੋ ਜੀਅ ਕਰੇ ਕਿ ਇਸ ਨੂੰ 3-4 ਲੱਖ ਰੁਪਈਆ ਦੇ ਕੇ ਹੀ ਵਿਦਾ ਕੀਤਾ ਜਾਏ। ਫੁਰਮਾਇਓ ਨੇ: ਇਹਦੀ ਤੂੰ ਚਿੰਤਾ ਨਾ ਕਰ, 3-4 ਲੱਖ ਰੁਪਈਆ ਤਾਂ ਤੈਨੂੰ ਤਜਰਬੇ ਵਾਸਤੇ ਹੀ ਮਿਲ ਜਾਣਾ ਚਾਹੀਦਾ ਹੈ, ਜਿਸ ਦੀ ਮੁੜਨ ਦੀ ਉਮੀਦ ਨਾ ਕੀਤੀ ਜਾਵੇ। ਖੋਜਾਂ ਅਤੇ ਤਜਰਬਿਆਂ ਤੇ ਉਮਰਾਂ ਅਤੇ ਲਖੂਖਾਂ ਰੁਪਏ ਲਗਦੇ ਨੇ। ਜੇ ਗੱਲ ਬਣ ਜਾਏ ਤਾਂ ਬਹੁਤ ਕੁਝ ਪ੍ਰਾਪਤੀ, ਨਾ ਵੀ ਬਣੇ ਤਾਂ ਉਸ ਪਾਸੇ ਦਾ ਕੁਝ ਪੰਧ ਤਾਂ ਤਹਿ ਹੀ ਹੋ ਜਾਂਦਾ ਹੈ।

ਮੈਨੂੰ ਜਾਪਿਆ, ਸਿੱਖ ਨੇ ਵੀ ਸਮਝ ਲਿਆ ਕਿ ਉਹਦਾ ਜ਼ੁੰਮਾ ਸਤਿਗੁਰਾਂ ਲੈ ਲਿਆ ਹੈ। ਸਤਿਗੁਰੂ ਜੀ ਨੇ ਸ. ਹਰਭਜਨ ਸਿੰਘ ਆਗਰਾ ਨਿਵਾਸੀ ਨੂੰ ਬਚਨ

ਕੀਤਾ: ਰੋਜ਼ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ ਇਕ ਮਾਲਾ ਭਜਨ ਦੀ ਕਰਕੇ 40 ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਚਰਨਾਂ ਵਿਚ ਬੇਨਤੀ ਕਰਿਆ ਕਰ, ਸਤਿਗੁਰੂ ਕਿਰਪਾ ਕਰਨਗੇ।

ਏਨਾ ਕਹਿ ਸੱਚੇ ਪਾਤਸ਼ਾਹ ਉੱਠ ਖਲੇ ਹੋਏ। ਇਕ ਵਾਰ ਏਸੇ ਕੋਠੀ ਦੇ ਆਪਣੇ ਕਮਰੇ ਵਿਚ ਜਾ ਬਾਹਰ, ਕੋਠੀ ਦੇ ਪੱਛਮ ਵਿਚ ਮੱਚੀ ਹੋਈ ਵਾਲੀਵਾਲ ਦੀ ਖੇਡ ਵਿਚ ਸ਼ਾਮਲ ਹੋ ਜਾਣਗੇ।

ਮੈਂ ਸ. ਹਰਭਜਨ ਸਿੰਘ-ਪ੍ਰਦੁਮਨ ਸਿੰਘ ਨਾਲ ਕੋਠੀਓਂ ਬਾਹਰ ਨਿਕਲਿਆ। ਹਰਭਜਨ ਸਿੰਘ ਕਹਿ ਰਿਹਾ ਸੀ: ਸਤਿਗੁਰਾਂ ਤਾਂ ਕਿਰਪਾ ਕਰ ਦਿਤੀ ਹੈ, ਪਰ ਨਾਮ ਵੀ ਉਹਨਾਂ ਆਪਣੀ ਕਿਰਪਾ ਦੁਆਰਾ ਹੀ ਜਪਾ ਸਕਣਾ ਹੈ, ਸਾਡੀ ਤਾਂ ਵਾਹ ਕੋਈ ਨਹੀਂ।

ਹਰਭਜਨ ਸਿੰਘ ਹੁਰੀਂ ਤਾਂ ਸਾਥੀ ਪ੍ਰਦੁਮਨ ਸਿੰਘ ਨੂੰ ਵਰਨੀ-ਬੁੰਗੇ, ਗੋਲ ਛੱਪਰ, ਰਾਮਸਰੋਵਰ ਤੇ ਸਿਮ੍ਰਤੀ ਮੰਦਰ ਦੀ ਪਦਯਾਤਰਾ ਨੂੰ ਲੈ ਤੁਰੇ ਮੈਂ ਇਕ ਹੋਰ ਪਾਸੇ ਹੋ ਤੁਰਿਆ।

ਸ਼ਾਮੀਂ ਜਦੋਂ 6.30 ਵਜੇ ਨਵੀਂ ਕੋਠੀ ਦੇ 69 ਨੰ: ਕਮਰੇ ਵਿਚ ਗਿਆ ਤਾਂ ਉਥੇ ਸੰਗੀਤ ਸਭਾ ਜਾਰੀ ਸੀ। ਤਾਰ ਸ਼ਹਿਨਾਈ ਤੇ ਬਲਜੀਤ ਸਿੰਘ ਨੇ ਕੁਝ ਵਜਾਇਆ ਸੀ ਅਤੇ ਫੇਰ ਸਤਿਗੁਰੂ ਜੀ ਨੇ ਨੋਟੇਸ਼ਨ ਦੁਆਰਾ ਪ੍ਰਾਪਤ ਕੀਤੀ ਬੰਦਸ਼ ਬਿਹਾਗ ਦੀ ਸੁਣਾ ਕੇ, ਸਭਾ ਦਾ ਗਾਇਕੀ ਅੰਕ ਵੱਲ ਮੁੱਢ ਬੰਨ੍ਹਿਆ। ਅੱਜ ਮੋਹਣ-ਸੁਖਦੇਵ ਵੀ ਬਿਹਾਗ ਗਾਉਣ ਵਾਲੇ ਸਨ। ਮੈਂ ਅਰਜ਼ ਕੀਤੀ: ਵੱਡੇ ਕਲਾਕਾਰ ਤਾਂ ਪਿਛੋਂ ਗਾਇਆ ਕਰਦੇ ਹਨ, ਆਪ ਜੀ ਪਹਿਲਾਂ ਹੀ ਸ਼ੁਰੂ ਕਰਨ ਵਾਲੇ ਹੋ। "ਅਸੀਂ ਮਾੜੇ ਕਲਾਕਾਰਾਂ ਨੂੰ ਪਿਛੋਂ ਗਾਉਣ ਲਾਵਾਂਗੇ" ਅਤੇ ਸਤਿਗੁਰਾਂ ਮੁਸਕਰਾ ਕੇ ਭਰਵੀਂ ਸੁਰ ਵਿਚ ਧਮਾਰ ਸ਼ੁਰੂ ਕਰ ਦਿੱਤੀ ਬਿਹਾਗ ਦੀ। ਭਰਪੂਰ ਅਤੇ ਮਿੱਠੇ ਸੁਰ ਦਾ ਗਾਇਨ ਵੀ ਸਤਿਗੁਰੂ ਜਗਜੀਤ ਸਿੰਘ ਦੇ ਹਿੱਸੇ ਆਇਆ ਹੈ।

ਸਤਿਗੁਰੂ ਜੀ ਦੀ ਗਾਈ ਧਮਾਰ ਦੇ ਬੋਲ:

**ਸਥਾਈ**: *ਜਮਨਾ ਜਲ ਸਜਨੀ ਰੀ ਕੈਸੇ ਲਾਊਂ*

**ਅੰਤਰਾ**: *ਬੀਚ ਮੇਂ ਠਾਢੋ ਕ੍ਰਿਸ਼ਨ ਕਨ੍ਹੱਈਆ ਆਗੇ ਪਰਤ ਨ ਪਾਊਂ।*

**ਸੰਦਾਰੀ**: *ਆਰਸੀ ਦੇਖ ਔਰ ਮੁਖ ਦੇਖ ਮਨ ਹੀ ਮਨ ਲੱਜਾਊਂ।*

*ਅਭੋਗ: ਏਕ ਗੋਰੀ ਦੂਜੇ ਜੋਬਨ ਮਾਤੀ ਰੀਝੇ ਬਰਬਸ ਗਾਊਂ।*

ਇਸ ਸੁੰਦਰ ਬੰਦਸ਼ ਦੀ ਕਲਾਕਾਰ ਜਵਾਨਾਂ ਪ੍ਰਸੰਸਾ ਕੀਤੀ ਤਾਂ ਬਲਜੀਤ ਸਿੰਘ ਬੋਲਿਆ: ਸੱਚੇ ਪਾਤਸ਼ਾਹ ਇਸ ਤੇ ਕੋਈ ਸ਼ਬਦ ਲਗਾਈਏ!

ਹਜ਼ੂਰ ਨੇ ਫਰਮਾਇਆ: ਅੱਗੇ ਤੈਨੂੰ ਖਮਾਚ ਵਾਲੀ ਬੰਦਸ਼ ਤੇ ਸ਼ਬਦ ਦੱਸਿਆ ਸੀ, ਤੂੰ ਕਿਹੜਾ ਕੀਤਾ।

"ਕੀਤਾ ਹੈ ਜੀ, ਲਓ ਮੈਂ ਸੁਣਾਂਦਾ ਹਾਂ ਜੀ!" ਤੇ ਉਸ ਨੇ ਤਾਰ ਸ਼ਹਿਨਾਈ ਤੇ ਗਜ਼ ਖਿੱਚਿਆ। ਬਿਹਾਗ ਦੀ ਗੱਲ ਹੁੰਦਿਆਂ ਹੁੰਦਿਆਂ ਖਮਾਚ ਆ ਟਪਕੀ। ਤੁਰਤ ਇਕ ਸ਼ਾਨਦਾਰ ਬੰਦਸ਼ ਬਲਜੀਤ ਸਿੰਘ ਨੇ ਸ਼ਬਦ ਦੁਆਰਾ ਪੇਸ਼ ਕਰ ਦਿੱਤੀ:

ਮਨ ਮਹਿ ਚਿਤਵਉ ਚਿਤਵਨੀ ਉਦਮ ਕਰਹੁ ਉਠ ਨੀਤ।

ਬਲਜੀਤ ਸਿੰਘ ਉਮਰ ਦੇ ਉਸ ਗੇੜ ਵਿਚ ਹੈ ਜਦੋਂ ਸਭ ਕੁਝ ਹੀ ਸੰਗੀਤ ਮਈ ਤੇ ਉੱਲਾਸ ਭਰਿਆ ਹੋ ਜਾਂਦਾ ਹੈ। ਇਸ ਲਈ ਜਾਂ ਤਾਂ ਉਹ ਗੁਣਗੁਣਾਂਦਾ ਰਹਿੰਦਾ ਹੈ ਤੇ ਜਾਂ ਤਾਰ ਸ਼ਹਿਨਾਈ ਤੇ ਗਜ਼ ਫੇਰਦਾ ਅੰਦਰਲੀਆਂ ਸੁੱਝਦੀਆਂ ਤਾਰ ਰਾਹੀਂ ਪੈਦਾ ਕਰਦਾ ਰਹਿੰਦਾ ਹੈ। ਉਸ ਦੀ ਚੁਲਬੁਲਾਹਟ ਵੇਖ ਮੈਂ ਸਤਿਗੁਰੂ ਜੀ ਵੱਲ ਤੱਕ ਆਖਿਆ: ਮੁਛਰੇਵਾਂ ਲੜਦਾ ਹੈ!

ਸਤਿਗੁਰੂ ਜੀ ਹੌਲੀ ਜਿਹੇ, ਮੇਰੇ ਵੱਲ ਮੁੱਖ ਕਰਕੇ ਬੋਲੇ:

*"ਭੁੱਲ ਜਾਣ ਸਭ ਰਾਗ ਰੰਗ ਭੁਲ ਜਾਣ ਸਭ ਯੱਕੜੀਆਂ*

*ਤਿੰਨੇ ਗੱਲਾਂ ਯਾਦ ਰਹਿਣ ਲੂਣ ਤੇਲ ਲੱਕੜੀਆਂ...*

ਮੈਨੂੰ ਸਤਿਗੁਰੂ ਜੀ ਪਾਸੋਂ ਇਕ ਚਿੱਠੀ ਗੁਰਦੇਵ ਸਿੰਘ ਵੈਦ ਨੇ ਲਿਆ ਦਿਤੀ, ਜੋ ਸਰੋਤਿਆਂ ਵਿਚ ਬੈਠਾ ਸੀ। ਇਹ ਚਿੱਠੀ ਗੁਰਦੇਵ ਸਿੰਘ ਮਦਾਰ ਵੱਲ ਸੰਤ ਭਗਤ ਸਿੰਘ (ਮੌਲੀ) ਚੰਡੀਗੜ੍ਹ ਨੇ ਲਿਖੀ ਸੀ। ਸਿੱਖ ਦੀ ਭਾਵਨਾ ਪੇਸ਼ ਕਰਨ ਲਈ ਸ. ਗੁਰਦੇਵ ਸਿੰਘ ਨੇ ਸਤਿਗੁਰਾਂ ਵੱਲ ਭੇਜੀ। ਉਹਨਾਂ ਮੈਨੂੰ ਸੰਤ ਭਗਤ ਸਿੰਘ ਦਾ ਹਿਰਦਾ ਵਿਖਾਇਆ, ਮੈਂ ਇਸ ਨੂੰ ਅਪਣੇ ਖ਼ਜ਼ਾਨੇ ਵਿਚ ਸੰਭਾਲ ਰੱਖਦਾ ਹਾਂ:

*ਚੰਡੀਗੜ੍ਹ*

*12. 11. 84*

*ਸਤਿਕਾਰਯੋਗ ਸੰਤ ਗੁਰਦੇਵ ਸਿੰਘ ਜੀ, ਸੰਤ ਕਰਨੈਲ ਸਿੰਘ ਜੀ,*

*ਸਤਿ ਸ੍ਰੀ ਅਕਾਲ!*

*ਅੱਜ ਸੂਬਾ ਜੀ ਤੋਂ ਇਹ ਖ਼ੁਸ਼ਖ਼ਬਰੀ ਸੁਣ ਕੇ ਬਹੁਤ ਹੀ ਖ਼ੁਸ਼ੀ ਹੋਈ ਕਿ ਸੱਚੇ ਪਾਤਸ਼ਾਹ ਜੀ ਦੀ ਬਖ਼ਸ਼ਿਸ਼ ਸਦਕਾ ਆਪ ਸਾਥੀਆਂ ਸਮੇਤ ਬਰੀ ਹੋ ਕੇ ਗੁਰੂ ਕੀ ਨਗਰੀ ਪਹੁੰਚ ਗਏ ਹੋ। ਇਹ ਵੀ ਮਾਲਕ ਦਾ ਹੀ ਖੇਲ ਸੀ ਜਿਤਨੇ ਦਿਨ ਅੰਦਰ ਬਹਿ ਕੇ ਭਜਨ ਕਰਨਾ ਸੀ, ਉਹ ਕਰਨਾ ਹੀ ਸੀ। ਆਪਾਂ ਔਖਿਆਂ ਸਮਿਆਂ ਤੋਂ ਵੀ ਬਹੁਤ ਕੁਝ ਸਿੱਖਦੇ ਹਾਂ। ਇਸ ਅਰਸੇ ਵਿਚ ਆਪ ਨੂੰ ਜ਼ਿੰਦਗੀ ਦੇ ਬਹੁਤ ਨਵੇਂ ਤਜਰਬੇ ਹਾਸਿਲ ਹੋਏ ਹੋਣਗੇ। ਬੰਦਾ ਜੋ ਆਪਣੀ ਜ਼ਿੰਦਗੀ ਦੇ ਤਜਰਬੇ ਤੋਂ ਸਿੱਖਦਾ ਹੈ, ਉਹ ਕਿਸੇ ਦੇ ਸਿਖਾਇਆਂ ਨਹੀਂ ਸਿਖਦਾ। ਸੱਜਣਾਂ, ਮਿੱਤਰਾਂ ਦੀ ਪਛਾਣ ਵੀ ਔਖੇ ਸਮੇਂ ਹੀ ਹੁੰਦੀ ਹੈ। ਕਈ ਪਿਛੋਂ ਹੋਏ ਸੱਜਣ ਔਖੀ ਘੜੀ ਆ ਬਹੁੜਦੇ ਹਨ। ਕਈ ਨਜ਼ਦੀਕੀ ਹਵਾ ਦੇ ਰੁਖ਼ ਨਾਲ, ਦੂਰ ਚਲੇ ਜਾਂਦੇ ਹਨ।*

*ਪਰ ਦੂਰ-ਦਰਸ਼ਤਾ ਤੇ ਖੁੱਲ੍ਹ-ਦਿਲੀ ਏਸੇ ਵਿਚ ਹੈ ਕਿ ਜਿਨ੍ਹਾਂ ਨੇ ਇਸ ਮੁਸ਼ਕਲ ਵਿਚ ਜ਼ਾਹਰਾ ਜਾਂ ਲੁਕਵੀਂ ਵਿਰੋਧਤਾ ਵੀ ਕੀਤੀ ਹੋਵੇ, ਉਨ੍ਹਾਂ ਨੂੰ ਵੀ ਇਹ ਮਹਿਸੂਸ ਨਾ ਹੋਣ ਦਿਤਾ ਜਾਵੇ*

*ਕਿ ਸਾਨੂੰ ਕੋਈ ਗਿਲਾ ਹੈ ਅਤੇ ਹੌਲੀ ਹੌਲੀ ਆਪਣੇ ਮਨ ਵਿਚੋਂ ਉਨ੍ਹਾਂ ਬਾਰੇ ਗਿਲਾ ਵੀ ਕੱਢ ਦਿੱਤਾ ਜਾਵੇ।*

*ਮੈਂ ਇਹ ਵੀ ਮਹਿਸੂਸ ਕਰਦਾ ਹਾਂ ਕਿ ਸ੍ਰੀ ਮਹਾਰਾਜ ਜੀ ਦੇ ਚਰਨਾਂ ਵਿਚ ਹਾਜ਼ਰ ਹੋ ਕੇ ਵੀ ਬਖ਼ਸ਼ਿਸ਼ ਮੰਗੋ ਅਤੇ ਹਮੇਸ਼ਾ ਹੀ ਮਹਾਰਾਜ ਜੀ ਨੂੰ ਸੱਚੇ ਪਾਤਸ਼ਾਹ ਦਾ ਰੂਪ ਹੀ ਸਮਝੋ।*

*ਬਾਕੀ ਤੁਸੀਂ ਖ਼ੁਦ ਹੀ ਬਹੁਤ ਸਿਆਣੇ ਹੋ ਅਤੇ ਮੇਰੇ ਵੱਲੋਂ ਕੋਈ ਸਲਾਹ ਦੇਣੀ ਯੋਗ ਤਾਂ ਨਹੀਂ ਪਰ.... ।*

*ਮੇਰੇ ਵੱਲੋਂ ਆਪ ਦੇ ਸਾਰੇ ਸਾਥੀਆਂ ਹਮਦਰਦਾਂ ਨੂੰ ਸਤਿ ਸ੍ਰੀ ਅਕਾਲ ਪਰਵਾਨ ਹੋਵੇ!*

ਆਪ ਦਾ ਸ਼ੁਭ ਚਿੰਤਕ,

***ਭਗਤ ਸਿੰਘ***

ਅੱਜ ਦੀ ਸੰਗੀਤ ਸਭਾ ਵਿਚ ਸੰਤ ਹਰਬੰਸ ਸਿੰਘ ਘੁੱਲਾ ਅਤੇ ਅੰਬਾ ਅਮਰ ਸਿੰਘ ਦਿਲਰੁਬਾ ਵਜਾ ਰਹੇ ਸਨ, ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ। ਹੁਣ ਜਦੋਂ 7.00 ਵਜੇ ਰਾਤੀਂ ਸ੍ਰੀ ਮੋਹਣ ਸਿੰਘ ਹਰਮੋਨੀਅਮ ਅਤੇ ਸੁਖਦੇਵ ਸਿੰਘ ਤਾਨਪੂਰੇ ਨਾਲ ਬਿਹਾਗ ਗਾਉਣ ਲੱਗੇ ਤਾਂ ਤਬਲੇ ਦੀ ਸੰਗਤ ਕਰਨ ਵਾਲਾ ਇਕੱਲਾ ਸ਼ੇਰ ਸਿੰਘ ਹੀ ਸੀ।

ਸਰੋਤਿਆਂ ਵਿਚ ਸਨ: ਗੁਰਤੇਜ ਸਿੰਘ, ਸ. ਜਸਵੰਤ ਸਿੰਘ ਕੱਲ੍ਹਾ, ਵੈਦ ਗੁਰਦੇਵ ਸਿੰਘ, ਸ੍ਰੀ ਦੀਦਾਰ ਸਿੰਘ, ਸ੍ਰੀ ਜੀਵਨ ਸਿੰਘ ਭੱਯਾ, ਯੂ. ਪੀ., ਬੀਬੀ ਅਮਰਜੀਤ, ਬੀਬੀ ਗੁਰਨਾਮ, ਸਿੰਦਰੀ ਤੇ ਫਿਰ ਮਸਤਾਨਾ ਹਰਦੇਵ ਸਿੰਘ ਨਾਲ ਤਿੰਨ ਛੋਟੇ ਬੱਚੇ ਜਿਹੜੇ ਸੰਗੀਤ ਵਿਚ ਦਿਲਚਸਪੀ ਰੱਖਦੇ ਹਨ, ਉਹ ਵੀ ਸਤਿਗੁਰੂ ਜੀ ਦੇ ਕੋਲ ਆ ਬੈਠੇ।

ਅੱਜ ਸਤਿਗੁਰੂ ਜੀ ਨੇ ਆਪਣਾ ਨਿਤਨੇਮ ਪਹਿਲਾਂ ਮੁਕਾ ਲਿਆ ਸੀ। ਅੱਜ ਤਾਂ ਵੱਡਾ ਖ਼ਿਆਲ ਇਕ ਤਾਲੇ ਦੀ ਬਿਲੰਬਤ ਲੈਅ ਵਿਚ ਇਹਨਾਂ ਬੋਲਾਂ ਨਾਲ ਸ਼ੁਰੂ ਹੋਇਆ:

*ਬਾਜੇ ਰੀ ਮੋਰੀ ਪਾਇਲ ਝਨਨ ਝਨਨ।*

ਛੋਟਾ ਖ਼ਿਆਲ: *ਅਬ ਹਮ ਕੋ ਯੁਗ ਬੀਤ ਗਏ।*

ਅੰਤਰਾ *ਤੁਮਰੇ ਮਿਲਨ ਕੋ ਤੜਪ ਤੜਪ ਜੀਅਰਾ ਤਰਸੇ।*

ਸਤਿਗੁਰੂ ਜੀ ਮੇਘ ਦੀ ਹੋਰੀ ਗਾਉਣ ਲੱਗੇ ਤਾਂ ਮੈਂ ਸਿਰ ਝੁਕਾ ਕੇ ਤੁਰ ਆਇਆ।

## 14 ਨਵੰਬਰ 1984, ਬੁੱਧਵਾਰ

## ਸ੍ਰੀ ਭੈਣੀ ਸਾਹਿਬ

ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਦੇ ਪਰਮ ਪਾਵਨ ਦਰਸ਼ਨ ਕਰ, ਅਰਦਾਸ ਉਪਰੰਤ ਹਰੀਮੰਦਰੋਂ ਬਾਹਰ ਆਇਆ ਤਾਂ ਕਾਨਪੁਰ ਦੇ





ਲੇਖਕ ਸੰਤ ਮੇਹਰ ਸਿੰਘ ਨੇ ਮੈਨੂੰ ਵੀ ਚਰਨੀਂ ਹੱਥ ਲਾ ਸੰਤ ਬਣਾ ਦਿੱਤਾ। ਮੇਹਰ ਸਿੰਘ ਜੀ ਨੇ ਦੱਸਿਆ: ਕੱਲ੍ਹ ਸੰਤ ਸੁਰਿੰਦਰ ਸਿੰਘ ਲੁਧਿਆਣਾ ਅਤੇ ਸੰਤ ਗੁਰਦੇਵ ਸਿੰਘ ਪਟਵਾਰੀ ਨੂੰ ਸਤਿਗੁਰਾਂ ਚੰਡੀਗੜ੍ਹ ਭੇਜਿਆ ਸੀ ਕਿ ਕਿਸੇ ਤਰ੍ਹਾਂ ਵੀ ਕਾਨਪੁਰ ਨਾਲ ਟੈਲੀਫੋਨ ਸੰਪਰਕ ਕਰਕੇ ਉਥੋਂ ਦੇ ਹਾਲਾਤ ਜਾਣਨ। ਉਹਨਾਂ ਜੋ ਖ਼ਬਰ ਲਿਆਂਦੀ ਸਤਿਗੁਰਾਂ ਸੁਣਕੇ ਉਹਨਾਂ ਨੂੰ ਮੇਰੇ ਵਲ ਰਾਤੀਂ ਹੀ ਭੇਜ ਦਿੱਤਾ ਜਦੋਂ ਉਹ ਆਏ। ਉਹਨਾਂ ਨੂੰ ਕੇਵਲ ਸ. ਹਜ਼ੂਰ ਸਿੰਘ ਹੀ ਫੋਨ ਤੇ ਮਿਲ ਸਕਿਆ। ਉਸ ਦੱਸਿਆ ਹੈ ਕਿ ਕਾਨਪੁਰ ਦੇ ਨਾਮਧਾਰੀ ਹੋਰ ਤਾਂ ਬਚੇ ਹੋਏ ਹਨ ਕੇਵਲ ਸੰਤ ਮੇਹਰ ਸਿੰਘ ਮਾਰ ਦਿਤੇ ਹਨ (ਪਰ ਉਹ ਭੈਣੀ ਸਾਹਿਬ ਵਿਚ ਹੋਣ ਕਰਕੇ ਬਚ ਰਹੇ ਸਨ। ਦੱਸਣ ਵਾਲਿਆਂ ਨੂੰ ਪਤਾ ਨਹੀਂ ਸੀ)। ਸੂਬਾ ਮਹਿੰਦਰ ਸਿੰਘ ਜੀ ਦੇ ਲੜਕੇ ਸ. ਜਸਬੀਰ ਸਿੰਘ ਦੀ ਪਲਾਸਟਿਕ ਫੈਕਟਰੀ ਵੀ ਸਾੜ ਦਿੱਤੀ ਗਈ ਹੈ।

ਏਥੇ ਹੀ ਸਾਡੇ ਪਾਸ ਸੰਤ ਮਹਿੰਦਰ ਸਿੰਘ ਸਿਲਾਓ (ਬਿਹਾਰ) ਵਾਲੇ ਆ ਗਏ। ਉਹਨਾਂ ਦਾ ਕੋਈ ਸੰਬੰਧੀ ਪਟਨਿਓਂ ਆਇਆ ਸੀ। ਮਹਿੰਦਰ ਸਿੰਘ ਨੇ ਦੱਸਿਆ ਕਿ ਪਟਨੇ ਵਿਚ ਸ. ਜਗਦੀਸ਼ ਸਿੰਘ ਦੀ ਪਲਾਸਟਿਕ ਦੀ ਫੈਕਟਰੀ ਫੂਕੀ ਗਈ ਹੈ ਅਤੇ ਸਵਰਨ ਹੁਰਾਂ ਦੀ ਫੈਕਟਰੀ ਵੀ ਸਾੜੀ ਗਈ ਹੈ। ਕਾਨਪੁਰ ਵਿਚ ਜਿਹੜੇ ਲੜਕੇ ਮਾਰੇ ਗਏ ਹਨ, ਉਹਨਾਂ ਵਿਚੋਂ ਇਕ ਤਾਂ ਸੰਤ ਗੁਰਬਚਨ ਸਿੰਘ ਨਗਰ ਦਾ ਦਾਮਾਦ ਹੈ, ਦੂਜੇ ਦਾਮਾਦ ਜਸਬੀਰ ਸਿੰਘ ਦੀ ਫੈਕਟਰੀ ਸੜੀ ਹੈ। ਮਹਿੰਦਰ ਸਿੰਘ ਨੂੰ ਏਸ ਗੱਲ ਦੀ ਸੰਤੁਸ਼ਟਤਾ ਹੈ ਕਿ ਉਸ ਦੇ ਸ਼ਹਿਰ ਸਿਲਾਓ ਉਹਦਾ ਘਰ ਤੇ ਕਾਰੋਬਾਰ ਸੇਫ ਐਂਡ ਸਾਊਂਡ ਹੈ। ਗੁਆਂਢੀ ਮੁਸਲਮਾਨ ਨੇ ਬੰਦੂਕ ਆਪਣੇ ਪੁੱਤਰਾਂ ਹੱਥ ਫੜਾ ਕੇ ਦਿਨ ਰਾਤ ਰਾਖੀ ਕੀਤੀ ਹੈ। ਸੰਤ ਮੇਹਰ ਸਿੰਘ ਨੂੰ ਵੀ ਭੈਣੀ ਸਾਹਿਬ ਰਹਿਣਾ ਸੁਖਾ ਗਿਆ ਕਿਉਂਕਿ ਪਰਵਾਰਕ ਨੁਕਸਾਨ ਉਹਨਾਂ ਦਾ ਕੋਈ ਨਹੀਂ ਹੋਇਆ।

8.45 ਤੇ ਅਖ਼ਬਾਰਾਂ ਦੀ ਝਾਤ ਲਈ ਮੈਂ ਨਵੀਂ ਕੋਠੀ ਵੱਲ ਗਿਆ। ਜਿਉਂ ਹੀ ਘਾਹ ਖਿੱਤੇ ਸਾਹਮਣੇ ਦਾ ਛੋਟਾ ਬੂਹਾ ਲੰਘ ਕੇ ਅੰਦਰ ਦਾਖ਼ਲ ਹੋਇਆ, ਸੱਚੇ ਪਾਤਸ਼ਾਹ ਸੁੱਚੇ ਵਸਤਰਾਂ ਵਿਚ ਕਾਹਲੇ ਕਦਮੀਂ ਤੁਰੇ ਆਉਂਦੇ ਦਿਸੇ। ਮਗਰ ਬਲਦੇਵ ਸਿੰਘ ਸੀ। ਮੈਨੂੰ ਵੇਖਦਿਆਂ ਹੀ ਪੁੱਛਿਆ: ਬਲਵੰਤ ਸਿੰਘ ਮਿਲਿਆ ਜੇ? "ਆਇਆ ਹੋਇਐ ਜੀ?", ਮੈਂ ਪੁੱਛਿਆ। ਕਹਿਣ ਲੱਗੇ: ਆਹ ਵੇਖਾਂ ਤੇਰੇ ਪਿੱਛੇ। ਤੇ ਸਚਮੁਚ ਕਲਫ਼ਈ ਦਾਹੜੇ ਵਾਲਾ ਸ. ਧਨਵੰਤ ਸਿੰਘ ਮੈਨੂੰ ਨਜ਼ਰ ਪੈ ਗਿਆ। ਉਸਨੇ ਵੀ ਸਤਿਗੁਰੂ ਜੀ ਨੂੰ ਨਮਸਕਾਰ ਕੀਤੀ। ਧਨਵੰਤ ਸਿੰਘ ਨੇ ਆਖਿਆ: ਸਭ ਸਤਿਗੁਰਾਂ ਦੀ ਕਿਰਪਾ ਹੋ ਗਈ। ਮੰਡੀ ਵਾਲਿਆਂ ਦਾ ਕੋਈ ਜਾਨੀ ਨੁਕਸਾਨ ਨਹੀਂ ਹੋਇਆ। ਫੈਕਟਰੀਆਂ ਸਾੜੀਆਂ ਗਈਆਂ ਹਨ। ਅਸੀਂ ਕਲੇਮ ਕਰਾਂਗੇ, ਸਾਰੀਆਂ ਬੀਮਾਸ਼ੁਦਾ ਨੇ। ਇਸ ਲਈ ਫ਼ਿਕਰ ਵਾਲੀ ਗੱਲ ਕੋਈ ਨਹੀਂ। ਪਰ ਹਰ ਕੋਈ ਲਾਈਫ਼ ਸਕਿਉਰਿਟੀ

ਚਾਂਹਦਾ ਹੈ, ਜੇ ਇਹਦੀ ਹਿਫ਼ਾਜ਼ਤ ਹਿਮਾਚਲ ਸਰਕਾਰ ਨਹੀਂ ਕਰ ਸਕਦੀ ਤਾਂ ਅਸਾਂ ਕਾਹਨੂੰ ਰਹਿਣਾ ਹੈ। ਉਸ ਥਾਂ। ਨਹੀਂ ਤਾਂ ਜਿਨ੍ਹਾਂ ਨੂੰ ਸਾਡੇ ਲੁੱਟੇ ਹੋਏ ਮਾਲ ਦਾ ਲਹੂ ਮੂੰਹ ਲਗ ਗਿਆ ਹੈ, ਉਹ ਫੇਰ ਵੀ ਬਹਾਨਾ ਕਰ ਲੈਣਗੇ।

ਸਤਿਗੁਰੂ ਜੀ ਤਾਂ ਉਡੀਕਦੀ ਕਾਰ ਵਿਚ ਬੈਠ ਬਿਰਧਾਂ ਨੂੰ ਦਰਸ਼ਨ ਦੇਣ ਚਲੇ ਗਏ ਅਤੇ ਮੈਨੂੰ ਧਨਵੰਤ ਸਿੰਘ ਤੋਂ ਪਤਾ ਲੱਗਾ ਕਿ ਉਹ ਮੰਡੀਓਂ ਚੱਲੇ ਸਨ ਤੇ ਅੱਜ ਸਵੇਰੇ ਹੀ ਟ੍ਰੱਕ ਦੁਆਰਾ ਏਥੇ ਪੁੱਜੇ ਹਨ। ਸ. ਧਨਵੰਤ ਸਿੰਘ ਨਾਲ ਦੋ ਜੁਆਨ ਸਨ, ਇਕ ਜੱਥੇਦਾਰ ਸੇਵਾ ਸਿੰਘ ਦਾ ਲੜਕਾ ਹਰਦੇਵ ਸਿੰਘ, ਦੂਜਾ ਇਕ ਹੋਰ ਜੁਆਨ ਪ੍ਰਿਥੀਪਾਲ ਸਿੰਘ। ਦੁਬਾਰਾ ਇਹ ਮੈਨੂੰ ਨਜ਼ਰ ਨਹੀਂ ਪਏ, ਜਾਪਦਾ ਹੈ, ਜਦੋਂ ਸਤਿਗੁਰੂ ਜੀ ਬਾਬਾ ਈਸ਼ਰ ਸਿੰਘ ਮਜ਼ਹਬੀ ਨੂੰ ਦਰਸ਼ਨ ਦੇ ਕੇ ਆਏ, ਫਿਰ ਦਰਸ਼ਨ ਕਰਕੇ ਇਹ ਵਾਪਸ ਚਲੇ ਗਏ।

ਫਗਵਾੜਿਓਂ ਵੀ ਦੋ ਸਰੀਰ ਆਏ ਹੋਏ ਸਨ। ਸਤਿਗੁਰੂ ਜੀ ਨੂੰ ਬਿਰਧਾਂ ਵੱਲ ਜਾਂਦਿਆਂ 1000/= ਮੱਥਾ ਟੇਕ ਕੇ ਸੰਤ ਚਰਨ ਸਿੰਘ ਫਗਵਾੜਾ ਨੇ ਚਰਨੀਂ ਹੱਥ ਲਾਇਆ। ਸੰਤ ਪ੍ਰੀਤਮ ਸਿੰਘ ਪੱਦੀ ਦੇ ਵੱਡੇ ਲੜਕੇ ਸੰਤ ਦਰਸ਼ਨ ਸਿੰਘ ਨੇ ਵੀ ਨਮਸਕਾਰ ਕੀਤੀ। ਉਸ ਨੇ ਦੱਸਿਆ ਕਿ ਉਸ ਦੇ ਛੋਟੇ ਭਾਈ ਦਿਆਲ ਸਿੰਘ ਨੇ ਅੱਜ ਏਥੇ ਆਉਣਾ ਸੀ ਪਰ ਉਹ ਰਾਤ ਲੁਧਿਆਣੇ ਹੀ ਰਹਿ ਪਿਆ।

ਕੱਲ੍ਹ ਸ਼ਾਮ ਦੇ ਦੀਵਾਨ ਉਪਰੰਤ ਸਤਿਗੁਰੂ ਜੀ ਨੇ ਸਾਡੇ ਇਕ ਹਮਜਮਾਤੀ ਸੰਤ ਇੰਦਰ ਸਿੰਘ ਉਬੋ ਕੇ (ਅਮ੍ਰਿਤਸਰ) ਨੂੰ ਮਿਲਾਇਆ। ਮੈਨੂੰ ਆਖਿਆ: ਪਛਾਣੋ ਖਾਂ ਭਲਾ ਕੌਣ ਹੈ ? ਮੈ ਛੇਤੀ ਹੀ ਹਥਿਆਰ ਸੁੱਟ ਦਿੱਤੇ ਤਾਂ ਹਜ਼ੂਰ ਨੇ ਦੱਸਿਆ: ਇੰਦਰ ਸਿੰਘ ਉਬੋ ਕੇ। ਉਸ ਨੂੰ ਪੁੱਛਿਆ ਤਾਂ ਉਸ ਕਿਹਾ: ਕਵੀ ਜੀ ਨੇ ਪਛਾਣ ਲਏ ਨੇ। ਮੈਨੂੰ ਜਦੋਂ ਵੀ ਪੁੱਛਦੇ ਮੈਂ ਦੱਸ ਦੇਣਾ ਸੀ। ਮੈਂ ਕਿਹਾ: ਫੇਰ ਤਾਂ ਬੜੀ ਯਾਦਾਸ਼ਤ ਹੈ! ਸਤਿਗੁਰਾਂ ਬਚਨ ਕੀਤਾ: ਯਾਦਦਾਸ਼ਤ ਨਹੀਂ, ਤੁਸੀਂ ਦਿਸਦੇ ਹੀ ਪਹਿਲਾਂ ਵਰਗੇ ਹੋ, ਇਸ ਲਈ ਕਿਉਂ ਨਾ ਪਛਾਨਣ।

2. 15 ਹੋਏ ਤਾਂ ਮੈਨੂੰ ਯਾਦ ਆਇਆ ਮੈਂ ਕਥਾ ਤੋਂ ਪਛੜ ਗਿਆ ਹਾਂ। ਅੱਗੇ ਸੰਤ ਪ੍ਰੀਤਮ ਸਿੰਘ ਪੱਦੀ ਦੇ ਦੋਵੇਂ ਵੱਡੇ ਲੜਕੇ ਸੰਤ ਦਰਸ਼ਨ ਸਿੰਘ-ਦਿਆਲ ਸਿੰਘ ਫਗਵਾੜਾ ਨਜ਼ਰ ਪੈ ਗਏ। ਸੰਤ ਦਿਆਲ ਸਿੰਘ ਨੂੰ ਮੈਂ ਉਸ ਦੀ ਭਿਆਨਕ ਦਿੱਲੀ ਯਾਤਰਾ ਬਾਰੇ ਪੁੱਛਿਆ। ਦਿਆਲ ਸਿੰਘ ਬੋਲਿਆ: ਮੈਂ 31 ਅਕਤੂਬਰ ਨੂੰ ਬੀਬੀ ਮਹਿੰਦਰ ਕੌਰ ਹੁਸ਼ਿਆਰਪੁਰ ਤੇ ਸ. ਮਨਜੀਤ ਸਿੰਘ ਲਾਲੜੂ ਦੀ ਭੈਣ ਤੇ ਬੱਚਿਆਂ ਨੂੰ ਲੈ ਕੇ ਦਿੱਲੀ ਜਾ ਰਿਹਾ ਸਾਂ ਕਿ ਸੋਨੀਪਤ ਜਾ ਕੇ ਸਾਡੀ ਬੱਸ ਵਾਲੇ ਕਿਹਾ, ਅੱਗੇ ਨਹੀਂ ਜਾਣਾ ਵਢਾਂਗਾ ਹੋ ਰਿਹਾ ਹੈ। ਬੱਸਾਂ ਤੇ ਤੁਹਾਡਾ ਨੁਕਸਾਨ ਹੋਵੇਗਾ ਤਾਂ ਅਸੀਂ ਚਾਰ ਕੁ ਵਜੇ ਨਾਲ ਰੇਲਵੇ ਸਟੇਸ਼ਨ ਵੱਲ ਹੋ ਪਏ ਸਾਰੇ ਮੁਸਾਫ਼ਰ।



ਉਥੇ ਅਸੀਂ ਗੱਡੀ ਚੜ੍ਹੇ ਤਾਂ ਚਲਦਿਆਂ ਸਾਰ ਡਰ ਅਤੇ ਦਹਿਸ਼ਤ ਚੁਫੇਰੇ ਛਾ ਗਈ। ਅਗਲੇ ਸਟੇਸ਼ਨ 'ਤੇਂ ਬਦਮਾਸ਼ਾਂ ਨੇ ਇਕ ਸਿੱਖ ਮੁਸਾਫ਼ਰ ਨੂੰ ਜੋ ਏਅਰ ਫੋਰਸ ਵਿਚ ਸੀ, ਥੱਲੇ ਲਾਹ ਕੇ ਵੱਢ ਦਿੱਤਾ। ਅਸੀਂ ਡਰ ਨਾਲ ਅਗਲੇ ਸਟੇਸ਼ਨ ਤੇ ਜਿੱਥੇ ਜ਼ਰਾ ਲੋਕ ਘੱਟ ਸਨ, ਉਤਰ ਬੈਠੇ ਤਾਂ ਸਿੱਖ ਗਾਰਡ ਨੇ ਜਿਸ ਦੇ ਵਾਲ ਕੱਟੇ ਹੋਏ ਸਨ, ਗੱਡੀ ਰੋਕ ਕੇ ਸਾਨੂੰ ਆਪਣੀ ਕੈਬਨ ਵਿਚ ਬਹਾ ਲਿਆ ਤੇ ਕਹਿਣ ਲੱਗਾ, ਬੇਫ਼ਿਕਰ ਹੋ ਕੇ ਬੈਠੇ ਰਹੋ। ਬਾਹਰ ਨ ਨਿਕਲਣਾ, ਬਾਹਰੋਂ ਮੈਂ ਨਹੀਂ ਕਿਸੇ ਨੂੰ ਆਉਣ ਦਿਆਂਗਾ। ਗੱਡੀ ਪੈਸੰਜਰ ਸੀ। ਪਰ ਪਾਗਲ ਹੋਏ ਲੋਕ ਸਿੱਖਾਂ ਨੂੰ ਵੇਖ ਹੋਰ ਵੀ ਵਹਿਸ਼ੀ ਹੋ ਜਾਂਦੇ। ਅਸੀਂ ਕੁਹਰਾਮ ਭਰੀ ਗੱਡੀ ਨਾਲ ਮਸਾਂ ਹੀ ਕਿਤੇ ਦਿੱਲੀ ਪੁੱਜੇ। ਦਿੱਲੀ ਸਟੇਸ਼ਨ ਤੇ ਵਿਰਲੇ ਟਾਵੇਂ ਮੁਸਾਫ਼ਰ ਸਨ ਜਾਂ ਰੇਲਵੇ ਮੁਲਾਜ਼ਮ।

ਸਾਨੂੰ ਸਿੱਖ ਗਾਰਡ ਬਹੁਤ ਹਿਫ਼ਾਜ਼ਤ ਨਾਲ ਸਟੇਸ਼ਨ ਮਾਸਟਰ ਦੇ ਕਮਰੇ ਵਿਚ ਲੈ ਗਿਆ। ਏਥੇ 30-40 ਸਿੱਖ ਪਹਿਲਾਂ ਹੀ ਦੜੇ ਬੈਠੇ ਸਨ। ਅਸੀਂ ਵੀ ਉਹਨਾਂ ਨਾਲ ਹੋਈਆਂ ਬੀਤੀਆਂ ਸੁਣਨ ਵਿਚ ਬੈਠ ਗਏ। ਕਿਸੇ ਦੀ ਬਾਂਹ ਨਹੀਂ, ਕਿਸੇ ਦੀ ਲੱਤ ਨਹੀਂ, ਕੋਈ ਕਿਤੋਂ ਜ਼ਖ਼ਮੀ, ਕੋਈ ਕਿਤੋਂ। ਕਿਸੇ ਦਾ ਭਰਾ, ਕਿਸੇ ਦਾ ਪਿਉ, ਕਿਸੇ ਦਾ ਪੁੱਤਰ ਉਸਦੇ ਸਾਹਮਣੇ ਵਢਿਆ ਗਿਆ ਸੀ। ਅਸੀਂ ਆਪ ਵੀ ਇਕ ਮੁੰਡੇ ਦੇ ਸਿਰ ਵਿਚ ਤੇਜ਼ ਹਥਿਆਰ ਮਰਾ ਕੇ ਦੋ ਫਾਂਗ ਕੀਤਾ ਗਿਆ ਦੇਖਿਆ। ਇਕ ਪੂਰਾ ਦਿਨ ਸਟੇਸ਼ਨ ਮਾਸਟਰ ਕੋਲ ਬੈਠਿਆਂ ਹੋਇਆ ਤਾਂ ਸਾਨੂੰ ਉਪਰ ਤੀਜੀ ਮੰਜ਼ਿਲ ਤੇ ਭੇਜ ਦਿੱਤਾ ਗਿਆ। ਥੱਲੇ ਖ਼ਤਰਾ ਵਧ ਗਿਆ ਸੀ। ਉਪਰ ਦੋਹਾਂ ਤਿੰਨਾਂ ਕਮਰਿਆਂ ਵਿਚ 15-15, 20-20 ਸਿੱਖ ਤਰਸਯੋਗ ਹਾਲਤ ਵਿਚ ਸਨ। ਤਿੰਨ ਤਾਰੀਖ਼ ਤੱਕ ਅਸੀਂ 150 ਦੇ ਕਰੀਬ ਹੋ ਗਏ। ਦੋ ਦਿਨ ਤਾਂ ਸਾਡੇ ਲਈ ਫਲ ਤੇ ਦੁੱਧ ਮੋਨਿਆਂ ਹੱਥੀਂ ਮੰਗਵਾਏ ਜਾਂਦੇ ਰਹੇ, ਫੇਰ ਇਕ ਦਿਨ ਖਾਣਾ ਮਿਲ ਗਿਆ-ਪਤਾ ਨਹੀਂ ਸਟੇਸ਼ਨ ਮਾਸਟਰ ਨੇ ਕਿਵੇਂ ਇੰਤਜ਼ਾਮ ਕੀਤਾ ਅਤੇ 4 ਦਿਨ ਬਾਅਦ ਫ਼ੌਜੀ ਜਵਾਨ ਸਾਨੂੰ ਲੈਣ ਲਈ ਆ ਗਏ, ਪਰ ਅਸੀਂ ਡਰੀਏ। ਏਥੇ ਹੀ ਠੀਕ ਹੈ। ਪਰ ਅੰਤ ਨੂੰ ਫ਼ੌਜੀ ਸਾਨੂੰ ਪਾਸ ਦੇ ਇਕ ਸਕੂਲ ਵਿਚਲੇ ਕੈਂਪ ਵਿਚ ਲੈ ਗਏ। ਏਥੇ ਹਰਾਸ, ਡਰ ਅਤੇ ਵਿਪਤਾ ਦਾ ਜਿਹੜਾ ਨਜ਼ਾਰਾ ਤੱਕਿਆ, ਉਸਨੇ ਤਾਂ ਸਾਨੂੰ ਵੀ ਪਥਰਾ ਦਿੱਤਾ। ਹਰ ਕੋਈ ਪਰਵਾਰ ਜਾਂ ਪਤੀ ਪੁੱਤਰ ਮਰਵਾ ਕੇ ਆਇਆ ਤੇ ਘਰ ਲੁਟਾ ਅੱਗਾਂ ਲੁਆ ਕੇ ਆਇਆ ਬੈਠਾ ਸੀ। ਮਰਨ ਦਾ ਖ਼ਤਰਾ ਇਥੇ ਜ਼ਰੂਰ ਕੋਈ ਨਹੀਂ ਸੀ ਪਰ ਹੋਰ ਕੋਈ ਸਹੂਲਤ ? ਰੱਬ ਦਾ ਨਾਂ ਲਓ, ਇੰਨੇ ਲੋਕਾਂ ਲਈ ਤੁਰਤ ਟੱਟੀਆਂ ਦਾ ਕੀ ਇੰਤਜ਼ਾਮ ਹੁੰਦਾ। ਚੁਤਰਫ਼ੀ ਅੱਗ ਵਰ੍ਹਦੀ ਸੀ। ਅਸਾਂ ਵਾਕਫ਼ਾਂ ਨੂੰ ਟੈਲੀਫ਼ੋਨ ਕਰਵਾਏ। ਮੇਰੇ ਲਈ ਤਾਂ ਜਾਨ ਦੀ ਬਾਜ਼ੀ ਲਗਾ ਕੇ ਸ੍ ਜੁਗਿੰਦਰ ਸਿੰਘ ਸਰਾਜ ਜੀਪ ਵਿਚ ਪਿਛੇ ਲੁਕ ਕੇ ਆਇਆ। ਮੋਨੇ ਡਰਾਈਵਰ ਸਨ ਤੇ 5.11.84 ਨੂੰ ਅਸੀਂ ਰਮੇਸ਼

ਨਗਰ ਪਹੁੰਚੇ। ਹੁਣ ਅਸੀਂ ਬੇਖ਼ਤਰੇ ਸਾਂ, ਆਪਣੇ ਲੋਕਾਂ ਵਿਚ ਸਾਂ। ਏਧਰ ਸਭ ਅੱਛਾ ਸੀ। ਫੇਰ ਕਿਤੇ 11.11.84 ਨੂੰ ਮੈਂ ਫਗਵਾੜੇ ਆਪਣੇ ਜੀਆਂ ਵਿਚ ਆਇਆ। ਅੱਜ ਨਮਸਕਾਰ ਲਈ ਆਏ ਹਾਂ।

ਦੀਵਾਨ ਵਿਚ ਗਿਆਂ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਹੋਏ। ਕਥਾ ਦੀ ਸਮਾਪਤੀ ਉਪਰੰਤ ਸੰਤ ਦਰਸ਼ਨ ਸਿੰਘ ਜੀ ਨੇ ਹੀ ਆਰੰਭ ਨਾਮ ਸਿਮਰਨ ਦੀ ਅਰਦਾਸ ਕੀਤੀ। ਸਤਿਗੁਰੂ ਜੀ ਸਿਮਰਨ ਸਮੇਂ ਵੀ ਨਹੀਂ ਪਧਾਰੇ ਅਤੇ ਇੰਜ ਹੀ ਸੰਗੀਤ-ਕਲਾਕਾਰਾਂ ਮਾਰਵਾ ਵਿਚ ਇਕ ਸ਼ਬਦ ਵੀ ਪੜ੍ਹ ਲਿਆ ਤੇ 4 ਵਜੇ ਦੀਵਾਨ ਸਮਾਪਤੀ ਦੀ ਅਰਦਾਸ ਸੰਤ ਘੁੱਲੇ ਨੇ ਕਰ ਦਿੱਤੀ।

ਅੱਜ ਗੁਰੂ ਦਰਸ਼ਨਾਂ ਦੀ ਆਸ ਨਾਲ ਜਲੰਧਰ ਦੇ ਸੰਤ ਬਸੰਤ ਸਿੰਘ ਦੇ ਤਿੰਨੇ ਸਪੁੱਤਰ ਆਪਣੀਆਂ ਪਤਨੀਆਂ ਅਤੇ ਬੱਚਿਆਂ ਨਾਲ ਤਿੰਨਾਂ ਸਕੂਟਰਾਂ ਤੇ ਬੱਸ ਤੇ ਭੂਰੇ ਖਾਂ ਤੋਂ ਆਏ। ਉਹਨਾਂ 4.30 ਤੱਕ ਤੁਰ ਜਾਣਾ ਸੀ। ਇਹਨਾਂ ਤਿੰਨਾਂ ਜੋੜਿਆਂ ਦੇ ਨਾਮ ਹਨ:

1. ਸੰਤ ਅਮਨ ਸਿੰਘ-ਬੀਬੀ ਪ੍ਰਕਾਸ਼ ਕੌਰ
2. ਸੰਤ ਜਸਪਾਲ ਸਿੰਘ- ਬੀਬੀ ਜਗਦੀਸ਼ ਕੌਰ
3. ਸੰਤ ਰਣਜੀਤ ਸਿੰਘ- ਬੀਬੀ ਸਤਵੀਰ ਕੌਰ

ਕਿਹਾ ਨਹੀਂ ਜਾ ਸਕਦਾ ਕਿ ਸਿੰਘਾਂ ਨੂੰ ਗੁਰੂ ਦਰਸ਼ਨ ਨਸੀਬ ਹੋਏ ਜਾਂ ਨਹੀਂ। ਪਰ ਕਿਉਂਕਿ ਸੱਚੇ ਪਾਤਸ਼ਾਹ ਦੇ ਸੇਵਕ ਬਲਦੇਵ ਸਿੰਘ ਨੂੰ ਅਸਾਂ ਉਸ ਦੇ ਘਰ 4.45 ਤੇ ਦੇਖ ਲਿਆ, ਸੋ ਸੰਭਾਵਨਾ ਹੈ ਕਿ ਦਰਸ਼ਨ-ਲਾਹਾ ਲੈ ਹੀ ਗਏ ਹੋਣ।

ਸੰਤ ਬਲਦੇਵ ਸਿੰਘ ਹਜ਼ੂਰੀ ਸੇਵਕ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਆਪਣੇ ਸੇਵਕਾਂ ਅਤੇ ਹਜ਼ੂਰੀ ਜਥੇ ਨਾਲ ਦੋ ਗੱਡੀਆਂ ਤੇ 11.30 ਵਜੇ ਲੁਧਿਆਣੇ ਪਧਾਰੇ। ਸਕੱਤਰ ਤੇ ਪੂਰਬਾ ਵੀ ਨਾਲ ਸਨ। ਡਾ. ਵੋਹਰਾ ਪਾਸ ਦਿੱਲੀਓਂ ਸਤਿਗੁਰੂ ਜੀ ਵਾਸਤੇ ਡੈਂਚਰ ਲੈ ਕੇ ਸੰਤ ਹਰਮੀਤ ਸਿੰਘ ਢੋਡਾ ਪਹੁੰਚ ਗਿਆ ਸੀ। ਸੱਚੇ ਪਾਤਸ਼ਾਹ ਵਾਸਤੇ ਡਾ. ਵੋਹਰਾ ਨੇ ਦੋ ਘੰਟੇ ਦਾ ਸਮਾਂ ਲਗਾਇਆ, ਪਰ ਰਜ਼ਾ ਰੱਬ ਦੀ ਕਿ ਉਹ ਡੈਂਚਰ ਸੈੱਟ ਨਹੀਂ ਬੈਠਾ। ਉਸ ਲਈ ਮੁੜ ਤਰੱਦਦ ਕਰਨਾ ਪਏਗਾ। ਸੋ ਡਾ. ਵੋਹਰਾ ਖ਼ੁਦ ਅੱਜ 4.30 ਦੀ ਸ਼ਾਨੇ ਪੰਜਾਬ ਗੱਡੀ ਤੇ ਦਿੱਲੀ ਪਹੁੰਚੇਗਾ।

ਰਾਤੀਂ 6.15 ਵਜੇ ਮੈਂ 69 ਕਮਰੇ ਵਿਚ ਸੰਗੀਤ ਸੁਣਨ ਲਈ ਚਲਿਆ ਤਾਂ ਸੱਚੇ ਪਾਤਸ਼ਾਹ ਬੈਟਰੀ ਹੱਥ ਵਿਚ ਲਏ ਆਉਂਦੇ ਮੈਨੂੰ ਪਾਰਕ ਦੇ ਛੋਟੇ ਬੂਹੇ ਨੂੰ ਲੰਘ ਪੁਰਾਣੀ ਕੋਠੀ ਨੂੰ ਰੁਖ਼ ਕਰਦੇ ਮਿਲੇ। ਮੈਨੂੰ ਉਨ੍ਹਾਂ ਆਗਿਆ ਕੀਤੀ ਕਿ ਮੈਂ ਰਾਗ-ਸਭਾ ਲਈ ਚਲਾ ਜਾਵਾਂ; ਪਰ ਆਪ ਉਹ ਕੁਝ ਲੋਕਾਂ ਦੇ ਇਕੱਠ ਵਿਚ ਜਾ ਗੁਰਦੇਵ ਸਿੰਘ ਪਟਵਾਰੀ ਆਦਿ ਨੂੰ ਮਿਲਣਾ ਚਾਹ ਰਹੇ ਸਨ।



ਸਤਿਗੁਰੂ ਜੀ ਸਭਾ ਹਾਲ ਵਿਚ 6.30 ਵਜੇ ਆਏ। ਅਜੇ ਕਲਾਕਾਰ ਆਉਣ ਨਹੀਂ ਸਨ ਲੱਗੇ। ਹਮੇਸ਼ਾਂ ਦੇ ਸਰੋਤੇ ਅੰਦਰ ਸਨ। ਡਾ. ਹਰਿਦਾਸ ਮੱਲ ਕਟਾਣੀ ਨੇ ਆ ਮੱਥਾ ਟੇਕਿਆ। ਵਿੰਹਦਿਆਂ ਹੀ ਸ. ਕੱਲ੍ਹਾ ਕਹਿਣ ਲੱਗੇ: ਡਾਕਟਰ ਜੀ ਕੋਈ ਐਸੀ ਗੋਲੀ ਨਹੀਂ ਜੋ ਖਾਧੀ ਨਾ ਜਾਏ, ਕੋਲ ਪਈ ਪਈ ਆਰਾਮ ਕਰ ਦੇਵੇ? ਹਰਿਦਾਸ ਮੱਲ ਜੀ ਨੇ ਸੰਸਕ੍ਰਿਤ ਦਾ ਇਕ ਸ਼ਲੋਕ ਸੁਣਾਇਆ ਜਿਸਦਾ ਮਤਲਬ ਸੀ ਕਿ ਦਰਸ਼ਨ ਅਤੇ ਸਪਰਸ਼ਨ ਰੋਗੀ ਨੂੰ ਨਿਰੋਗ ਕਰ ਸਕਦੇ ਹਨ। ਸਤਿਗੁਰੂ ਜੀ ਨੇ ਜ਼ਿਲ੍ਹੇ ਲਾਹੌਰ ਦੇ ਦੋ ਨਾਮਧਾਰੀ ਸੰਤਾਂ ਦੇ ਨਾਂ ਲਏ। ਇਕ ਸੰਤ ਜੈਮਲ ਸਿੰਘ ਖੂੰਡੀ ਮਰੀਜ਼ ਦੇ ਗਲੇ ਵਿਚ ਪਾ ਉਠਾ ਕੇ ਗਾਲ ਕੱਢ ਕੇ ਆਖਣਾ: ਉਠ ਤੂੰ ਚੰਗਾ ਭਲਾ ਏਂ ਤੇ ਤਾਊਨ ਤੋਂ ਜਾਨ ਛੁੱਟ ਜਾਣੀ, ਅਰੋਗ ਹੋ ਜਾਣਾ। ਦੂਜੇ ਸੰਤ ਵਸਾਵਾ ਸਿੰਘ ਜੀ ਇਕ ਵਾਰ ਰਾਜੇ ਜੰਗ ਪਿੰਡ ਵਿਚ ਸਨ। ਪਲੇਗ ਦੀ ਫੋੜੀ ਨਿਕਲਣੀ ਤੇ ਬੰਦੇ ਪਾਰ ਬੋਲਣਾ, ਗੁਰੂ ਹਰੀ ਸਿੰਘ ਜੀ ਦਾ ਦੌਰਾ ਰਾਜੇ ਜੰਗੀ ਗਿਆ ਤਾਂ ਦੌਰੇ ਨਾਲ ਸਿੰਘਾਂ ਬੇਨਤੀ ਕੀਤੀ: ਸੱਚੇ ਪਾਤਸ਼ਾਹ, ਇਥੋਂ ਨਿਕਲ ਚੱਲੀਏ। ਬਾਬਾ ਵਸਾਵਾ ਸਿੰਘ ਅਰਜ਼ ਕੀਤੀ: ਨਾ, ਦੀਨ ਦਿਆਲ, ਲੋਕ ਕਹਿਣਗੇ ਕੂਕਿਆਂ ਦਾ ਗੁਰੂ ਫੋੜੀਓਂ ਡਰਦਾ ਭੱਜ ਗਿਆ ਹੈ, ਆਪ ਜੀ ਏਥੇ ਹੀ ਟਿਕੋ, ਵਾਲ ਵਿੰਗਾ ਨਹੀਂ ਹੋਵੇਗਾ। ਬੱਸ ਸੰਤ ਵਸਾਵਾ ਸਿੰਘ ਨੇ ਮਸਤ ਹੋ ਉੱਚਾ ਆਵਾਜ਼ਾ ਕੀਤਾ: ਫੋੜੀਏ ਸਾਡੇ ਪਿੰਡ ਵਿਚ ਹੁਣ ਕੋਈ ਨਾ ਮਰੇ, ਤੂੰ ਪਰ੍ਹਾਂ ਪਰ੍ਹਾਂ ਹੀ ਰਹੁ। ਅਤੇ ਸੱਚਮੁਚ ਮੌਤ ਨਹੀਂ ਹੋਈ ਫੋੜੀ ਨਾਲ। ਨਾਲ ਹੀ ਸਤਿਗੁਰੂ ਜੀ ਨੇ ਦਲੀਲ ਦਿਤੀ: ਜਦੋਂ ਬੰਦਾ ਡੀ. ਸੀ. ਦੀ ਪਦਵੀ ਤੇ ਪੁੱਜ ਜਾਏ ਤਾਂ ਉਸਦੀ ਕਲਮ ਦੇ ਦਸਤਖ਼ਤ ਹੀ ਜ਼ਿਲ੍ਹੇ ਭਰ ਦੇ ਆਮ ਕੰਮ ਕਰ ਜਾਂਦੀ ਹੈ। ਜਦੋਂ ਬੰਦਾ ਸ਼ਿਮਲੇ ਚਲਾ ਜਾਏ ਤਾਂ ਉਥੋਂ ਦੀ ਠੰਢ ਸਹਿਜ ਭਾ ਹੀ ਪ੍ਰਾਪਤ ਹੋ ਜਾਏਗੀ, ਉਥੋਂ ਤੱਕ ਪਹੁੰਚਣ ਦੀ ਦੇਰ ਹੀ ਸੀ।

ਅਤੇ ਫੇਰ ਆਖਿਆ: ਉਠੋ, ਡਾਕਟਰ ਜੀ, ਅਸੀਂ ਆਪਣਾ ਕੰਮ ਸ਼ੁਰੂ ਕਰੀਏ।

ਮੋਹਣ-ਸੁਖਦੇਵ ਕਲਾਕਾਰਾਂ ਬਲਜੀਤ ਦੀ ਤਾਰ ਸ਼ਹਿਨਾਈ ਅਤੇ ਸ਼ੇਰ ਸਿੰਘ ਦੇ ਤਬਲੇ ਨਾਲ ਯਮਨ ਦਾ ਵੱਡਾ ਖ਼ਿਆਲ ਇਕ ਤਾਲਾ ਵਿਲੰਬਤ ਵਿਚ ਸ਼ੁਰੂ ਕੀਤਾ ਅਤੇ ਸੱਚੇ ਪਾਤਸ਼ਾਹ ਜੀ ਨੇ ਸ੍ਰੀ ਆਦਿ ਗ੍ਰੰਥ ਜੀ ਦੀ ਪਹਿਲੀ ਸੈਂਚੀ ਮੰਗਵਾ ਕੇ ਪਾਠ ਕਰਨਾ ਜਾਰੀ ਕਰ ਦਿੱਤਾ। 5-7 ਮਿੰਟ ਵਿਚ ਬਲਦੇਵ ਸਿੰਘ ਹਜ਼ੂਰੀ ਸੇਵਕ ਇਕ ਵੱਡੇ ਬਾਟੇ ਜੈਸਾ ਸਟੀਲ ਦਾ ਬਰਤਨ ਲੈ ਆਂਦਾ ਜਿਸ ਵਿਚ ਗਰਮ ਜਲ, ਨਮਕ ਅਤੇ ਸ਼ਾਇਦ ਜ਼ਰਾ ਤੇਲ ਮਿਲਾ ਕੇ ਲੈ ਆਇਆ। ਸਤਿਗੁਰੂ ਜੀ ਨੇ ਪੁੱਛ ਕੇ ਕਿ ਨਮਕ ਮਿਲਾਣਾ ਸੀ? ਉਸ ਵਿਚ ਆਪਣਾ ਖੱਬਾ ਹਸਤ ਕਮਲ ਪਾ ਦਿੱਤਾ ਤੇ ਇਸ ਤਰ੍ਹਾਂ ਗਰਮ ਜਲ ਤੇ ਪਾਠ ਨਾਲ-ਨਾਲ ਚੱਲ ਰਹੇ ਸਨ। ਕਦੇ ਕਦੇ ਸੱਚੇ



(Beetey diyan Parain)
Proofs 3nd

ਪਾਤਸ਼ਾਹ ਕੋਲ ਪਏ ਪੈਡ ਤੇ ਚਿੱਟੇ ਮਾਈਕ੍ਰੋਟਿਪ ਪੈੱਨ ਨਾਲ ਲਿਖ ਵੀ ਲੈਂਦੇ। ਮੇਰੇ ਕੋਲ ਬੈਠੇ ਵੈਦ ਗੁਰਦੇਵ ਸਿੰਘ ਨੇ ਮੇਰੇ ਕੰਨ ਵਿਚ ਕਿਹਾ: ਜਿਨ੍ਹਾਂ ਨੇ ਆਪ ਰਚਨਾ ਕੀਤੀ ਹੈ ਸਭ ਕਾਸੇ ਦੀ, ਇਹ ਫਿਰ ਉਸੇ ਦਾ ਪਾਠ ਕਰ ਰਹੇ ਹਨ!

ਨਾਲ ਨਾਲ ਮਾਨਸਿਕ ਕੰਪਿਊਟਰ ਬਾਕੀ ਜ਼ਿੰਮੇਵਾਰੀਆਂ ਵੱਲ ਵੀ ਧਿਆਨ ਦਿੰਦਾ ਸੀ। ਸਤਿਗੁਰੂ ਜੀ ਨੇ ਮਹੰਤ ਵੀਰ ਸਿੰਘ ਦੇ ਲੜਕੇ ਸੁਰਿੰਦਰ ਨੂੰ ਨਾ ਵੇਖ ਉਹਦੇ ਲਈ ਇਸ਼ਾਰਾ ਕੀਤਾ, ਉਹ ਕਿੱਥੇ ਹੈ? ਇਸ ਨੂੰ ਤਬਲੇ ਵਿਚ ਤਾਕ ਕਰਨਾ ਹੈ। ਕੋਲ ਜਾ ਕੇ ਸ੍ਰੀ ਦੀਦਾਰ ਸਿੰਘ ਨੇ ਆਖਿਆ: ਜੀ ਉਹ ਅੰਮ੍ਰਿਤਸਰ ਗਏ ਹੋਏ ਹਨ, ਕੋਈ ਵਿਆਹ ਹੈ ਉਥੇ।

69 ਨੰ: ਦਾ ਬਾਹਰਲਾ ਬੂਹਾ ਤਾਲੇ ਨਾਲ ਬੰਦ ਕਰਵਾਇਆ ਹੋਇਆ ਸੀ। ਜ਼ਰਾ ਕੁ ਖੜਕਿਆ ਤਾਂ ਇਸ਼ਾਰਾ ਕੀਤਾ। ਬੂਹਾ ਖੋਲ੍ਹਿਆ ਗਿਆ, ਚਾਰ ਸੰਗੀਤ ਪ੍ਰੇਮੀ ਨਿਆਣੇ ਨਿਕਲ ਆਏ।

ਦੀਨ ਦਿਆਲ ਜੀ ਨੇ ਅੱਜ ਮੋਹਰੀ ਕਲਾਕਾਰਾਂ ਗੁਰਦੇਵ ਸਿੰਘ, ਹਰਭਜਨ ਸਿੰਘ ਨੂੰ ਵੀ ਯਾਦ ਕੀਤਾ: 11 ਨੂੰ ਉਨ੍ਹਾਂ ਦਿੱਲੀ ਆਉਣਾ ਸੀ, ਉਨ੍ਹਾਂ ਨੂੰ ਏਥੇ ਹੀ ਪਹੁੰਚਣਾ ਚਾਹੀਦਾ ਸੀ, ਪਤਾ ਨਹੀਂ ਆਏ ਹਨ ਕਿ ਨਹੀਂ।

ਪਾਠ ਜਾਰੀ ਰਿਹਾ, ਸੰਗੀਤ ਸ਼ੁਰੂ ਰਿਹਾ। ਮੋਹਣ ਸਿੰਘ ਨੇ ਅੱਧੇ ਘੰਟੇ ਬਾਅਦ ਵਾਹਵਾ ਗਾਉਣਾ ਸ਼ੁਰੂ ਕੀਤਾ।

ਮੈਂ ਆਪਣੇ ਕੋਲ ਬੈਠੇ ਹਰਪਾਲ ਸਿੰਘ ਸਪੁੱਤਰ ਕਸ਼ਮੀਰਾ ਸਿੰਘ ਜੀਵਨ ਨਗਰ ਨਾਲ ਪੁੱਛਗਿੱਛ ਕਰਨ ਲੱਗਾ। ਇਹ ਏਸ ਵੇਲੇ ਹੀ ਕੱਲ੍ਹ ਆਇਆ ਸੀ ਅਤੇ ਇਸ ਨੇ ਜੀਵਨ ਨਗਰੋਂ ਠਾਕੁਰ ਜੀ ਵੱਡਿਆਂ ਦੀ ਇਕ ਚਿੱਠੀ ਲਿਆ ਕੇ ਦਿੱਤੀ ਸੀ। ਮੇਰਾ ਅਨੁਮਾਨ ਹੈ ਕਿ ਸ. ਗੁਰਦੇਵ ਸਿੰਘ ਮਦਾਰ ਦੇ ਸਾਰੇ ਗਰੁੱਪ ਦਾ ਜੇਹਲੋਂ ਬਰੀ ਹੋ ਕੇ ਆ ਜਾਣਾ ਮਹਾਰਾਜ ਜੀ ਤੇ ਕੀ ਪ੍ਰਤੀਕਰਮ ਹੋਇਆ ਹੈ, ਸ਼ਾਇਦ ਸਤਿਗੁਰੂ ਜੀ ਨੂੰ ਇਸ ਦੀ ਰਿਪੋਰਟ ਮਿਲੀ ਹੋਵੇ। ਹਰਪਾਲ ਸਿੰਘ ਹੂੰ ਹਾਂ ਤੇ ਸਿਰ ਮਾਰ ਕੇ ਮੇਰੀਆਂ ਪੁੱਛਾਂ ਦਾ ਉੱਤਰ ਦੇ ਰਿਹਾ ਸੀ। ਮੈਂ ਪੁੱਛਿਆ: ਨਿਤਨੇਮ ਕਰ ਰਿਹਾ ਹੈਂ? ਉਸ ਨੇ ਇਕ ਤੁਕ ਪੜ੍ਹੀ: ***ਗੁਰ ਸਤਿਗੁਰ ਕਾ ਜੋ ਸਿਖ ਅਖਾਏ ਸੁ ਭਲਕੇ ਉਠ ਹਰਿ ਨਾਮ ਧਿਆਵੈ।***

ਫਿਰ ਮੈਂ ਪੁੱਛਿਆ: ਮਹਾਰਾਜ ਜੀ ਦਾ ਕੀ ਹਾਲ ਚਾਲ ਸੀ?

ਉੱਤਰ ਵਿਚ ਇਕ ਹੋਰ ਤੁਕ ਪੜ੍ਹੀ ਗਈ: ***ਆਵਤ ਸੰਗ ਨ ਨ ਜਾਤ ਸੰਗਾਤੀ।***

ਪਹਿਲੀ ਤੁਕ ਦਾ ਭਾਵ ਅਰਥ ਸੀ ਕਿ ਉਹ ਹਰੀ ਨਾਮ ਅਰਥਾਤ ਭਜਨ ਕਰ ਰਿਹਾ ਹੈ, ਦੂਜੀ ਤੁਕ ਦਾ ਮਤਲਬ ਸੀ ਕਿ ਮਹਾਰਾਜ ਜੀ ਕੱਲ੍ਹ ਆ ਰਹੇ ਹਨ।

ਨਾਮਧਾਰੀ ਸਿੰਘ ਜਦੋਂ ਭਜਨ ਕਰ ਰਹੇ ਹੁੰਦੇ ਹਨ ਤੇ ਕਿਸੇ ਨੂੰ ਕੋਈ ਜ਼ਰੂਰੀ ਗੱਲ ਸਮਝਾਣੀ ਹੋਵੇ ਤਾਂ ਇੰਜ ਬਾਣੀ ਦੀਆਂ ਤੁਕਾਂ ਬੋਲ ਕੇ ਬੁੱਤਾ ਸਾਰ ਲੈਂਦੇ ਹਨ।



ਉਸ ਦੀ ਇਸ ਪਹੁੰਚ ਤੇ ਮੈਨੂੰ ਜਿਉਂ ਹਾਸਾ ਛੁੱਟਿਆ, ਮੈਂ ਤਾਂ ਹੱਸ ਹੱਸ ਦੂਹਰਾ ਹੋ ਗਿਆ। ਬਹੁਤ ਚਿਰ ਬਾਅਦ ਮੈਂ ਏਨਾ ਹੱਸਿਆ ਸਾਂ।

ਸੰਗੀਤ ਸਭਾ 8 ਵਜੇ ਖ਼ਤਮ ਹੋਈ ਤਾਂ ਮੈਂ ਆਪਣੇ ਹਾਸੇ ਦਾ ਕਾਰਨ ਸਤਿਗੁਰੂ ਜੀ ਨੂੰ ਦੱਸਦਿਆਂ ਸਾਰੇ ਸਰੋਤਿਆਂ ਨਾਲ ਸਾਂਝਾ ਕਰ ਲਿਆ। ਹਾਸਾ ਸਾਰੇ ਪਾਸੇ ਪ੍ਰਧਾਨ ਹੋ ਗਿਆ। ਅੱਜ ਸਤਿਗੁਰਾਂ ਦੇ ਗਰਮ ਚੱਦਰ ਨਾਲ ਲਿਪਟੇ ਚਰਨਾਂ ਨੂੰ ਘੁੱਟ ਘੁੱਟ ਕੇ ਵੀ ਬਹੁਤ ਅਨੰਦ ਆਇਆ। ਮੇਰੇ ਅੰਦਰ ਪ੍ਰੇਮ ਦਾ ਹੜ੍ਹ ਏਨਾ ਸੀ ਕਿ ਸਤਿਗੁਰੂ ਜੀ ਮਸਾਂ ਬਚੇ, ਨਹੀਂ ਤਾਂ ਅੱਜ ਜੱਫੀ ਪੈ ਹੀ ਜਾਣੀ ਸੀ।

## 15 ਨਵੰਬਰ 1984, ਵੀਰਵਾਰ

## ਸ੍ਰੀ ਭੈਣੀ ਸਾਹਿਬ

ਅੱਜ ਆਸਾ ਦੀ ਵਾਰ ਦਾ ਜ਼ਿਕਰ ਇਉਂ ਕਰਨਾ ਚਾਹੁੰਦਾ ਹਾਂ ਕਿ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੂਰਵ ਗੁਰੂਆਂ ਤੋਂ ਚਲੀ ਆਉਂਦੀ ਮਰਿਆਦਾ ਨੂੰ ਅੰਮ੍ਰਿਤ ਵੇਲੇ (ਅੱਜ ਕੱਲ੍ਹ 4 ਵਜੇ) ਉਠ ਕੇ ਇਸ਼ਨਾਨ ਪਾਣੀ ਕਰਕੇ ਗਾਉਣ ਦੀ ਰੀਤੀ ਅਰਥਾਤ ਪਰੰਪਰਾ ਨੂੰ ਤਾਂ ਜਿਉਂ ਕਾ ਤਿਉਂ ਰੱਖਿਆ ਹੀ ਹੈ, ਇਸ ਨੂੰ ਸੁਹਜਮਈ ਵੀ ਬਣਾ ਦਿੱਤਾ ਹੈ। ਅਜੋਕੇ ਕੀਰਤਨਕਾਰ, ਸਾਰੇ ਹੀ ਨੌਜਵਾਨ ਹਨ, ਦਰਸ਼ਨੀਅ ਹਨ, ਏਨਾ ਸੁਰ ਵਿਚ ਅਤੇ ਸੰਗੀਤ ਦੀਆਂ ਮੂਰਛਨਾਵਾਂ ਅਤੇ ਹੋਰ ਅਲੰਕਾਰਾਂ ਦੀ ਵਰਤੋਂ ਕਰਦੇ ਹਨ ਕਿ ਥੋੜ੍ਹਾ ਕੁ ਵੀ ਸੰਗੀਤ ਦਾ ਜਾਣਕਾਰ ਮੁਗਧ ਹੋਣੋਂ ਨਹੀਂ ਰਹਿ ਸਕਦਾ, ਕਦੇ ਕਦੇ ਤਾਨਾਂ ਸਰਗਮਾਂ ਦੀ ਵਰਤੋਂ ਹੋਰ ਵੀ ਕਲਾ ਪੂਰਨਤਾ ਪ੍ਰਦਾਨ ਕਰ ਦਿੰਦੀ ਹੈ। ਇਸ ਤੋਂ ਬਿਨਾਂ ਤੰਤੂ ਸਾਜ਼ਾਂ ਦੀ ਗੂੰਜ ਮੰਡਲ ਨੂੰ ਏਨਾ ਗੂੰਜਦਾਰ ਬਣਾ ਦਿੰਦੇ ਹਨ ਜਿਵੇਂ ਦੁਨੀਆਂ ਭਰ ਦੇ ਭੰਵਰਿਆਂ ਦਾ ਮੇਲਾ ਹੋਵੇ। ਮੁਖੀ ਕੀਰਤਨਕਾਰ ਸੰਤ ਹਰਬੰਸ ਸਿੰਘ ਘੁੱਲਾ ਦਿਲਰੁਬਾ ਲੈ ਕੇ ਬੈਠਦਾ ਹੈ, ਬਨਾਰਸ ਦੇ ਮਿਸ਼ਰਾ ਬੰਧੂਆਂ ਦੇ ਸ਼ਾਗਿਰਦ, ਭੈਣੀ ਸਾਹਿਬ ਦੇ ਹੀ ਜੰਮਪਲ ਸ੍ਰੀ ਮੋਹਣ ਸਿੰਘ ਤੇ ਸ੍ਰੀ ਸੁਖਦੇਵ ਸਿੰਘ ਦੋਵੇਂ ਦਿਲਰੁਬਾਵਾਂ ਸਹਿਤ ਮੂਰਧੰਨਿਆ ਤੰਤੂਕਾਰ ਤਾਰ ਸ਼ਹਿਨਾਈ ਵਾਦਕ ਅਤੇ ਸੁਮਧੁਰ ਗਾਇਕ ਬਲਜੀਤ ਸਿੰਘ, ਪਿੰਕੀ-ਸੁਖਦੇਵ ਦਾ ਛੋਟਾ ਭਾਈ ਸਿੰਦਰੀ ਸਿਤਾਰ ਵਾਦਕ, ਤਬਲੇ ਦੀ ਜੋੜੀ ਵਾਲੇ ਸ੍ਰੀ ਸ਼ੇਰ ਸਿੰਘ ਅਤੇ ਸ੍ਰੀ ਸੁਖਦੇਵ ਸਿੰਘ ਸੁੱਖੀ ਇਹਨਾਂ ਸਾਰੇ ਕਲਾਕਾਰਾਂ ਨੂੰ ਸੁਚੇਤ ਅਗਵਾਈ ਦੇਣ ਵਾਲੇ ਆਪ ਸ੍ਰੀ ਸਤਿਗੁਰੂ ਜੀ।

ਅੱਜ ਸਤਿਗੁਰੂ ਜੀ, ਜਦੋਂ ਵਾਰ ਦੀ ਅਰਦਾਸ ਉਪਰੰਤ ਨਿਜ ਸਥਾਨ ਤੇ ਜਾਣ ਲੱਗੇ ਤਾਂ ਆਪਣੀ ਮਿਹਨਤ ਤੇ ਚੌਕਸੀ ਭਰੇ ਧਿਆਨ ਨਾਲ ਸਿਰਜੇ ਇਹਨਾਂ

ਕਲਾਕਾਰਾਂ ਕੋਲੋਂ ਦੁਪਹਿਰੇ 11 ਵਜੇ ਵੀ 69 ਨੰ: ਕਮਰੇ ਵਿਚ ਸੰਗੀਤ ਸੁਧਾਪਾਨ ਕਰਨ ਲਈ ਬੁਲਾਉਣ ਵਾਸਤੇ ਪੁੱਛਿਆ ਅਤੇ ਉਨ੍ਹਾਂ ਨੂੰ ਪ੍ਰਾਥਮਿਕਤਾ ਦੇ ਕੇ ਸਮਾਂ ਚੁਣਿਆ। ਕੱਲ੍ਹ ਸ੍ਰੀ ਮੋਹਣ ਸਿੰਘ ਕੇ ਘਰ ਗਿਆਂ ਉਨ੍ਹਾਂ ਦੇ 90 ਸਾਲਾਂ ਤੋਂ ਉਪਰ ਉਮਰ ਦੇ ਬਿਰਧ ਪਿਤਾ ਸੰਤ ਪੂਰਨ ਸਿੰਘ ਜੀ ਨੇ ਸਤਿਗੁਰੂ ਜੀ ਪ੍ਰਤੀ ਕ੍ਰਿਤੱਗਯ ਹੁੰਦਿਆਂ ਕਿਹਾ ਸੀ: ਮੋਹਣ, ਇਹ ਸਤਿਗੁਰਾਂ ਤੇਰੇ ਤੇ, ਸਾਡੇ ਉਤੇ, ਦੋਹਾਂ ਤੇ ਕਿਰਪਾ ਕੀਤੀ ਏ, ਜੋ ਦਿੱਲੀ ਵਿਚ ਦਿਲ-ਹਿਲਾਊ ਭਿਆਨਕਤਾ ਤੋਂ ਤੁਹਾਨੂੰ ਬਚਾ ਲਿਆ ਹੈ ਏਥੇ ਮੰਗਵਾ ਕੇ। ਅੱਜ ਸਤਿਗੁਰੂ ਜੀ ਨੇ ਲਗਭਗ ਇਹੋ ਸ਼ਬਦ ਆਖੇ: ਮੋਹਣ, ਇਹ ਸਤਿਗੁਰਾਂ ਦੀ ਕਿਰਪਾ ਹੀ ਹੈ ਕਿ ਤੂੰ ਤੇ ਸੁਖਦੇਵ ਦਿੱਲੀ ਦਾ ਉਹ ਭਿਆਨਕ ਘੱਲੂਘਾਰਾ ਨਹੀਂ ਵੇਖਿਆ। ਏਥੇ ਘਰੀਂ ਬੈਠਿਆਂ ਸੁੱਖ ਪੂਰਵਕ ਸਮਾਂ ਬਤੀਤ ਕੀਤਾ ਹੈ।

7.00 ਵਜੇ ਡਿਉਢੀ ਵਿਚ ਕਾਰ ਸਟਾਰਟ ਸੀ, ਗੁਰਮੁਖ ਸਿੰਘ ਕਾਰ ਚਾਲਕ ਸਤਿਗੁਰੂ ਜੀ ਦੀ ਇੰਤਜ਼ਾਰ ਵਿਚ ਸੀ ਕਿ ਤਰਸੇਮ ਸਿੰਘ ਨੇ ਮੋਹ ਭਿੱਜੀਆਂ ਅੱਖੀਆਂ ਤੇ ਸਨੇਹ ਗੁੱਧੇ ਸ਼ਬਦਾਂ ਵਿਚ ਮੈਨੂੰ ਵੀ ਗੱਡੀ ਵਿਚ ਬੈਠ ਜਾਣ ਲਈ ਆਗ੍ਰਹਿ ਕੀਤਾ। ਸਕੱਤਰ, ਪੂਰਬਾ, ਬਲਦੇਵ ਸਿੰਘ, ਟਹਿਲ ਸਿੰਘ ਵੀ ਸਤਿਗੁਰੂ ਜੀ ਦੇ ਕਾਰ ਵਿਚ ਬੈਠਣ ਉਪਰੰਤ ਅੰਦਰ ਆ ਗਏ। PJQ1 ਮਰਸਡੀਜ਼ ਡੀਜ਼ਲ ਕਾਰ ਭੈਣੀ ਸਾਹਿਬ ਡਿਉਢੀ ਅੱਗੇ ਜਾ ਖਲੋਤੀ। ਸਭ ਦੇ ਹਿਰਦਿਆਂ ਵਿਚ ਅਨੰਦ ਦਾ ਸੰਚਾਰ ਕਰਨ ਵਾਲੇ ਸਤਿਗੁਰੂ ਜੀ ਉਤਰੇ, ਦੁਆਰ ਨੂੰ ਨਮਸਕਾਰ ਕਰ ਅੰਦਰ ਸ੍ਰੀ ਰਾਮ ਮੰਦਰ ਵਿਚ ਨੰਗੇ ਚਰਨੀਂ ਪਧਾਰੇ। ਮੰਦਰ ਵਿਚ ਪਾਲਕੀ ਪਾਸ ਜਾ ਨਮਸਕਾਰ ਕਰ ਕੇ ਪਰਤੇ ਤਾਂ ਆਪ ਦਾਦਾ ਜੀ ਵਾਲੇ ਅਰਥਾਤ ਗੁਰੂ ਹਰੀ ਸਿੰਘ ਜੀ ਵਾਲੇ ਗੱਦੀ ਸਾਹਿਬ ਚੁਬਾਰੇ ਵਿਚ ਅਦਬ ਨਾਲ ਜਾ ਮੱਥਾ ਟੇਕਿਆ, ਫਿਰ ਚਰਨੀਂ ਪਊਏ ਪਹਿਨ ਅੰਦਰ ਲੰਗਰ ਵਿਚ ਪਧਾਰੇ। ਲੰਗਰ ਦੁਆਰ ਤੇ ਪੰਜ ਚਾਰ ਮਾਈਆਂ ਹੱਥ ਜੋੜੀ ਖਲੋਤੀਆਂ ਸਨ। ਮਾਈ ਹਰਨਾਮ ਕੌਰ (ਸੰਤ ਕਪੂਰ ਸਿੰਘ ਪਾਠੀ ਦੀ ਸੱਸ) ਨੇ ਜੈਕਾਰਾ ਛੱਡਿਆ, ਬੀਬੀ ਬਸੰਤ ਕੌਰ, ਮਾਈ ਮਸਤਾਨੀ (ਦਾੜ੍ਹੀ ਵਾਲੀ) ਤੇ ਤਿੰਨ-ਚਾਰ ਹੋਰ ਬੀਬੀਆਂ ਨੇ ਜੈਕਾਰੇ ਦੀ ਪੂਰਤੀ ਕੀਤੀ। ਜਦੋਂ ਲੰਗਰ ਦੇ ਅੰਦਰ ਪਹੁੰਚੇ ਸਤਿਗੁਰੂ ਜੀ ਤਾਂ ਲਾਂਗਰੀ ਸਿੰਘਾਂ ਵਿਚੋਂ ਕਿਸੇ ਨੇ ਬੋਲੇ ਸੋ ਨਿਹਾਲ ਕਿਹਾ, ਸਤਿ ਸ੍ਰੀ ਅਕਾਲ ਦੀ ਗੂੰਜ ਅਸਾਂ ਸੁਣ ਲਈ।

ਮੈਨੂੰ ਇਸ ਲੰਗਰ ਵਿਚ ਗਿਆਂ 55 ਸਾਲ ਹੋ ਗਏ ਹਨ। ਅੰਦਰ ਨਲਕੇ ਦਾ ਪਾਣੀ ਪੀਣ ਵਾਲਾ ਨਹੀਂ ਜਾ ਸਕਦਾ, ਅਤੇ ਮੇਰਾ ਨਲਕੇ ਨਾਲ ਵਾਸਤਾ ਪੈ ਹੀ ਜਾਂਦਾ ਹੈ।

ਸੱਚੇ ਪਾਤਸ਼ਾਹ ਲੰਗਰੋਂ ਬਾਹਰ ਆਏ ਤਾਂ ਮਧਰੇ ਕੱਦ ਦੀ ਮਾਈ ਨੇ ਹੱਥ ਜੋੜ ਬੇਨਤੀ ਕੀਤੀ: ਜੀ ਦੋ ਮਹੀਨੇ ਬੁਖ਼ਾਰ ਰਹਿਣ ਮਗਰੋਂ ਮੇਰੇ ਕੰਨ ਸੁਣਨੋਂ ਹਟ ਗਏ



ਹਨ। ਸਤਿਗੁਰੂ ਜੀ ਬਚਨ ਕੀਤਾ: ਬੁਖ਼ਾਰ ਨਾਲ ਨਹੀਂ, ਜਿਹੜੀਆਂ ਤੂੰ ਦਵਾਈਆਂ ਖਾਧੀਆਂ ਹਨ, ਕੰਨ ਬੋਲੇ ਇਹਨਾਂ ਨਾਲ ਹੋਏ ਹਨ, ਮੈਨੂੰ ਤਜਰਬਾ ਹੈ ਇਸ ਗੱਲ ਦਾ। ਇਕ ਵਾਰ ਮੇਰੇ ਕੰਨ ਵੀ ਸੁਣਨੋਂ ਹਟ ਗਏ ਸਨ ਅਤੇ ਆਪਣੇ ਸਕੱਤਰ ਨੂੰ ਮਾਈ ਦੇ ਇੰਤਜ਼ਾਮ ਬਾਰੇ ਆਗਿਆ ਕੀਤੀ।

ਏਥੋਂ ਬਿਰਧਾਂ ਪਾਸ ਪਧਾਰੇ। ਪੂਰੀ ਤਰ੍ਹਾਂ ਸਫ਼ਾਈ ਸੀ ਚੁਗਿਰਦੇ ਵਿਚ, ਬਿਰਧ ਮੁਨਾਸਬ ਗਰਮ ਕਪੜਿਆਂ ਵਿਚ ਨਿੱਘੇ ਹੋਏ ਬੈਠੇ ਸਨ। ਸਾਰਿਆਂ ਨੂੰ ਜਾ-ਜਾ ਵੇਖਿਆ, ਚਰਨ ਉਠਾ ਕੇ ਉਨ੍ਹਾਂ ਦੇ ਨੇੜੇ ਕਰ ਕੇ ਸਤਿਕਾਰ ਲਿਆ। ਮਾਈ ਦਲੀਪ ਕੌਰ ਮਾਲਾ ਬਣਾਨ ਵਾਲੀ ਦੀ ਨਬਜ਼ ਫੜ ਕੇ ਸਕਿੰਟਾਂ ਦੁਆਰਾ ਉਸਦੀ ਗਤੀ ਨੋਟ ਕੀਤੀ। ਲਗਭਗ ਸਭੋ ਬਿਰਧ ਸੰਤੁਸ਼ਟ ਸਨ ਕਿ ਇਹਨਾਂ ਦਾ ਕੋਈ ਹੈ ਜੋ ਪਿਆਰ ਵੀ ਕਰਦਾ ਹੈ, ਸਤਿਕਾਰ ਵੀ ਦਿੰਦਾ ਹੈ ਤੇ ਧਿਆਨ ਵੀ ਕਰਦਾ ਹੈ। ਸੰਤ ਸ਼ਿੰਗਾਰਾ ਸਿੰਘ ਲਾੜੇ ਦੇ ਅਕਾਊਂਟ ਵਿਚ ਕੁਝ ਰਕਮ ਹੈ, ਉਸ ਨੇ ਦੰਦ ਲੁਆਣੇ ਹਨ, ਉਹ ਅੱਸੀਆਂ ਤੋਂ ਉਪਰ ਦਾ ਹੈ, ਉਸ ਨੇ ਅਰਜ਼ ਕੀਤੀ: ਮੇਰੇ ਹਿਸਾਬ ਵਿਚੋਂ ਮੈਨੂੰ 400/= ਕਢਾ ਕੇ ਦੰਦਾਂ ਤੇ ਖ਼ਰਚ ਕਰਨ ਦੀ ਆਗਿਆ ਹੋਈ ਹੈ। ਸਿੱਖ ਨੇ ਕਿਹਾ: ਜਦ ਤਕ ਪੈਸੇ ਮੇਰੇ ਕੋਲ ਹਨ ਜੀ, ਮੈਂ ਏਨੀ ਰਕਮ ਦੀ ਖੇਚਲ ਆਪ ਨੂੰ ਕਿਉਂ ਦਿਆਂ? ਆਪ ਜੀ ਹੋਰ ਖ਼ਰਚ ਕਰਦੇ ਹੀ ਹੋ।

ਦੰਦਾਂ ਬਾਰੇ ਸੰਤ ਨਗਰੀਏ ਜੀਵਨ ਵੀ ਬਿਨੈ ਕੀਤੀ: ਮੇਰਾ ਆਹ ਦੰਦ ਪੁਟਾ ਦਿੱਤਾ ਜਾਵੇ। ਸਤਿਗੁਰੂ ਜੀ ਨੇ ਆਪਣੇ ਸਕੱਤਰ ਨੂੰ ਇਸ ਦਾ ਦੰਦ ਡਾਕਟਰ ਸੱਦ ਕੇ ਪੁਟਾਉਣ ਨੂੰ ਕਿਹਾ ਨਾਲ ਹੀ ਪੱਕੀ ਕੀਤੀ: ਕਈ ਵਾਰ ਪੁੱਟਣਯੋਗ ਦੰਦ ਦਾ ਪਤਾ ਆਪ ਨੂੰ ਨਹੀਂ ਹੁੰਦਾ। ਡਾਕਟਰ ਤੋਂ ਤਸਦੀਕ ਕਰਵਾ ਕੇ ਪਟਵਾਇਓ।

ਬਿਰਧਾਂ ਵਿਚ ਅੱਜ ਚਾਰ ਮਾਈਆਂ ਮੈਨੂੰ ਦਿੱਸੀਆਂ।

ਏਥੋਂ ਨਿਕਲੇ ਤਾਂ ਕਿਸੇ, ਨਾਲਦਿਆਂ ਵਿਚੋਂ, ਗਊਆਂ ਵੱਲ ਚਰਨ ਪਾਉਣ ਲਈ ਆਖਿਆ। ਅਜੇ ਪਸ਼ੂਆਂ ਪਿੱਛੇ ਫਾਵੜਾ ਤਾਂ ਫਿਰ ਗਿਆ ਸੀ ਪਰ ਗੋਹਿਆ ਨਹੀਂ ਉਠਾਇਆ ਗਿਆ ਸੀ। ਸਭ ਤੋਂ ਪਹਿਲੋਂ ਚੀਨੀ ਘੋੜੀ ਨੂੰ ਪਿਆਰ ਦਿੱਤਾ। ਉਸ ਨੇ ਨਿਹਾਰੀ ਛੱਡ ਕੇ ਸਤਿਗੁਰੂ ਜੀ ਦੇ ਹਸਤ ਕਮਲਾਂ ਤੋਂ ਪੱਠੇ ਖਾਣੇ ਪਿਆਰੇ ਸਮਝੇ। ਸਫ਼ੈਦ ਗਊਆਂ ਨੂੰ ਵੇਖਦੇ ਤੇ ਉਨ੍ਹਾਂ ਵਿਚੋਂ ਇਕ-ਦੋ ਨੂੰ ਪੱਠੇ ਦਿੱਤੇ। ਫਿਰ ਸਾਹੀਵਾਲ ਨਸਲ ਵੱਲ ਮੁੜੇ ਤਾਂ ਇਥੇ ਨਾਰਾਇਣੀ, ਕਲਿਆਣੀ ਅਤੇ ਕਮਲਾ ਨੂੰ ਪੱਠੇ ਦੇ ਕੇ ਨਿਵਾਜਿਆ। ਇਕ ਕਾਲੇ ਵਲਾਇਤੀ ਵੱਛੜੂ ਨੂੰ ਵੇਖ ਨਾਲ ਜਾਂਦੇ ਸੂਬਾ ਵਰਿਆਮ ਸਿੰਘ ਨੂੰ ਪੁੱਛਿਆ: ਇਹਦਾ ਕੀ ਹਾਲ ਹੈ? ਪੱਠਿਆਂ ਦੇ ਉਜਾੜੇ ਤੋਂ ਇਹਨੂੰ ਬੰਨ੍ਹ ਕੇ ਹੀ ਚਾਰਦੇ ਹਾਂ ਜੀ।

ਹਿਸਾਬ ਲਾ ਕੇ ਪਤਾ ਕੀਤਾ ਗਿਆ, ਚੀਨੀ ਘੋੜੀ 5 ਸਾਲ ਦੀ ਹੋ ਗਈ।

ਅਜੇ ਬਾਬਾ ਈਸ਼ਰ ਸਿੰਘ (ਮਜ਼ਹਬੀ) ਨੂੰ ਦਰਸ਼ਨ ਦੇਣੇ ਸਨ ਕਿ ਪਤਾ ਲਗਾ ਮਹਾਰਾਜ ਬੀਰ ਸਿੰਘ ਜੀ ਨਹੀਂ ਆ ਰਹੇ। ਇਸ ਦਾ ਕਾਰਨ ਇਹ ਹੈ ਕਿ ਉਨ੍ਹਾਂ ਦਾ ਸੇਵਕ ਰਣਧੀਰ ਸਿੰਘ ਬੀਮਾਰ ਹੈ, ਉਹਦੀ ਸੇਵਾ ਉਹਨਾਂ ਕਰਨੀ ਹੈ। ਇਹ ਗੱਲ ਸੁਰਿੰਦਰ ਸਿੰਘ ਲੁਧਿਆਣਾ ਨੂੰ ਫ਼ੋਨ ਕਰਕੇ ਦੱਸੀ ਗਈ ਤੇ ਉਸ ਨੇ ਏਥੇ ਫ਼ੋਨ ਕਰ ਦਿੱਤਾ, ਬਾਕੀ ਗੱਲਾਂ ਆਣ ਕੇ ਦੱਸੇਗਾ।

ਸਤਿਗੁਰੂ ਜੀ ਨੂੰ ਮਹਾਰਾਜ ਜੀ ਦੀ ਸੋਚਣੀ ਅਤੇ ਮਜਬੂਰੀ ਤੇ ਹਾਸਾ ਆ ਗਿਆ। ਆਪ ਨੇ ਬਚਨ ਕੀਤਾ: ਧੀਰੇ ਨੂੰ ਏਥੇ ਲੈ ਆਈਏ ਮਹਾਰਾਜ ਜੀ ਆਪੇ ਹੀ ਆ ਜਾਣਗੇ। ਦੇਸ ਵਿਚ ਏਨਾ ਕੁਝ ਹੋ ਗਿਆ, ਏਨੀ ਮਾਰ ਨਾਮਧਾਰੀਆਂ ਨੂੰ ਵੀ ਪੈ ਗਈ, ਪਰ ਮਹਾਰਾਜ ਜੀ ਏਥੇ ਨਹੀਂ। ਅਸੀਂ ਤਾਂ ਕਿਸੇ ਪਾਸੇ ਜਾ ਨਹੀਂ ਸਕਦੇ, ਜਦ ਤਕ ਸਾਡਾ ਪ੍ਰੋਗਰਾਮ ਨਾ ਤੈਅ ਕਰਨ।

ਬਾਬਾ ਈਸ਼ਰ ਸਿੰਘ ਨੂੰ ਦਰਸ਼ਨ ਦੇ ਕੇ ਸਰੀਰਕ ਤੌਰ ਤੇ ਮਰੋੜੇ ਪਏ ਸੰਤ ਅਜੈਬ ਸਿੰਘ (40) ਨੂੰ ਜਾ ਦਰਸ਼ਨ ਦਿੱਤੇ। ਉਸ ਦੇ ਕਮਰੇ ਵਿਚ ਜਾ ਕੇ ਉਸਦੀ ਨਮਸਕਾਰ ਪਰਵਾਨ ਕੀਤੀ। ਉਹਦਾ ਪਿਤਾ ਸੰਤ ਸ਼ਿੰਗਾਰਾ ਸਿੰਘ (70) ਮੌਕੇ ਤੇ ਨਹੀਂ ਸੀ। ਏਥੋਂ ਬਾਬਾ ਹਰਦੇਵ ਸਿੰਘ ਬਖ਼ਸ਼ੀ (96) ਨੂੰ ਜਾ ਨਿਵਾਜਿਆ। ਮੈਨੂੰ ਦਸਿਓ ਨੇ, ਉਸਦੀ ਕਮਰ ਤੇ ਹੱਥ ਫੇਰ ਕੇ, ਇਸਦੀ ਕਾਠੀ ਬੜੀ ਤਕੜੀ ਹੈ। ਜਿਹਨੀਂ ਦਿਨੀਂ ਮਸਤਾਨ ਗੜ੍ਹ ਆਬਾਦ ਹੋਇਆ ਹੈ, ਘੋੜੇ ਦੇ ਅੱਗੇ ਦੌੜ ਦੌੜ ਕੇ ਜਾਂਦਾ ਸੀ ਅਤੇ ਫਿਰ ਦਰਿੰਦਰ ਦੀ ਪੰਡ ਸੰਤ ਕਰਤਾਰ ਸਿੰਘ ਮੋਠੂ ਪਾਸ ਪਹੁੰਚ ਗਏ। ਮੋਠੂ ਧਰਤੀ ਤੇ ਬੈਠਾ ਸੀ। ਪਜਾਮਾ ਅਜੇ ਬੱਧਾ ਨਹੀਂ ਸੀ ਗਿਆ। ਸਰੀਰ ਘਸੀਟ ਕੇ ਹੀ ਉਹ ਪਿਸ਼ਾਬ ਕਰ ਆਇਆ ਸੀ। ਸਤਿਗੁਰਾਂ ਬਥੇਰਾ ਕਿਹਾ ਕਿ ਬਿਰਧਾਂ ਵਿਚ ਚਲਾ ਜਾਹ, ਹਰ ਪ੍ਰਕਾਰ ਦੀ ਸੇਵਾ ਹੋਵੇਗੀ। ਪਰ ਉਹ ਏਥੇ ਇਕ ਕਮਰਾ ਮੱਲ ਕੇ ਵਰਨੀਆਂ ਵਾਲੇ ਡੇਰੇ ਬੈਠਾ ਸੀ, ਅੰਦਰ ਧੂੰਆਂ ਧੁਖ ਰਿਹਾ ਸੀ। ਉਸ ਨੇ ਪਰਵਾਨਗੀ ਨਹੀਂ ਦਿੱਤੀ ਬਿਰਧਾਂ ਵਿਚ ਜਾ ਕੇ ਸੇਵਾ ਕਰਵਾਣ ਦੀ।

ਅੱਜ ਸੱਚੇ ਪਾਤਸ਼ਾਹ ਜੀ ਨੇ ਸੰਤ ਮਨੀਕਰਨ ਵਾਲਿਆਂ ਨੂੰ ਯਾਦ ਕੀਤਾ, ਪਤਾ ਨਹੀਂ ਕੀ ਹਾਲ ਹੋਵੇ, ਮੈਨੂੰ ਕੁੱਕੂ ਕੋਲੋਂ ਪੁੱਛਣ ਲਈ ਆਗਿਆ ਹੋਈ।

ਸਤਿਗੁਰੂ ਜੀ ਤਾਂ ਸੂਬਾ ਉਦੈ ਸਿੰਘ ਅਤੇ ਉਹਦੇ ਕੁਝ ਸਾਥੀਆਂ ਨਾਲ ਕੋਠੀ ਚਲੇ ਗਏ, ਬਿਰਧਾਂ ਨੂੰ ਦਰਸ਼ਨ ਦੇ ਕੇ, ਅਸੀਂ ਆਪਣੇ ਧੰਦੀਂ ਜਾ ਲੱਗੇ।

1.30 ਵਜੇ ਮੈਂ ਪੁਰਾਣੀ ਕੋਠੀ ਦੇ ਪੂਰਬੀ ਘਾਹ ਖਿੱਤੇ ਵਿਚ ਮੇਰੇ ਸਾਹਮਣੇ ਦੇ ਕਮਰੇ ਵਿਚ ਆਏ ਕੁਝ ਪ੍ਰਤਿਸ਼ਠਤ ਪਰਾਹੁਣਿਆਂ ਨੂੰ ਲੈ ਕੇ ਗਿਆ। ਸਤਿਗੁਰੂ ਜੀ ਨੇ ਇਕ ਅੰਡੀ ਦੀ ਚੱਦਰ ਉਪਰ ਲਈ ਹੋਈ ਸੀ ਤੇ ਆਪ ਇਕ ਕੁਰਸੀ ਤੇ ਆ ਸੁਸ਼ੋਭਿਤ ਹੋਏ। ਅਸੀਂ ਸਾਰੇ ਘਾਹ ਉਤੇ ਵਿਛੀ ਸਫ਼ ਉਤੇ ਬੈਠ ਗਏ।





ਸਤਿਗੁਰਾਂ ਦੇ ਦਰਸ਼ਨ ਕਰਨ ਲਈ ਉਚੇਚਿਆਂ, ਪਰਵਾਰ ਨਾਲ ਚੱਲ ਕੇ ਆਏ ਜ਼ਿਲ੍ਹਾ ਸਿਹਤ ਅਫ਼ਸਰ, ਲੁਧਿਆਣਾ ਸ. ਹਰਚਰਨ ਸਿੰਘ ਕਾਹਲੋਂ ਸਨ। ਇਹ, ਇਹਨਾਂ ਦੀ ਪਤਨੀ ਅਤੇ ਨੂੰਹ ਦਰਸ਼ਨ-ਅਭਿਲਾਸ਼ੀ ਸਨ। ਦੂਜਾ ਗਰੁੱਪ ਸੀ ਸ੍ਰੀ ਡੀ. ਐਨ. ਅਗਰਵਾਲ, ਸਾਬਕਾ ਐਮ.ਐਲ.ਏ. ਮਾਲ ਰੋਡ ਲੁਧਿਆਣਾ ਅਤੇ ਇਹਨਾਂ ਨਾਲ ਆਏ ਸ੍ਰੀ ਟੀ. ਐਲ. ਰੱਤਰਾ, ਮੈਨੇਜਰ ਲਕਸ਼ਮੀ ਕਮਰਸ਼ਲ ਬੈਂਕ, ਮੇਰਠ।

ਸ. ਜੀ ਨੇ ਸਤਿਗੁਰਾਂ ਨੂੰ ਨੇੜੇ ਹੋ ਕੇ ਸਤਿ ਸ੍ਰੀ ਅਕਾਲ ਬੁਲਾਈ ਅਤੇ ਹਿੰਦੂ ਜੈਂਟਲਮੈਨਾਂ ਨਮਸਕਾਰ ਕੀਤੀ। ਸਤਿਗੁਰੂ ਜੀ ਨੇ ਸ੍ਰੀ ਅਗਰਵਾਲ ਨੂੰ ਪਹਿਚਾਣ ਲਿਆ। ਇਹਨਾਂ ਆਪਣਾ ਕੰਮ ਦੱਸਿਆ ਕਿ ਸ੍ਰੀ ਰੱਤਰਾ ਨੂੰ ਤਬਦੀਲ ਕਰਕੇ ਮੇਰਠ ਵਿਚੋਂ ਪੰਜਾਬ ਲਿਆਂਦਾ ਜਾਏ, ਇਹਦੇ ਲਈ ਸਤਿਗੁਰੂ ਜੀ ਹੰਸਪਾਲ ਨੂੰ ਸਿਫ਼ਾਰਿਸ਼ ਕਰਨ। ਸਤਿਗੁਰੂ ਜੀ ਨੇ ਸ੍ਰੀ ਰੱਤਰਾ ਬਾਰੇ ਲਿਖਿਆ ਕਾਗ਼ਜ਼ ਲੈ ਕੇ ਆਪਣੇ ਸਕੱਤਰ ਨੂੰ ਦੇ ਦਿੱਤਾ ਹੰਸਪਾਲ ਨੂੰ ਕਹਿਣ ਲਈ। ਨਾਲ ਹੀ ਅੱਗਰਵਾਲ ਨੂੰ ਆਖਿਆ: ਮਿਲਣਾ ਸਿਰਫ਼ ਕੰਮ ਬਾਰੇ ਹੀ ਨਹੀਂ ਚਾਹੀਦਾ। ਜੇ ਉਂਜ ਵੀ ਮਿਲਦੇ ਰਹੀਏ ਤਾਂ ਕੰਮ-ਕਾਰ ਵੀ ਸਹਿਜ ਸੁਭਾ ਹੀ ਹੁੰਦੇ ਰਹਿੰਦੇ ਹਨ।

ਸ. ਹਰਚਰਨ ਸਿੰਘ ਨੇ ਬੜਾ ਮਾਕੂਲ ਸਵਾਲ ਕੀਤਾ: ਸਾਨੂੰ ਤਾਂ ਮਹਾਰਾਜ ਇਹ ਦੱਸੋ ਕਿ ਕਲਜੁਗ ਵਿਚੋਂ ਬਚਣ ਦਾ ਕੀ ਰਾਹ ਹੈ ਅਤੇ ਸਿੱਖਾਂ ਦਾ ਉੱਧਾਰ ਕਿਵੇਂ ਹੋਵੇਗਾ?

ਸਤਿਗੁਰੂ ਜੀ ਨੇ ਵਿਅੰਗ ਬਚਨ ਕੀਤਾ: ਉੱਧਾਰ ਤਾਂ ਜਾਰੀ ਹੈ ਜੀ, ਕਿੰਨਾ ਚਿਰ ਹਿੰਦੂਆਂ ਦਾ ਉੱਧਾਰ ਸਿੱਖ ਕਰਦੇ ਰਹੇ, ਹੁਣ ਹਿੰਦੂਆਂ ਨੇ ਸਿੱਖਾਂ ਦਾ ਕਰ ਦਿੱਤਾ ਹੈ। ਹਿੰਦੂਆਂ ਬਾਰੇ ਭਾਵਨਾ ਸੀ ਕਿ ਇਹ ਸਿਰਫ਼ ਤੱਕੜੀ ਤੋਲੇ ਹੀ ਹਨ, ਬੰਦੇ ਮਾਰਨ ਦੀ ਹਿੰਮਤ ਉਨ੍ਹਾਂ ਵਿਚ ਨਹੀਂ। ਉਹਨਾਂ ਵੀ ਸਾਰੇ ਭਾਰਤ ਵਿਚ ਸਿੱਖਾਂ ਦਾ ਵੱਢਾਂਗਾ ਕਰਕੇ ਦੱਸ ਦਿੱਤਾ ਹੈ ਕਿ ਰਾਖਸ਼ਿਸ਼ ਪੁਣੇ ਵਿਚ ਵੀ ਉਹ ਘੱਟ ਨਹੀਂ। ਬੱਚਿਆਂ ਦੀਆਂ ਦੋਹਾਂ ਲੱਤਾਂ ਨੂੰ ਫੜ ਕੇ ਪਾੜ ਦਿੱਤਾ, ਸਿਰਾਂ ਵਿਚ ਤਲਵਾਰਾਂ ਜਾਂ ਟੋਕੇ ਮਾਰ ਕੇ ਦੋ ਫਾਂਗ ਕਰ ਦਿੱਤਾ। ਕਿੰਨੇ ਨਿਰਦੋਸ਼ ਲੋਕਾਂ ਨੂੰ ਪਹਿਲਾਂ ਦੋ ਤਿੰਨ ਸਾਲ ਮਾਰਿਆ ਗਿਆ, ਕਿੰਨਿਆਂ ਨੂੰ ਵੱਡੇ ਪੈਮਾਨੇ ਤੇ ਹੁਣ ਜੀਉਂਦੇ ਪੈਟਰੋਲ ਪਾ ਕੇ ਸਾੜਿਆ ਗਿਆ। ਕੀ ਕਹੋਗੇ ਇਸ ਨੂੰ? ਕੀ ਇਹ ਸਿੱਖਾਂ ਦਾ ਕੰਮ ਸੀ ਜਾਂ ਹਿੰਦੂਆਂ ਦਾ। ਇਹ ਸਾਰਾ ਕੰਮ ਧਰਮ ਤੋਂ ਉਲਟ ਸੀ ਤੇ ਸ਼ੈਤਾਨ ਦਾ ਕਰਮ ਸੀ।

ਇਸ ਤੋਂ ਉਪਰੰਤ ਕੁਝ ਸਮਾਂ ਏਸੇ ਵਾਪਰਨਾ ਦੇ ਜ਼ੁਲਮ ਸਿਤਮ ਦੀ ਗੱਲਬਾਤ ਜਾਰੀ ਰਹੀ। ਸਿੱਖ ਸਮਝਦੇ ਸਨ ਹੁਣ ਅਨਰਥ ਹੋਇਆ ਹੈ, ਸਿੱਖਾਂ ਤਾਂ ਥੋੜ੍ਹਾ ਨੁਕਸਾਨ ਕੀਤਾ ਸੀ, ਪਰ ਸਤਿਗੁਰਾਂ ਦਾ ਬਚਨ ਸੀ "ਦਇਆ ਦੁਹਾਂ ਤੇ ਭਾਗੀ।"

ਗੱਲਬਾਤ ਕਰਦਿਆਂ 15 ਕੁ ਮਿੰਟ ਹੋ ਗਏ ਤਾਂ ਸਕੱਤਰ ਨੂੰ ਸਤਿਗੁਰਾਂ ਦੇ

ਅਗਲੇ ਪ੍ਰੋਗਰਾਮ ਦਾ ਫ਼ਿਕਰ ਸੀ। ਸਤਿਗੁਰੂ ਜੀ ਨੇ ਉੱਠਣ ਦੇ ਖ਼ਿਆਲ ਨੂੰ ਮੁੱਖ ਰੱਖ ਪਹਿਲਾ ਸਵਾਲ ਏਜੰਡੇ ਤੇ ਲੈ ਆਂਦਾ: ਤੁਸੀਂ ਪੁੱਛਦੇ ਹੋ ਕਲਜੁਗੀ ਜੀਵਾਂ ਦਾ ਉਧਾਰ ਕਿਵੇਂ ਹੋਵੇ ? ਇਸ ਦਾ ਆਧਾਰ ਸਤਿਗੁਰਾਂ ਪਹਿਲਾਂ ਹੀ ਦੱਸ ਛੱਡਿਆ ਹੈ, *'ਕਲਿ ਕੇਵਲ ਨਾਮ ਆਧਾਰ।'* ਨਾਮ ਦਾ ਆਧਾਰ ਗੁਰਦਵਾਰਿਆਂ 'ਚੋਂ ਮੁੱਕ ਗਿਆ ਹੈ। ਇੱਟਾਂ ਹੀ ਗੁਰਦੁਆਰਾ ਨਹੀਂ ਹੁੰਦੀਆਂ। ਗੁਰੂਆਂ ਦਾ ਉਪਦੇਸ਼, ਜਿਸ ਨੂੰ ਅਸੀਂ ਸਭ ਸਿਰ ਝੁਕਾਂਦੇ ਹਾਂ ਜੇ ਮੰਨਣ, ਨਹੀਂ ਤਾਂ ਇੱਟਾਂ ਦੀ ਪੂਜਾ ਹੀ ਸਮਝੀ ਜਾ ਸਕਦੀ ਹੈ। ਪਹਿਲਾਂ ਤਾਂ ਤੁਸੀਂ ਮਾਸ-ਸ਼ਰਾਬ ਛੱਡੋ ਤੇ ਭਜਨ ਲਓ।

ਸ. ਜੀ, ਸ਼ਰਾਬ ਤਾਂ ਮੈਂ ਪੀਂਦਾ ਨਹੀਂ ਜੀ। ਮੀਟ ਖਾ ਲੈਂਦਾ ਹਾਂ, ਮੇਰੇ ਘਰ ਦੇ ਤਾਂ ਇਹ ਵੀ ਨਹੀਂ ਖਾਂਦੇ।

"ਤਾਂ ਫਿਰ ਤੁਸੀਂ ਵੀ ਏਸ ਨਖਿੱਧ ਕਿਰਿਆ, ਅਭੱਖ ਨੂੰ ਭਖਣਾ ਛੱਡ ਦਿਓ।"

ਕੋਲੋਂ ਸਕੱਤਰ ਬੋਲਿਆ: ਮੈਂ ਤੁਹਾਨੂੰ ਕਿਤਾਬਾਂ ਦਿੰਦਾ ਹਾਂ ਜੀ, ਪੜ੍ਹ ਕੇ ਜੇ ਤਾ ਸਮਝ ਆ ਗਈ, ਛੱਡ ਦਿਓ, ਨਹੀਂ ਤਾਂ ਤੁਹਾਡੀ ਮਰਜ਼ੀ।

ਸਤਿਗੁਰੂ ਜੀ ਨੇ ਗੱਲ ਕੱਟੀ: ਨਾ ਵੀ ਸਮਝ ਆਵੇ ਤਾਂ ਅਸਾਂ ਮਾਸ ਛੱਡਣਾ ਹੈ ਜੀ। ਚੰਗੀਆਂ ਚੀਜ਼ਾਂ ਖਾਓ, ਹੁਣ ਤਾਂ ਗੋਰਿਆਂ ਵੀ ਮਾਸ ਦੇ ਖ਼ਿਲਾਫ਼ ਮੁਹਿੰਮ ਚਲਾ ਰੱਖੀ ਹੈ।

ਸ. ਹਰਚਰਨ ਸਿੰਘ ਨੂੰ ਮੁੜ ਕੇ ਆਉਣ, ਮਿਲਦੇ ਰਹਿਣ ਦੀ ਗੱਲ ਕਰਕੇ ਆਗਿਆ ਦੇ ਦਿੱਤੀ। ਚੰਦੋ ਵਡਾਲਾ ਡਉਨ ਚੱਕ ਲੈਲਪੁਰ ਦਾ ਜਨਮਿਆਂ ਇਹ ਸਰਦਾਰ ਚੰਗੀ ਭਾਵਨਾ ਨਾਲ ਹੀ ਆਇਆ ਸੀ, ਅੱਧੀ ਦਰਜਨ ਪੁਸਤਕਾਂ ਪ੍ਰਾਪਤ ਕਰਕੇ ਚੰਗੀ ਭਾਵਨਾ ਨਾਲ ਹੀ ਗਿਆ। ਸਰਦਾਰਨੀ ਜੀ ਨੂੰ ਹਿੰਦੂਆਂ ਦੇ ਜ਼ੁਲਮ ਦੇ ਖ਼ਿਲਾਫ਼ ਕਾਫ਼ੀ ਗੁੱਸਾ ਸੀ ਤਾਂ ਵੀ ਉਹ ਸੁਹਿਰਦ ਸਨ।

ਏਥੇ ਸੱਚੇ ਪਾਤਸ਼ਾਹ ਜੀ ਨੂੰ ਤੀਜੀ ਧਿਰ ਮਿਲਣ ਵਾਲੀ ਸ. ਜੁਗਿੰਦਰ ਸਿੰਘ ਉਬਰਾਏ ਨੁਮਾਇੰਦਾ ਪੰਜਾਬੀ ਟ੍ਰਿਬਿਊਨ, ਦੋਰਾਹਾ ਸਨ। ਇਹਨਾਂ ਨਾਲ ਇਹਨਾਂ ਦੀ ਭਰਜਾਈ ਤੇ ਬੱਚੇ ਸਨ। ਇਹ ਸੱਜਣ ਕਾਲੀ ਪੱਗਾਂ ਤੇ ਕ੍ਰਿਪਾਨਧਾਰੀ ਸਮਰਾਲਾ ਤਹਿਸੀਲ ਅਕਾਲੀ ਦਲ ਦਾ ਸਕੱਤਰ ਵੀ ਹੈ ਸ਼ਾਇਦ!

ਅੱਜ ਕਥਾ ਨਾਮ ਸਿਮਰਨ ਉਪਰੰਤ ਸੰਤ ਘੁੱਲਾ ਨੇ ਰਾਗ ਸੰਦੂਰਾ 3.40 ਤੇ ਆਪਣੇ ਜੱਥੇ ਨਾਲ ਸ਼ੁਰੂ ਕੀਤਾ ਝੱਬ ਤਾਲ ਵਿਚ: *ਖ਼ੂਬ ਤੇਰੀ ਪਗਰੀ ਮੀਠੇ ਤੇਰੇ ਬੋਲ ਅਤੇ ਦੂਜਾ ਸ਼ਬਦ 'ਤੁਮ ਮਾਤ ਪਿਤਾ ਹਮ ਬਾਰਕ ਤੇਰੇ॥ ਤੁਮਰੀ ਕਿਰਪਾ ਮਹਿ ਸੂਖ ਘਨੇਰੇ।'*

4.10 ਤੇ ਸਮਾਪਤੀ ਹੋਈ।





ਸੋ 10 ਮਿੰਟ ਬਾਅਦ ਸ. ਸੁਰਿੰਦਰ ਸਿੰਘ ਲੁਧਿਆਣਾ ਤੇ ਹੋਰ 10 ਮਿੰਟ ਪਿਛੋਂ ਸੰਤ ਦਲੀਪ ਸਿੰਘ ਨਿਰੀਖਿਅਕ ਅਤੇ ਸੰਤ ਬਾਵਾ ਸਿੰਘ ਸਕੂਟਰਾਂ ਤੇ ਆ ਗਏ। ਸੁਰਿੰਦਰ ਸਿੰਘ ਨੇ ਤਾਂ ਮਹਾਰਾਜ ਦਾ ਫ਼ੋਨ ਰਿਪੋਰਟ ਕੀਤਾ ਹੋਵੇਗਾ ਕੁਝ ਗੱਲਾਂ ਹੋਰ ਪਰ ਨਿਰੀਖਿਅਕ ਤੋਂ ਮੈਨੂੰ ਪਤਾ ਲੱਗਾ ਕਿ ਸ਼ਾਨੇ ਪੰਜਾਬ, ਬੰਬੇ ਐਕਸਪ੍ਰੈਸ ਅਤੇ ਜਿਹਲਮ ਐਕਸਪ੍ਰੈਸ ਗੱਡੀਆਂ ਤੂੜੀਆਂ ਹੀ ਆਉਂਦੀਆਂ ਹਨ। ਫਸਟ ਕਲਾਸ ਵਿਚ ਵੀ ਜਗਹ ਨਹੀਂ ਮਿਲਦੀ। ਤ੍ਰਾਸਦੀ ਦੇ ਮਾਰੇ ਲੋਕ ਦਿੱਲੀ ਵਿਚ ਆਏ ਰਿਸ਼ਤੇਦਾਰਾਂ ਦੀ ਸੁਧ ਨੂੰ ਜਾ ਰਹੇ ਹਨ। ਲੁਧਿਆਣੇ ਵਾਲੇ ਛੇਤੀ ਹੀ ਵਾਪਸ ਹੋ ਗਏ ਤਾਂ ਕਿ ਕਰਫਿਊ ਤੋਂ ਪਹਿਲਾਂ ਪਹਿਲਾਂ ਪਹੁੰਚ ਜਾਣ।

ਮੈਂ ਜਸਬੀਰ ਸਿੰਘ ਚੇਲੇ ਕੇ ਨੂੰ ਮਿਲਣ ਵਾਸਤੇ ਨਵੀਂ ਕੋਠੀ ਵੱਲ ਗਿਆ ਤਾਂ ਵੇਖਿਆ ਕਿ ਕੋਠੀ ਦੁਆਲੇ ਦੀ ਦੀਵਾਰ 11 ਰਦੇ ਹੋਰ ਉਚੀ ਕਰ ਦਿੱਤੀ ਗਈ ਹੈ। ਅੰਗ ਰਖਿਅਕ ਅਤੇ ਮਿਸਤਰੀ ਕੱਲ੍ਹ ਵੀ ਲੱਗੇ ਰਹੇ ਅਤੇ ਅੱਜ ਵੀ। ਪਰ ਅੱਜ ਇਹ ਸਾਰਾ ਕਾਰਜ ਹੋ ਗਿਆ ਹੈ।

ਸ਼ਾਮੀਂ 6.00 ਵਜੇ ਤੋਂ ਕੁਝ ਬਾਅਦ ਹੀ ਸਕੱਤਰ ਦੇ ਕਮਰੇ ਵਿਚ ਮੈਨੂੰ ਅਵਤਾਰ ਸਿੰਘ ਘੁੰਮਣ ਮਿਲਿਆ। ਉਸ ਤੋਂ ਪਤਾ ਲੱਗਾ ਕਿ ਹੰਸਪਾਲ ਹੋਰੀਂ ਇਸ ਵਾਰ ਆਏ ਸਤਿਗੁਰੂ ਜੀ ਨੂੰ ਇਹ ਫ਼ੈਸਲਾ ਦੱਸ ਗਏ ਅਥਵਾ ਹੁਕਮ ਲੇ ਗਏ ਹਨ ਕਿ ਸ਼ੈਲਰ ਬੰਦ ਕਰ ਦਿੱਤਾ ਜਾਵੇ ਇਸ ਸਾਲ। ਕਿਸਾਨਾਂ ਵਿਚ ਵੀ ਬੜੀ ਹਲਚਲ ਹੈ ਅਤੇ ਉਤੋਂ ਇੰਦਰਾ ਕਤਲ ਕੇਸ ਤੋਂ ਉੱਠੇ ਹਾਲਾਤ ਨੇ ਬੈਂਕ ਵੀ ਪਹੁੰਚ ਵਿਚ ਨਹੀਂ ਰਹਿਣ ਦਿੱਤੇ। ਇਸ ਤੋਂ ਬਿਨਾਂ ਇਕੱਲੇ ਹਰਭਜਨ ਸਿੰਘ ਨੂੰ ਵੀ ਉਹ ਖਦੇੜਨਾ ਹੀ ਚਾਹੁੰਦੇ ਸਨ।

ਅੱਜ ਮੈਂ ਸੂਬਾ ਉਦੈ ਸਿੰਘ ਜੀ ਨੂੰ ਸਪਸ਼ਟ ਸ਼ਬਦਾਂ ਵਿਚ ਕਹਿ ਦਿੱਤਾ ਕਿ ਅੱਜ ਕਲ੍ਹ ਭੈਣੀ ਸਾਹਿਬ ਵਿਚ ਪ੍ਰਬੰਧ ਤੁਹਾਡਾ ਹੈ ਤੇ ਲੰਗਰ ਅਤੇ ਰਿਹਾਇਸ਼ ਵਾਲੇ ਸਿੱਖਾਂ ਵਲੋਂ ਨਾ ਤਸੱਲੀ ਦਾ ਇਜ਼ਹਾਰ ਹੋ ਰਿਹਾ ਹੈ, ਤੁਸੀਂ ਪ੍ਰਬੰਧ ਠੀਕ ਕਰੋ, ਨਹੀਂ ਤਾਂ ਮੈਨੂੰ ਤੁਹਾਡੇ ਨਾ ਤਸੱਲੀਬਖਸ਼ ਪ੍ਰਬੰਧ ਨੂੰ ਨੋਟ ਕਰਨਾ ਪਵੇਗਾ।

## 16 ਨਵੰਬਰ 1984, ਸ਼ੁੱਕਰਵਾਰ

## ਸ੍ਰੀ ਭੈਣੀ ਸਾਹਿਬ

ਸੰਗਰਾਂਦ ਹੈ ਮੱਘਰ ਦੀ। ਅੱਜ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਸਮੇਂ ਸ੍ਰੀ ਸਤਿਗੁਰੂ ਜੀ ਨੇ ਆਪ *'ਮਘਰ ਮਾਹ ਸੁਹੰਦੀਆਂ ਹਰਿ ਪਿਰ ਸੰਗ ਬੈਠੜੀਆ'* ਸ਼ਬਦ ਗਾ ਕੇ ਸਾਨੂੰ ਸਭ ਨੂੰ ਅਹਿਸਾਸ ਕਰਵਾ ਦਿੱਤਾ ਕਿ ਅਸੀਂ ਜੋ ਉਨ੍ਹਾਂ ਦੇ ਨਾਲ ਬੈਠੇ

ਕੀਰਤਨ ਸੁਣ ਰਹੇ ਹਾਂ ਸੋਹਣੇ ਲਗਦੇ ਹਾਂ, ਫਬਦੇ ਹਾਂ। ਸ੍ਰੀ ਭੈਣੀ ਸਾਹਿਬ ਵਿਚ ਮਹੀਨਾ ਸੁਣਨ ਵਾਲਿਆਂ ਨੇ ਸੰਗਰਾਂਦ ਦਾ ਕੜਾਹ ਪ੍ਰਸ਼ਾਦ ਵੀ ਬਣਾਇਆ। ਸਿੱਖਾਂ ਨੇ ਇੱਛਾ ਪੂਰਵਕ ਆਪਣੇ ਘਰੀਂ ਵੀ ਕੜਾਹ ਪ੍ਰਸਾਦ ਬਣਾ ਕੇ ਨਵੇਂ ਮਹੀਨੇ ਦਾ ਸ਼ੁਭਆਗਮਨ ਕੀਤਾ।

ਅੱਜ ਕੀਰਤਨ ਦੀ ਅਰਦਾਸ ਕਰਨ ਲਈ ਸੰਤ ਹਰਬੰਸ ਸਿੰਘ ਘੁੱਲਾ ਨੂੰ ਇਸ਼ਾਰਾ ਹੋਇਆ: ਅਰਦਾਸ ਸੋਹਣੀ ਤਰ੍ਹਾਂ ਕੀਤੀ ਸੋਹਣੇ ਤੇ ਸਾਊ ਘੁੱਲਾ ਨੇ।

ਪਰ ਅੱਜ ਜਦੋਂ ਵਾਰ ਉਪਰੰਤ ਮੈਂ ਆਪਣੀ ਲੜਕੀ ਨੂੰ ਮਿਲਣ ਸੰਤ ਮਹਿੰਦਰ ਸਿੰਘ ਪੂਰਬਾ ਦੇ ਘਰ ਪੁੱਜਾ ਤਾਂ ਏਥੇ ਪੂਰਬਾ ਦਾ 5 ਸਾਲਾ ਲੜਕਾ ਗੁਰਭਗਤ ਸਿੰਘ ਵੀ ਹੱਥ ਜੋੜ ਸਿਰ ਤੇ ਇੱਕ ਕੰਬਲ ਲਈ ਉੱਚੀ-ਉੱਚੀ ਅਰਦਾਸ ਕਰ ਰਿਹਾ ਸੀ। ਮੇਰੀ ਅਸਚਰਜਤਾ ਵਿਚ ਹੋਰ ਵਾਧਾ ਹੋਇਆ ਜਦੋਂ ਗੁਰਭਗਤ ਦੀ ਮਾਂ ਸੁਖਵਿੰਦਰ ਨੇ ਦੱਸਿਆ ਕਿ ਇਸ ਨੇ ਚੌਥੇ ਸਾਲ ਵਿਚ ਪੈਰ ਰੱਖਣ ਤੋਂ ਪਹਿਲਾਂ ਹੀ ਪੂਰੀ ਅਰਦਾਸ ਕੰਠ ਕਰ ਲਈ ਸੀ ਅਤੇ ਸ਼ਾਇਦ ਆਪਣੇ ਪਿਤਾ ਨੂੰ ਰੋਜ਼ਾਨਾ ਅਰਦਾਸ ਕਰਦੇ ਵੇਖਣ ਦਾ ਹੀ ਇਹ ਪ੍ਰਭਾਵ ਸੀ ਕਿ ਬੱਚੇ ਨੇ 10 ਦਿਨ ਲਗਾਤਾਰ ਪੁੱਛ-ਪੁੱਛ ਕੇ ਸ਼ੌਂਕ ਨਾਲ ਅਰਦਾਸ ਯਾਦ ਕਰ ਲਈ।

ਗੁਰਭਗਤ ਸਿੰਘ ਸਾਰੇ ਅੱਖਰ ਸ਼ੁੱਧ ਉਚਾਰਨ ਨਹੀਂ ਕਰ ਸਕਦਾ ਅਜੇ। 'ਲੱਲੇ' ਦੀ ਥਾਂ 'ਨੰਨਾ' ਅੱਖਰ ਦਾ ਪ੍ਰਯੋਗ ਕਰੇਗਾ। 'ਰਾਰੇ' ਦੀ ਥਾਂ ਵੀ 'ਨੰਨਾ' ਵਰਤੇਗਾ।

ਕੱਲ੍ਹ ਤਰਸੇਮ ਸਿੰਘ ਹੁਰਾਂ ਕੋਲ ਗੁਰੂ ਚਰਨਾਂ ਵਿਚ ਡਾਲਟਨ ਗੰਜ ਤੋਂ ਇਕ ਅਰਦਾਸ ਪੁੱਜੀ ਹੈ ਜਿਸ ਵਿਚ ਦੱਸਿਆ ਗਿਆ ਹੈ ਕਿ ਬਿਹਾਰ ਪ੍ਰਾਂਤ ਦੇ ਸ਼ਹਿਰ ਗੜਵੇ ਅਤੇ ਡਾਲਟਨ ਗੰਜ ਨਾਮਧਾਰੀਆਂ ਦੀਆਂ ਦੁਕਾਨਾਂ ਤੇ ਮਕਾਨ ਪੂਰੀ ਤਰ੍ਹਾਂ ਲੁੱਟ ਕੇ ਤਬਾਹ ਕਰ ਦਿੱਤੇ ਗਏ ਹਨ ਅਤੇ ਇਹਨਾਂ ਦੋਹਾਂ ਥਾਵਾਂ ਦੇ ਸਿੰਘ ਇਕ-ਇਕ ਕਮਰੇ ਵਿਚ ਬੰਦ ਹਨ। ਉਹ ਚਾਹੁੰਦੇ ਹਨ ਕਿ ਇਥੋਂ ਉਹਨਾਂ ਨੂੰ ਕਢਾ ਕੇ ਭੈਣੀ ਸਾਹਿਬ ਵਸਾਇਆ ਜਾਵੇ ਅਤੇ ਨਵੇਂ ਸਿਰਿਓਂ ਕਾਰੋਬਾਰ ਲਈ ਧਨ-ਵਿਵਸਥਾ ਵੀ ਕੀਤੀ ਜਾਏ। ਮੈਨੂੰ ਇਹ ਪਤਾ ਤਾਂ ਨਹੀਂ ਲੱਗਾ ਕਿ ਸਤਿਗੁਰੂ ਜੀ ਵੱਲੋਂ ਕੀ ਆਗਿਆ ਹੋਈ ਹੈ ਪਰ ਅੰਦਾਜ਼ਾ ਹੈ ਕਿ ਫ਼ੋਨ ਕਰਕੇ ਸ. ਹੰਸਪਾਲ ਨੂੰ ਦਿੱਲੀ ਸੂਚਿਤ ਕੀਤਾ ਜਾਵੇਗਾ ਅਤੇ ਸੁਰੱਖਿਆ ਵਿਵਸਥਾ ਮੁਹੱਈਆ ਕੀਤੀ ਕਰਵਾਈ ਜਾਵੇਗੀ।

ਇਕ ਦੁੱਖਦਾਈ ਖ਼ਬਰ ਇਹ ਵੀ ਤਰਸੇਮ ਸਿੰਘ ਤੋਂ ਮਿਲੀ ਹੈ ਕਿ ਭੁਵਨੇਸ਼ਵਰ, ਉੜੀਸਾ ਦੇ ਸੰਤ ਸੁਖਦੇਵ ਸਿੰਘ ਸਪੁੱਤਰ ਸੰਤ ਹਾਕਮ ਸਿੰਘ (ਸ਼ਾਇਦ ਕਾਲੇਕੇ) ਅਤੇ ਦਾਮਾਦ ਸੰਤ ਗੁਰਚਰਨ ਸਿੰਘ ਨਗਰ (ਬਿਹਾਰ) ਨੂੰ ਵੀ ਕਤਲ ਕੀਤਾ ਗਿਆ ਹੈ 31 ਅਕਤੂਬਰ ਅਤੇ 1-2 ਨਵੰਬਰ ਦੇ ਭੜਕੇ ਦੰਗਿਆਂ ਵਿਚ।





ਬੀਬੀਆਂ ਦੇ ਇਕ ਤਕੜੇ ਗਰੋਹ ਨੂੰ ਡੱਬੇ, ਬਾਲਟੀਆਂ ਅਤੇ ਥੈਲੇ ਚੁੱਕੀ ਵਰਨੀਆਂ ਵਾਲੇ ਪਾਸੇ ਜਾਂਦੇ ਵੇਖ ਮੈਂ ਪੁੱਛ ਹੀ ਲਿਆ ਇਸਤਰੀ ਦਲ ਕਿੱਧਰ ਨੂੰ ਚੜ੍ਹੇ ਹਨ ? ਜਥੇਦਾਰ ਸੇਵਾ ਸਿੰਘ ਭਗੌਤਾ ਦੀ ਪੁੱਤਰੀ ਅਤੇ ਬੀਬੀ ਬਲਬੀਰ ਕੌਰ ਸੁਪਤਨੀ ਸੰਤ ਦਰਸ਼ਨ ਸਿੰਘ ਨੇ ਉੱਤਰ ਦਿੱਤਾ: ਇਹ ਕਟਕ ਗੁਰੂ ਕੀ ਹੱਟੀ ਵੱਲ ਚੱਲੇ ਹਨ, ਜਿਸ ਦਾ ਮੋਦੀ ਸੰਤ ਪਿਆਰਾ ਸਿੰਘ ਨਾਥ ਹੈ। ਘਿਉ, ਚੀਨੀ, ਚਾਹਟਾ, ਸਾਬਣ, ਤੇਲ, ਦੀਆ ਸਲਾਈਆਂ ਅਤੇ ਬਹੁਕਰ-ਬਹਾਰੀ ਆਦਿ ਲੋੜੀਂਦਾ ਘਰੋਗਾ ਸਾਮਾਨ ਮਹੀਨੇ ਦੇ ਰਾਸ਼ਨ ਵਜੋਂ ਲਿਆਂਦਾ ਜਾਵੇਗਾ।

ਬਾਅਦ ਵਿਚ ਸੰਤ ਤਰਸੇਮ ਸਿੰਘ ਵਲੋਂ ਪਤਾ ਲੱਗਾ ਕਿ ਘਿਉ ਅੱਜ ਨਹੀਂ ਮਿਲ ਸਕੇਗਾ ਕਿਉਂਕਿ ਅਸੀਂ ਦੇਸੀ ਘਿਉ ਦੀ ਹੀ ਵਰਤੋਂ ਕਰਦੇ ਹਾਂ ਤੇ ਉਸ ਦਾ ਪ੍ਰਬੰਧ ਕਰਨ ਲਈ ਬੰਦੇ ਭੇਜੇ ਹੋਏ ਹਨ।

ਸਤਿਗੁਰੂ ਜੀ ਲੰਗਰ, ਪਸ਼ੂ ਵਾੜੇ ਅਤੇ ਬਿਰਧਾਂ ਵੱਲ ਚੱਕਰ ਮਾਰ ਆਏ ਹਨ। ਵੈਦ ਗੁਰਦੇਵ ਸਿੰਘ ਪਾਸ ਬੈਠ 9 ਵਜੇ ਅਖ਼ਬਾਰ ਪੜ੍ਹ ਰਿਹਾ ਸਾਂ ਕਿ ਉਸ ਨੂੰ ਬੁਲਾਉਣ ਸ੍ਰੀ ਸੁਖਦੇਵ ਸਿੰਘ ਸਪੁੱਤਰ ਸ. ਰੌਣਕ ਸਿੰਘ ਜੀਵਨ ਨਗਰ ਆ ਗਿਆ। ਉਸ ਨੇ ਵੈਦ ਨੂੰ ਸਤਿਗੁਰੂ ਜੀ ਵਲੋਂ ਬੁਲਾਏ ਜਾਣਾ ਦੱਸਿਆ।

ਵੈਦ ਮੁੜਿਆ ਤਾਂ ਉਸ ਕਿਹਾ: ਹੁਕਮ ਹੋਇਆ ਹੈ ਬਾਬਾ ਈਸ਼ਰ ਸਿੰਘ ਨੂੰ ਖ਼ੂਨ ਸਫ਼ਾ ਸ਼ਰਬਤ ਬਣਾ ਕੇ ਦਿਆਂ। ਮੈਂ ਪਹਿਲਾਂ ਹੀ ਇਸ ਸ਼ਰਬਤ ਦੀ ਕੜ੍ਹਾਈ ਚਾੜ੍ਹੀ ਬੈਠਾ ਹਾਂ।

ਸੰਤ ਤਰਸੇਮ ਸਿੰਘ ਉਸ ਵੇਲੇ ਮੇਰੇ ਕੋਲ ਬੈਠੇ ਸਨ ਜਦੋਂ ਸੰਤ ਕਪੂਰ ਸਿੰਘ ਪਾਠੀ ਨੇ ਕੁਝ ਲੋਕਾਂ ਦੀ ਪੈਰਵੀ ਕਰਨ ਲਈ ਕਿਹਾ। ਤਰਸੇਮ ਸਿੰਘ ਦਾ ਉੱਤਰ ਸੀ ਕਿ ਉਹ ਆਪਣੀ ਧਿਰ ਨੂੰ ਬਦੋ-ਬਦੀ ਗਲ ਨਾ ਪੁਆਈ ਫਿਰੇ। ਉਹਨਾਂ ਨੂੰ ਕਹਿ ਦੇਵੇ ਕਿ ਉਦੋਂ ਮੇਰੀ ਜ਼ਮੀਨੀ ਮਾਮਲਿਆਂ ਵਿਚ ਡਿਊਟੀ ਸੀ, ਹੁਣ ਨਹੀਂ। ਪਰ ਕਪੂਰ ਸਿੰਘ ਦਾ ਮੋਹ ਪਹਿਲਾਂ ਵਤ ਸੀ। ਉਸ ਦੇ ਜਾਣ ਤੇ ਮੈਨੂੰ ਹਜ਼ੂਰ ਦੇ ਸਕੱਤਰ ਨੇ ਦੱਸਿਆ: ਕਪੂਰ ਸਿੰਘ ਨੇ ਚੌਂਤੇ ਪਿੰਡ ਵਿਚ ਕੁਝ ਜ਼ਮੀਨ ਖ਼ਰੀਦੀ ਹੋਈ ਹੈ, ਜਿਨ੍ਹਾਂ ਕੋਲੋਂ ਉਹ ਵਹਾਈ ਗੁਡਾਈ ਮੁਫ਼ਤ ਕਰਵਾਂਦਾ ਹੈ। ਉਹਨਾਂ ਦੀ ਮੁਫ਼ਤ ਹੀ ਸੇਪ ਪਾਲਦਾ ਹੈ। ਚੌਂਤੇ ਪਿੰਡ ਵਿਚ ਕੁਝ ਨਾਮਧਾਰੀਆਂ ਦੀ ਜ਼ਮੀਨ ਹੈ, ਇਹ ਉਹਨਾਂ ਨੂੰ ਪਰਸਪਰ ਲੜਾ ਕੇ ਵਾਕਫ਼ੀ ਦਾ ਨਾਜਾਇਜ਼ ਲਾਭ ਉਠਾਂਦਾ ਹੈ। ਹੁਣ ਜ਼ਰਾ ਰੋਕ ਪਈ ਹੈ ਤਾਂ ਕਿ ਆਪਣੀ ਧਿਰ ਨੂੰ ਨਾਲ ਲੈ ਕੇ ਸਿੱਧਾ ਹੀ ਜਾ ਅਰਜ਼ ਕਰਦਾ ਹੈ।

ਸੰਤ ਤਰਸੇਮ ਸਿੰਘ ਨੇ ਅੱਜ ਮੈਨੂੰ ਇਕ ਤਾਂ 'ਧਰਮਯੁਗ' ਬੰਬਈ 12.8.1962 ਦੇ 31ਵੇਂ ਪੇਜ਼ ਦੀ ਫੋਟੋ ਕਾਪੀ ਦਿੱਤੀ, ਦੂਜੇ ਚਾਰ ਚਿੱਠੀਆਂ ਪਾਕਿਸਤਾਨ ਦੇ ਪੰਜਾਬੀ ਖ਼ਾਸ ਕਰ ਗੁਰਬਾਣੀ ਦੇ ਖੋਜੀ ਗਿਆਨੀ ਅਬਾਦੁੱਲਾ ਦੀਆਂ ਦਿਖਾਈਆਂ।

ਚਿੱਠੀਆਂ ਵਿਚ ਉਸ ਨੇ ਲਿਖਿਆ ਹੈ: "ਪਾਕਿਸਤਾਨ ਵਿਚ ਅਹਿਮਦੀਆ ਲਈ ਰਹਿਣ ਦਾ ਕੋਈ ਹਜ ਨਹੀਂ।" ਕੁਝ ਪੁਸਤਕਾਂ ਦੀ ਗੱਲਬਾਤ ਕੀਤੀ ਹੈ ਤੇ ਮਿਆਮੀ ਯੂ. ਐਸ. ਏ. ਜਾ ਵਸੋਂ ਕਰਨ ਦਾ ਜ਼ਿਕਰ ਕੀਤਾ ਹੈ। ਮੈਂ ਅਜੇ ਚਿੱਠੀਆਂ ਪੜ੍ਹੀਆਂ ਨਹੀਂ। ਪਰ ਪਹਿਲੇ 'ਧਰਮਯੁਗ' ਵਾਲੀ ਫੋਟੋ ਕਾਪੀ ਵਿਚ "ਜਬ ਬਾਬਾ ਰਾਮ ਸਿੰਘ ਨੇ ਜਾਰ ਕੋ ਪਤ੍ਰ ਲਿਖਾ" ਡਾ. ਮਹੀਪ ਸਿੰਘ ਦਾ ਲੇਖ ਹੈ।

3.00 ਵੱਜੇ ਤਾਂ ਇਕ ਕਾਰ ਤੇ ਸ. ਸੁਰਜੀਤ ਸਿੰਘ, ਧਰਮਪਾਲ ਸਿੰਘ, ਸਪੁੱਤਰ ਇੰਦਰਜੀਤ ਸਿੰਘ ਭੁੰਤਰ, ਚੰਡੀਗੜ੍ਹ ਤੋਂ ਸੰਤ ਗੁਰਦਿਆਲ ਸਿੰਘ, ਸੰਤ ਹੀਰਾ ਸਿੰਘ ਸੁੰਦਰ ਨਗਰ ਤੋਂ ਸਤਿਗੁਰਾਂ ਦੀ ਸੇਵਾ ਵਿਚ ਇਹ ਪੁੱਛਣ ਲਈ ਆਏ ਕਿ "ਅਸੀਂ ਹੁਣ ਕੀ ਕਰੀਏ, ਕਿੱਥੇ ਜਾਵੀਏ ਜਾਂ ਕਿੱਧਰ ਆਵੀਏ?

ਸੁਖਦੇਵ ਸਿੰਘ ਹਾਕੀ ਪਲੇਅਰ ਦੀ ਅੱਖ ਤੇ ਹਰੀ ਪੱਟੀ ਬੰਨ੍ਹੀ ਵੇਖੀ ਤਾਂ ਪਤਾ ਲੱਗਾ ਕਿ ਇਸ ਨੂੰ ਖੰਨੇ ਤੋਂ ਨਾਖੂਨੇ ਦਾ ਉਪਰੇਸ਼ਨ ਕਰਵਾਇਆ ਗਿਆ ਹੈ। ਤਰਸੇਮ ਸਿੰਘ ਹੁਰਾਂ ਨੇ ਇਹ ਵੀ ਦੱਸਿਆ ਕਿ ਅੱਜ ਕੁਝ ਬਿਰਧਾਂ ਨੂੰ ਅੱਖਾਂ ਬਣਵਾਉਣ ਲਈ ਖੰਨੇ ਦੇ ਡਾਕਟਰ ਪਾਸ ਭੇਜਿਆ ਹੈ।

ਗੁਰਦੇਵ ਸਿੰਘ ਵੈਦ ਪਾਸ ਗਿਆ ਤਾਂ ਉਸ ਨੇ ਦੁੱਧ ਮਾਤਾ ਜੀ ਦੁਆਰਾ ਵਰਤਾਏ ਜਾਣ ਦੀ ਵਿਵਸਥਾ ਨੂੰ ਵਧੀਆ ਦੱਸਿਆ। ਉਸ ਦਾ ਕਹਿਣ ਸੀ ਕਿ ਨਾਥ ਜੀ ਆਪਣੇ ਨਿਕਟ ਸਹਿਯੋਗੀਆਂ ਜਾਂ ਕੁਝ ਮੁਖੀਆਂ ਨੂੰ ਦੁੱਧ ਵਲੋਂ ਸੰਤੁਸ਼ਟ ਕਰਕੇ ਮਨਮਾਨੀ ਕਰਦੇ ਸਨ। ਮਾਤਾ ਜੀ ਕੋਲ ਜੋ ਵੀ ਜਾਂਦਾ ਹੈ, ਲੋੜੀਂਦਾ ਦੁੱਧ ਲੈ ਹੀ ਆਉਂਦਾ ਹੈ।

ਕਥਾ-ਨਾਮ ਸਿਮਰਨ ਉਪਰੰਤ ਕੀਰਤਨ ਅੱਜ ਗਾਉੜੀ ਪੂਰਬੀ ਵਿਚ ਗਾਏ ਜਾਣ ਵਾਲੇ ਸ਼ਬਦ ***'ਪ੍ਰਾਨੀ ਕਉ ਹਰਿ ਜਸੁ ਮਨ ਨਹੀ ਆਵੈ'*** ਦਾ ਹੋਇਆ ਅਤੇ ਇਸ ਦੀ ਸਮਾਪਤੀ ਅਰਥਾਤ 4 ਵਜੇ ਪੂਰਬੀ ਵਿਚ। ਸੱਚੇ ਪਾਤਸ਼ਾਹ ਸਵੱਛ ਘਾਹ ਉਤੇ ਹੀ ਸੁਸ਼ੋਭਿਤ ਹੋ ਗਏ, ਕੁਝ ਬਾਹਰੋਂ ਆਏ ਸੱਜਣਾਂ ਨਾਲ ਗੱਲਬਾਤ ਕਰਨੀ ਸੀ। ਚੰਡੀਗੜ੍ਹ ਤੋਂ ਕਾਰ ਦੁਆਰਾ ਆਏ ਸਿੰਘ, ਮੰਡੀ ਅਤੇ ਸੁੰਦਰ ਨਗਰੀਆਂ ਨੇ ਬੇਨਤੀ ਕੀਤੀ: ਪਹਾੜਾਂ ਵਾਲੇ ਸਾਰੇ ਸਿੰਘ ਉਦਾਸ ਅਤੇ ਨਿਰਾਸ ਹੋ ਗਏ ਹਨ, ਲੋਚਦੇ ਹਨ ਆਪ ਦੀ ਕਿਰਪਾ ਹੀ ਰਹੀ ਜਾਨੀ ਨੁਕਸਾਨ ਬਿਨਾ ਇਕ ਤੋਂ ਨਹੀਂ ਹੋਇਆ, ਪਰ ਪਹਾੜੀਆ ਦੇ ਤੌਰ ਬਦਲ ਗਏ ਹਨ, ਜੇ ਕਿਤੇ ਫੇਰ ਐਸੀ ਦੁਰਘਟਨਾ ਹੋ ਗਈ ਤਾਂ ਜਾਨਾਂ ਜਾਣ ਦਾ ਖ਼ਤਰਾ ਹੈ। ਆਪ ਜੀ ਦਾ ਹੁਕਮ ਮੰਗਦੇ ਹਨ। ਸਤਿਗੁਰੂ ਜੀ ਬਚਨ ਕੀਤਾ: ਬਾਲ ਬੱਚਾ ਸ੍ਰੀ ਭੈਣੀ ਸਾਹਿਬ ਭੇਜ ਦਿਓ, ਜਿੰਨ੍ਹਾ ਚਿਰ ਉਹਨਾਂ ਦਾ ਜੀਅ ਕਰੇ ਉਹ ਏਥੇ ਰਹਿਣ ਅਤੇ ਛਕਣ ਛਕਾਣ। ਕਾਰੋਬਾਰਾਂ ਵਾਸਤੇ ਮੁਹਾਲੀ ਜਾਂ ਜਿੱਥੇ ਉਹ ਯੋਗ ਸਮਝਣ, ਉਥੇ ਆਰੰਭ ਕਰ ਲੈਣ। ਇਕ-ਇਕ ਆਦਮੀ ਪਿਛਲੇ ਕੰਮਾਂ ਤੇ





ਰਹਿ ਜਾਏ ਤਾਂ ਕਿ ਰਕਮਾਂ ਸਥਿਰ ਭਾਵ ਨਾਲ ਉਗਰਾਹੀਆਂ ਤੇ ਸਮਾਨ ਜਾਂ ਘਰ ਸਮੇਟੇ ਜਾਣ।

ਇਸ ਮੌਕੇ ਸਕੱਤਰ ਅਤੇ ਮੇਰੇ ਤੋਂ ਬਿਨਾਂ ਪਹਾੜ ਵਾਲੇ, ਮੰਡੀਓਂ ਸੇਵਾ ਸਿੰਘ ਜਥੇਦਾਰ, ਜਸਵੰਤ ਕੌਰ ਜਥੇਦਾਰਨੀ, ਸ. ਸੁਰਜੀਤ ਸਿੰਘ, ਸ. ਧਰਮਪਾਲ ਸਿੰਘ, ਸ. ਗੁਰਦਿਆਲ ਸਿੰਘ, ਸ. ਹੀਰਾ ਸਿੰਘ, ਸੁੰਦਰ ਨਗਰੀਏ ਸਤਿਗੁਰੂ ਜੀ ਦੀ ਸੇਵਾ ਵਿਚ ਸਨ।

ਏਥੇ ਬੈਠਿਆਂ ਹੀ ਸੰਤ ਮੱਲ ਸਿੰਘ ਸਮਰਾਲਾ ਆਪਣੇ ਪੋਤਰੇ ਸ. ਲਖਵਿੰਦਰ ਸਿੰਘ ਸਪੁੱਤਰ ਸ. ਫ਼ਤਹਿ ਸਿੰਘ ਨੂੰ ਤੇ ਇਕ-ਦੋ ਹੋਰ ਜਵਾਨਾਂ ਨੂੰ ਲੈ ਕੇ ਆਇਆ। ਲਖਵਿੰਦਰ ਸਿੰਘ ਦੀ ਨੰਗੀ ਅਤੇ ਸੁੱਜੀ ਜਿਹੀ ਬਾਂਹ ਵੇਖ ਕੇ ਸਤਿਗੁਰਾਂ ਪੁੱਛਿਆ: ਕੀ ਗੱਲ ਹੋ ਗਈ? ਸਿੰਘਾਂ ਦੱਸਿਆ ਕਿ ਐਕਸੀਡੈਂਟ ਹੋ ਗਿਆ ਸੀ, ਇਹੋ ਪੁੱਛਣ ਲਈ ਆਏ ਹਾਂ ਕਿ ਫਰੈਕਚਰ ਦਾ ਕੀ ਕਰੀਏ? ਬਚਨ ਹੋਇਆ, 2 ਤੋਲੇ ਹਾਲੋਂ ਅੱਧਾ ਕਿਲੋ ਦੁੱਧ ਵਿਚ ਖੀਰ ਬਣਾ, ਮਿੱਠਾ ਪਾ ਕੇ ਕੁਝ ਦਿਨ ਖੁਆਓ, ਦਰਦਾਂ ਅਤੇ ਟੁੱਟ-ਭੱਜ ਸਭ ਠੀਕ ਹੋ ਜਾਏਗੀ।

ਮੇਰੀ ਪੁੱਤਰੀ ਕੁਲਵੰਤ ਕੌਰ ਭੁੰਤਰ ਦੇ ਵੀ ਚਿਰੋਕਣੀ ਲੱਕ ਦਰਦ ਹੁੰਦੀ ਹੈ, ਮੈਨੂੰ ਵੀ ਸੱਚੇ ਪਾਤਸ਼ਾਹ ਏਸੇ ਤਰ੍ਹਾਂ ਹਾਲੋਂ ਦੀ ਵਰਤੋਂ ਕੁੱਕੂ ਵਾਸਤੇ ਦੱਸੀ। ਕੋਲ ਸਕੱਤਰ ਸੀ, ਉਸਨੇ ਕਿਹਾ ਕਿ 17-ਓ ਵਿਚ ਉਸ ਦਾ ਲੱਕ ਦੁਖਣ ਲੱਗਾ ਸੀ, ਚੁੱਕ ਵਾਲਾ ਪ੍ਰਬੰਧ ਵੀ ਕੀਤਾ, ਪਰ ਕੁਝ ਆਰਾਮ ਨਾ ਆਇਆ। ਜਦੋਂ ਤੋਂ ਮੈਂ ਹਾਲੋਂ ਸ਼ੁਰੂ ਕੀਤੀ ਹੈ ਉਸ ਨੇ ਮੇਰੇ ਅੰਦਰਲੀ ਹਰ ਪਰਕਾਰ ਦੀ ਟੁੱਟ-ਭੱਜ ਦੂਰ ਕਰ ਦਿੱਤੀ ਹੈ। ਹੁਣ ਤੁਹਾਨੂੰ ਪਤਾ ਹੀ ਹੈ ਕਿ ਮੈਂ ਕਿਵੇਂ ਵਾਲੀਬਾਲ ਖੇਡਦਾ ਹਾਂ। ਪੰ: ਗੋਪਾਲ ਸਿੰਘ ਹੁਰੀਂ ਵੀ ਇਸੇ ਖੀਰ ਦਾ ਪ੍ਰਯੋਗ ਕਰਦੇ ਹਨ।

ਸ. ਮੱਲ ਸਿੰਘ ਨੇ ਸਤਿਗੁਰੂ ਜੀ ਪਾਸੋਂ ਵਿਦਾ ਲਈ ਤਾਂ ਇਕ ਹੋਰ ਸਰਕਾਰੀ ਪਾਰਟੀ ਆ ਗਈ। ਸ. ਹਰਿੰਦਰ ਸਿੰਘ, ਪਤਲਾ, ਦੂਜਾ ਸਾਂਵਲਾ, ਚਸ਼ਮਾ ਪਹਿਨੀਂ, ਨੀਲੀ ਪਗੜੀ ਤੇ ਪੈਂਟ ਕੋਟ। ਇਹ ਸ਼ਿੱਪਿੰਗ ਤੇ ਟ੍ਰਾਂਸਪੋਰਟ ਮਹਿਕਮੇ ਵਿਚ ਅੰਡਰ ਸੈਕਰੈਟਰੀ ਹਨ ਕੇਂਦਰੀ ਸਰਕਾਰ ਵਲੋਂ। ਰਿਹਾਇਸ਼ ਇਹਨਾਂ ਦੀ ਪੰਜਾਬੀ ਬਾਗ ਨਵੀਂ ਦਿੱਲੀ ਅਤੇ ਆਨ ਕਮਿਸ਼ਨ ਲੁਧਿਆਣੇ ਲੱਗੇ ਹੋਏ ਹਨ। ਦੂਜੇ ਹਨ ਸ੍ਰੀ ਸੰਭੂ ਨਾਥ ਸ਼ਰਮਾ, ਬੀ.ਡੀ.ਓ. ਲੁਧਿਆਣਾ, ਇਕ ਸੱਜਣ ਸ. ਅਜੀਤ ਸਿੰਘ ਹਨ ਸ਼ਾਇਦ ਪੰਚਾਇਤਾਂ ਨਾਲ ਸੰਬੰਧਤ ਤੇ ਇਨ੍ਹਾਂ ਦਾ ਕਾਰ ਡਰਾਈਵਰ। ਸਾਰੇ ਦਰਸ਼ਨ ਕਰਨ ਆਏ ਸਨ ਤੇ ਸ. ਹਰਿੰਦਰ ਸਿੰਘ ਨੂੰ ਦਿੱਲੀ ਵਿਚ ਹੋਇਆ ਅੱਤਿਆਚਾਰ ਬਹੁਤ ਦੁਖਿਤ ਕਰ ਰਿਹਾ ਸੀ।

ਗੱਲਬਾਤ ਅੱਗੇ ਵਧਣ ਤੋਂ ਸਤਿਗੁਰੂ ਜੀ ਆਪਣਾ ਮਤ ਵਿਅਕਤ ਕੀਤਾ: ਅੱਤਿਆਚਾਰ ਅੱਤਿਆਚਾਰ ਹੀ ਹੈ ਭਾਵੇਂ ਉਹ ਹਿੰਦੂ ਕਰਨ ਤੇ ਭਾਵੇਂ ਸਿੱਖ ਕਰਨ।

ਹਰਿਮੰਦਰ ਵਿਚੋਂ ਆਪਣੀ ਕਤਲ ਪਲੈਨਿੰਗ ਚਲਾਣ ਵਾਲਿਆਂ ਜਾਂ ਇਸ ਦੀ ਪਰਵਾਹ ਨਹੀਂ ਕੀਤੀ ਜਾਂ ਇਹ ਸੋਚਿਆ ਹੀ ਨਹੀਂ ਕਿ ਪੰਜਾਬ ਤੋਂ ਬਾਹਰ ਵੀ ਸਿੱਖ ਵਸਦੇ ਹਨ ਅਤੇ ਤਕੜੇ ਕਾਰੋਬਾਰੀ ਵੀ ਹਨ। ਉਹਨਾਂ ਦੇ ਬਾਲ-ਬੱਚੇ ਵੀ ਹਨ ਅਤੇ ਉਹਨਾਂ ਤੇ ਵੀ ਬਹੁਗਿਣਤੀ ਅੱਤਿਆਚਾਰ ਕਰ ਸਕਦੀ ਹੈ। ਜੇ ਗੁਰਦੁਆਰਿਆਂ ਵਿਚੋਂ ਅੱਤਿਆਚਾਰ ਦੇ ਆਦੇਸ਼ ਆਉਣ ਤਾਂ ਬਾਹਰ ਤਾਂ ਉਂਜ ਹੀ ਅਤਿਆਚਾਰ ਪ੍ਰਧਾਨ ਰਹਿੰਦਾ ਹੈ।

ਸ. ਹਰਿੰਦਰ ਸਿੰਘ ਦੇ ਵਿਚਾਰ ਵਿਚ ਸਿੱਖਾਂ ਨੇ ਕਦੇ ਘਰੋਂ ਕੱਢ ਕੱਢ ਹਿੰਦੂ ਨਹੀਂ ਸਨ ਮਾਰੇ। ਸਤਿਗੁਰੂ ਜੀ ਨੇ ਮੁਸਕਰਾ ਕੇ ਆਖਿਆ: ਬੱਸਾਂ ਵਿਚੋਂ ਕੱਢ ਕੱਢ ਮਾਰਨਾ ਤੇ ਘਰਾਂ ਵਿਚੋਂ ਕੱਢ ਕੱਢ ਮਾਰਨਾ ਕੀ ਅੰਤਰ ਰੱਖਦਾ ਹੈ। ਮਾੜੀਆਂ ਤੋਂ ਮਾੜੀ ਗੱਲ ਇਹ ਹੈ ਕਿ ਅਸਾਂ ਨਿਰਦੋਸ਼ ਬੰਦੇ ਮਾਰਨੇ ਸ਼ੁਰੂ ਕੀਤੇ ਤੇ ਚੁਣ ਚੁਣ ਕੇ ਵੀ ਤੇ ਬੇਚੁਣੇ ਵੀ ਕਤਲ ਕੀਤੇ, ਸਮਝਿਆ ਇਹ ਕਿ ਅਤਿਆਚਾਰ ਕਰਨ ਦਾ ਅਧਿਕਾਰ ਸਾਡੇ ਪਾਸ ਹੀ ਹੈ। ਹਰਿਮੰਦਰ ਦੀ ਪਵਿੱਤਰਤਾ ਪਹਿਲਾਂ ਭੰਗ ਅਸੀਂ ਕੀਤੀ ਫਿਰ ਕਿਸੇ ਹੋਰ। ਇਹੋ ਹਾਦਸਾ 35 ਸਾਲ ਪਹਿਲਾਂ ਕਿਉਂ ਨਾ ਹੋ ਗਿਆ? ਸਿੱਖ ਲੀਡਰ ਅਤੇ ਸਿੱਖ ਬੁੱਧੀਜੀਵੀ ਤਮਾਸ਼ਾ ਵੇਖਦੇ ਰਹੇ। ਨਿੰਦਾ, ਵਿਰੋਧਤਾ, ਹਿੰਦੂ, ਸਿੱਖ ਵਿਚ ਪਾੜਾ ਹੋਰ ਵਧਣ ਦੇ ਖ਼ਿਆਲ ਨਾਲ ਹੀ ਕੀਤੀ ਗਈ, ਭਾਰਤਵਾਸੀ ਬਣ ਕੇ ਨਹੀਂ, ਮਨੁੱਖਤਾ ਦੇ ਨਾਂ ਤੇ ਨਹੀਂ। ਦੁਰਭਾਗ ਤਾਂ ਇਹ ਹਨ ਕਿ ਜਿਸ ਨੂੰ ਗੁਰੂ ਮੰਨਿਆ ਜਾਂਦਾ ਹੈ, ਉਸ ਦੀ ਪੂਜਾ ਪ੍ਰਤਿਸ਼ਟਾ ਸੋਨੇ ਚਾਂਦੀ ਨਾਲ ਤਾਂ ਹੋ ਰਹੀ ਹੈ, ਪਰ ਉਸ ਵਿਚ ਕੀ ਕੁਝ ਲਿਖਿਆ ਗਿਆ ਹੈ, ਉਸਦਾ ਤਾਤਪਰਜ ਕੀ ਹੈ, ਇਸ ਨਾਲ ਕਿਸੇ ਦਾ ਸਰੋਕਾਰ ਨਹੀਂ।

ਸ. ਹਰਿੰਦਰ ਸਿੰਘ ਨੇ ਸਿਖਾਂ ਦੀ ਘੱਟ ਗਿਣਤੀ ਨਾਲ ਜ਼ਿਆਦਤੀ ਦੀ ਗੱਲ ਕੀਤੀ। ਸਤਿਗੁਰੂ ਜੀ ਨੇ ਸਪਸ਼ਟ ਕੀਤਾ: ਸਾਡੇ ਵੱਲ ਵੇਖੋ, ਸਿਖਾਂ ਵਿਚ ਘੱਟ ਗਿਣਤੀ ਹਾਂ। ਅਸੀਂ ਗੁਰਦੁਆਰਿਆਂ ਵਿਚ ਤੇ ਇਸਦੇ ਪਾਲੇਟਿਕਸ ਵਿਚ ਦਖ਼ਲ ਨਹੀਂ ਦਿੰਦੇ, ਅਤੇ ਗੁਰਬਾਣੀ ਦਾ ਅਦਬ ਅਦਾਬ ਗੁਰਦੁਆਰਿਆਂ ਦੇ ਅਦਬ ਅਦਾਬ ਤੋਂ ਵਧੇਰੇ ਕਰਦੇ ਹਾਂ। ਇਸ਼ਨਾਨ ਕੀਤੇ ਬਿਨਾਂ ਤਾਬਿਆ ਨਹੀਂ ਬੈਠਦੇ, ਜੋੜੇ ਵਾਲੇ ਚਰਨ ਧੋ ਕੇ ਜਾਂਦੇ ਹਾਂ। ਅਸੀਂ ਇਨ੍ਹਾਂ ਦੇ ਹੀ ਵਾਧੂ ਛਾਪੇ ਪੱਤਰਿਆਂ 'ਚੋਂ ਕੀਮਤ ਦੇ ਕੇ , ਬਿੱਲ ਲੈ ਕੇ ਆਂਦੇ ਪੱਤਰਿਆਂ ਦੀਆਂ ਸੈਂਚੀਆਂ ਬਣਾ ਕੇ ਇਕ ਇਕ ਪੱਤਰੇ ਨੂੰ ਪੂਰੇ ਗ੍ਰੰਥ ਸਾਹਿਬ ਜਿੰਨਾ ਅਦਬ ਸਤਿਕਾਰ ਕੀਤਾ, ਪਰ ਇਕ ਘੱਟ ਗਿਣਤੀ ਛਪਣ ਵਾਲੇ ਜਲੰਧਰ ਦੇ ਅਖ਼ਬਾਰ ਨੇ ਸਿਖਾਂ ਲਈ ਇਕ ਇਸ਼ੂ ਬਣਾ ਦਿੱਤਾ: ਕੂਕਿਆਂ ਗੁਰੂ ਗ੍ਰੰਥ ਸਾਹਿਬ ਦਾ ਅੰਗ ਅੰਗ ਕਰ ਦਿੱਤਾ ਹੈ, ਪੱਤਰੇ ਪਾੜ ਦਿੱਤੇ ਹਨ ਅਤੇ ਸਾਡੇ ਸਿੰਘਾਂ ਦੇ, ਜਿਥੇ ਮਿਲਣ ਮੂੰਹ ਕਾਲੇ ਕਰਨ ਦੇ ਐਲਾਨ ਹੋਣ ਲੱਗੇ। ਕੀ ਇਹ ਘੱਟ ਗਿਣਤੀ ਉੱਤੇ ਬਹੁਗਿਣਤੀ ਦਾ ਅਤਿਆਚਾਰ ਨਹੀਂ ਸੀ! ਅਸਾਂ ਇਸ ਅੱਤਿਆਚਾਰ ਤੋਂ ਬਚਣ ਲਈ ਸਵਾ ਲੱਖ ਪਾਠ ਕਰਨੇ ਹੀ ਛੱਡ ਦਿੱਤੇ।

ਜੋ ਕੁਝ ਦਿੱਲੀ ਵਿਚ ਅਤੇ ਦੇਸ਼ ਵਿਚ ਸਿੱਖਾਂ ਨਾਲ ਹੋਇਆ ਵਾਪਰਿਆ ਹੈ ਇਹ ਅਤਿ ਘ੍ਰਿਣਤ ਤੇ ਨਿੰਦਨੀਯ ਹੈ, ਅਸੀਂ ਇਸ ਦਾ ਡਿਫ਼ੈਂਸ ਨਹੀਂ ਕਰਦੇ, ਪਰ ਅਸੀਂ ਸ੍ਵੈ-ਪੜਚੋਲ ਕੀਤਿਆਂ ਏਥੇ ਹੀ ਪੁੱਜਦੇ ਹਾਂ ਕਿ ਇਸ ਅਨਾਚਾਰ ਦੇ ਆਰੰਭਕ ਅਸੀਂ ਸਿੱਖ ਹੀ ਸਾਂ। ਫਿਰ ਸਤਿਗੁਰੂ ਜੀ ਨਾਮਧਾਰੀਆਂ ਬਾਰੇ ਕਿਹਾ: ਤੁਸੀਂ ਹੀ ਦੱਸੋ, ਅਸੀਂ ਕੇਸਾਂ ਦਾੜ੍ਹੀਆਂ ਵਾਲੇ, ਗੁਰਬਾਣੀ ਤੇ ਗੁਰੂਆਂ ਨੂੰ ਮੰਨਣ ਵਾਲੇ, ਸਾਨੂੰ ਸਿੱਖ, ਸਿੱਖ ਨਹੀਂ ਮੰਨਦੇ, ਹਿੰਦੂ ਸਮਝਦੇ ਹਨ ਕਿਉਂਕਿ ਅਸੀਂ ਅੰਗਰੇਜ਼ ਦੀ ਦਿੱਤੀ ਲਾਈਨ 'ਹਮ ਹਿੰਦੂ ਨਹੀਂ' ਨਹੀਂ ਮੰਨਦੇ, ਪਰ ਹਿੰਦੂ ਸਾਨੂੰ ਸਿੱਖ ਸਮਝਦੇ ਹਨ ਕਿਉਂਕਿ ਅਸੀਂ ਕੇਸਾਧਾਰੀ ਅਤੇ ਹਰ ਤਰ੍ਹਾਂ ਸਿੱਖੀ ਰਹਿਤ ਮਰਿਆਦਾ ਅਨੁਸਾਰ ਜੀਉਂਦੇ ਹਾਂ। ਇੰਦਰਾ ਗਾਂਧੀ ਕਤਲ਼ ਕੇਸ ਵਿਚ ਅਸੀਂ ਵੀ ਨਮਕ ਹਰਾਮ, ਵਿਸ਼ਵਾਸਘਾਤੀ ਅਤੇ ਅੰਮ੍ਰਿਤਸਰ ਬੈਠਕੇ ਹਿੰਦੂ ਕਤਲ਼ ਕਰਵਾਣ ਵਾਲੇ ਬਣ ਗਏ ਹਾਂ। 20-25 ਨਾਮਧਾਰੀ ਇਸ ਹੋ ਹੱਲੇ ਵਿਚ ਮਾਰੇ ਜਾਣ ਦੀ ਸੂਚਨਾ ਮਿਲੀ ਹੈ। ਸਾਨੂੰ ਬਹੁਤ ਦੁੱਖ ਹੈ। ਨਾਮਧਾਰੀ ਕੇਵਲ ਸਿੱਖੀ ਸਰੂਪ ਕਰਕੇ ਮਾਰੇ ਗਏ, ਉਂਜ ਉਹਨਾਂ ਦਾ ਕੋਈ ਦੋਸ਼ ਨਹੀਂ। ਅਨੇਕਾਂ ਸਿੱਖ ਹੋਰ ਵੀ ਏਸ ਅਤਾਬ ਦਾ ਸ਼ਿਕਾਰ ਹੋਏ ਜਿਹੜੇ ਅਕਾਲੀਆਂ ਜਾਂ ਇਹਨਾਂ ਦੇ ਗਰਮ ਧੜੇ ਦੀਆਂ ਪਾਲਸੀਆਂ ਨੂੰ ਨਹੀਂ ਪਰਵਾਨਦੇ। ਪਰ ਜਦੋਂ ਸੈਲਾਬ ਆ ਜਾਵੇ , ਜਦੋਂ ਤੂਫ਼ਾਨ ਆ ਜਾਵੇ, ਉਦੋਂ ਉਹ ਮੰਦਰ, ਮਸਜਿਦ, ਗੁਰਦੁਆਰੇ ਵਿਚ ਫ਼ਰਕ ਨਹੀਂ ਰੱਖਦਾ- ਤਬਾਹ ਹੀ ਕਰਦਾ ਜਾਂਦਾ ਹੈ। ਸੋ ਤਬਾਹੀ ਸਨਮੁੱਖ ਹੈ।

ਅੰਡਰ ਸੈਕ੍ਰੇਟਰੀ , ਜਿਸ ਤੇ ਅੱਗੇ ਹਿੰਦੂ ਨਫ਼ਰਤ ਦੇ ਬਹੁਤ ਕੋਟ ਹੋਏ ਹੋਏ ਸਨ, ਪਤਾ ਨਹੀਂ ਸਤਿਗੁਰੂ ਜੀ ਵਾਲੇ ਇਕੋ ਕੋਟ ਦਾ ਅਸਰ ਹੋਇਆ ਕਿ ਨਹੀਂ ; ਪਰ ਇਹ ਜ਼ਰੂਰ ਉਸ ਨੂੰ ਪਤਾ ਲਗ ਗਿਆ ਕਿ ਮਾਜਰੇ ਦਾ ਇਕ ਇਹ ਨੁਕਤਾ ਵੀ ਹੈ। ਫੇਰ ਵੀ ਮਿਲਦੇ ਰਹਿਣ ਦੇ ਇਕਰਾਰ ਨਾਲ ਦੋਵੇਂ ਧਿਰਾਂ ਨੇ ਘਾਹ ਖਿੱਤੇ ਨੂੰ ਤਿਆਗ ਦਿੱਤਾ।

ਏਥੇ ਬੈਠਣ ਤੋਂ ਪਹਿਲਾਂ ਦੀਵਾਨ ਵਿਚੋਂ ਉਠਦਿਆਂ ਹੀ ਸੱਚੇ ਪਾਤਸ਼ਾਹ ਜੀ ਆਪਣੇ ਸਕੱਤਰ ਤੇ ਸੇਵਕਾਂ ਨਾਲ ਪੰ: ਗੋਪਾਲ ਸਿੰਘ ਦੇ ਡੇਰੇ ਗਏ, ਮੈਂ ਦੋ ਮਿੰਟ ਪਹਿਲੇ ਹੀ ਪਹੁੰਚ ਗਿਆ। ਪੰਡਤ ਜੀ ਆਪਣੇ ਪਲੰਘ ਤੇ ਕੰਬਲ ਵਲ੍ਹੇਟ ਗੋਡੇ 'ਕੱਠੇ ਕਰ ਭੁਗੜੀ ਬਣੇ ਬੈਠੇ ਸਨ। ਮੇਰੇ ਸੁੱਖ ਪੁੱਛਣ ਤੇ ਉਹਨਾਂ ਆਖਿਆ: ਰਾਤ ਬੁਰੀ ਤਰ੍ਹਾਂ ਲੰਘੀ ਹੈ, ਰਾਤੋ-ਰਾਤ ਦਸ ਵਾਰ ਜੰਗਲ ਗਿਆ ਹਾਂ। ਕੋਈ ਬਦਪਰਹੇਜ਼ੀ ਵੀ ਨਹੀਂ ਕੀਤੀ। ਪਤਾ ਨਹੀਂ ਇਹ ਕਿਧਰੋਂ ਬਲਆਤ ਆ ਪਈ। ਧੂਹ ਹੀ ਕੱਢਿਆ ਸੂ। ਏਨਾ ਔਖਾ ਤਾਂ ਮੈਂ ਲੁਧਿਆਣੇ ਉਪਰੇਸ਼ਨ ਸਮੇਂ ਵੀ ਨਹੀਂ ਸਾਂ ਹੋਇਆ।

ਸਤਿਗੁਰੂ ਜੀ ਆਏ ਤਾਂ ਉਹਨਾਂ ਹਾਲਾਤ ਪੁੱਛੇ: ਸਾਨੂੰ ਰਾਤੀਂ ਹੀ ਖ਼ਬਰ

ਕਰਦੇ?... ਤੁਸਾਂ ਏਨਾ ਕਸ਼ਟ ਭੋਗਿਆ! "ਸਵੇਰੇ ਤਰਸੇਮ ਸਿੰਘ ਹੁਰਾਂ ਨੂੰ ਸੁਨੇਹਾ ਭੇਜਿਆ ਸੀ" ਪੰਡਤ ਜੀ ਨੇ ਕਿਹਾ। ਤਰਸੇਮ ਸਿੰਘ ਨੇ ਹਾਲਾਤ ਦੱਸੇ, ਜਿਨ੍ਹਾਂ ਅਧੀਨ ਸ੍ਰੀ ਹਜ਼ੂਰ ਨੂੰ ਖ਼ਬਰ ਨਹੀਂ ਦਿੱਤੀ ਜਾ ਸਕੀ। ਤਰਸੇਮ ਸਿੰਘ ਕੋਲ ਖਲੋਤੇ ਗੁਰਦੀਪ ਸਿੰਘ (ਚੇਲੇ) ਨੂੰ ਕਿਹਾ: ਭਾਵੇਂ ਪੰਡਤ ਜੀ ਆਖਣ ਵੀ ਕਿ ਨਹੀਂ ਲੋੜ, ਪਰ ਤੂੰ ਕੋਲ ਸੰਵਿਆ ਕਰ। ਇਕ ਤਾਂ, ਦੀਨ ਦਿਆਲ ਜੀ ਇਹ ਕਿਸੇ ਨੂੰ ਕੋਲ ਵੀ ਨਹੀਂ ਰਹਿਣ ਦਿੰਦੇ। ਸਤਿਗੁਰੂ ਜੀ ਨੇ ਗੁਰਦੀਪ ਸਿੰਘ ਨੂੰ ਬੂਹਿਓਂ ਬਾਹਰ ਹੀ ਪੈ ਰਹਿਣ ਦਾ ਆਦੇਸ਼ ਦਿੱਤਾ ਜੇ ਅੰਦਰ ਨਾ ਸੌਣ ਦੇਣ।

ਪੰਡਤ ਜੀ ਨੂੰ ਸਵੇਰ ਦੇ 11 ਵਜੇ ਤੋਂ ਆਰਾਮ ਹੈ।

ਸਤਿਗੁਰੂ ਜੀ ਵਾਲੀਬਾਲ ਵਾਲੇ ਪਾਸੇ ਸਨ ਕਿ ਮੈਂ ਡਿੱਠਾ ਕੋਠੀ ਦੇ ਲੰਗਰ ਕੋਲ ਮਾਤਾ ਜੀ ਜਲ ਦੀ ਬਾਲਟੀ ਲੈ ਕੇ ਖਲੋਤੇ ਸਨ ਕਿ ਸੰਤ ਤਰਸੇਮ ਸਿੰਘ ਦੀ ਭੈਣ ਬੀਬੀ ਬਲਬੀਰ ਕੌਰ ਸੁਪਤਨੀ ਸ. ਮਨਜਿੰਦਰ ਸਿੰਘ ਲੁਧਿਆਣਾ (ਜਿਸ ਨੇ ਅੱਜਕਲ੍ਹ ਆਪਣੀ ਕਾਰ ਗੁਰੂ ਕੀ ਵਰਤੋਂ ਵਾਸਤੇ ਦਿੱਤੀ ਹੋਈ ਹੈ) ਨੇ 315/= ਮਾਤਾ ਜੀ ਦੇ ਹਵਾਲੇ ਕਰਦਿਆਂ ਆਖਿਆ: ਇਹ ਜੀ ਸਾਡੇ ਇਲਾਕੇ ਦੇ ਹਨ। ਬਲਬੀਰ ਕੋਲ ਇਕ ਦੋ ਬੀਬੀਆਂ ਲੁਧਿਆਣੇ ਦੀਆਂ ਹੋਰ ਵੀ ਸਨ। ਪਿੱਛੋਂ ਮੈਂ ਬੀਬੀ ਨੂੰ ਪੁੱਛਿਆ: ਇਹ ਪੈਸੇ ਕਾਹਦੇ ਸਨ? ਬੀਬੀ ਨੇ ਦੱਸਿਆ ਕਿ ਇਕ ਵਾਰ ਬੀਬਾ ਜੀ ਸਾਨੂੰ ਪ੍ਰਤੀ ਪਰਵਾਰ 5 ਰੁਪਏ ਮਹੀਨਾ ਭੈ: ਸਾ: ਦੀ ਉਗਰਾਹੀ ਲਾ ਗਏ ਸਨ, ਇਹ ਰਕਮ ਉਸੇ ਉਗਰਾਹੀ ਨਾਲ ਸਬੰਧਿਤ ਹੈ।

ਸਤਿਗੁਰੂ ਜੀ ਨੇ ਅੰਡਰ ਸੈਕ੍ਰੇਟਰੀ ਹਰਿੰਦਰ ਸਿੰਘ ਨਾਲ ਬਚਨ ਕਰਦਿਆਂ ਇਹ ਵੀ ਕਿਹਾ ਸੀ ਕਿ : ਸਿੰਘ ਸਾਹਿਬਾਨ ਪ੍ਰਤੀਤ ਹੁੰਦਾ ਹੈ ਭਾਰੇ ਗੌਰੇ ਨਹੀਂ, ਨਹੀਂ ਤਾਂ ਕਦੇ ਗਿਆਨੀ ਜ਼ੈਲ ਸਿੰਘ ਕਦੇ ਬੂਟਾ ਸਿੰਘ ਨੂੰ ਤਨਖ਼ਾਹੀਆ ਨਾ ਗਰਦਾਨਦੇ ਤੇ ਨਾ ਹੀ ਫਿਰ ਕਈ ਤਰ੍ਹਾਂ ਦੀਆਂ ਕਮਜ਼ੋਰ ਬਿਆਨਬਾਜ਼ੀਆਂ ਕਰਦੇ। ਗਿਆਨੀ ਜ਼ੈਲ ਸਿੰਘ ਦੇਸ਼ ਦਾ ਰਾਸ਼ਟਰਪਤੀ ਹੈ, ਕੀ ਇਹ ਸਿੱਖਾਂ ਵਾਸਤੇ ਮਾਣ ਦੀ ਥੋੜ੍ਹੀ ਗੱਲ ਹੈ। ਮੈਂ ਗਿਆਨੀ ਜੀ ਦੀ ਵੋਟਾਂ ਵੇਲੇ ਸੰਤ ਲੌਂਗੋਵਾਲ ਨੂੰ ਹਰਵਿੰਦਰ ਸਿੰਘ ਹੰਸਪਾਲ ਜੀ ਕੋਲ ਭੇਜਿਆ ਸੀ ਕਿ ਸਿੱਖਾਂ ਐਮ. ਪੀਜ਼ ਜਾਂ ਐਮ. ਐਲ ਏਜ਼ ਦੀਆਂ ਵੋਟਾਂ ਗਿਆਨੀ ਜੀ ਨੂੰ ਪਾਉਣਾ ਹੀ ਸਿਆਣਪ ਹੈ। ਸਿੱਖ ਹੀ ਸਿੱਖ ਨੂੰ ਵੋਟ ਨਾ ਕਰੇ ਤਾਂ ਸਾਰੀ ਉਮਰ ਦਾ ਸਿੱਖਾਂ ਸਿਰ ਕਲੰਕ ਰਹੇਗਾ। ਲੌਂਗੋਵਾਲ ਜੀ ਨੇ ਅੱਛਾ ਕੀਤਾ, ਸਾਲਾਹ ਮੰਨ ਲਈ। ਕੀ ਗਿਆਨੀ ਜ਼ੈਲ ਸਿੰਘ ਸਿੱਖੀ ਸਰੂਪ ਦੇ ਦੁਨੀਆਂ ਨੂੰ ਦਰਸ਼ਨ ਨਹੀਂ ਕਰਵਾਂਦਾ?

ਸਤਿਗੁਰੂ ਜੀ ਨੇ ਮੇਰੇ ਦਾਮਾਦ ਕੇਹਰ ਸਿੰਘ ਹਮਰਾਹੀ ਬਾਰੇ ਫ਼ਿਕਰ ਕੀਤਾ ਤੇ ਆਗਿਆ ਕੀਤੀ ਕਿ ਸੁਰਿੰਦਰ ਸਿੰਘ ਲੁਧਿਆਣਿਓਂ ਲਾਈਟਨਿੰਗ ਕਾਲ ਕਰਕੇ



ਹਮਰਾਹੀ ਬਾਰੇ ਮਾਲੂਮ ਕਰਕੇ ਦੱਸੇ ਕਦੋਂ ਆ ਰਿਹਾ ਹੈ। ਪਰ ਇਹ ਗੱਲ ਭੈਣੀ ਸਾਹਿਬੋਂ ਹੀ ਬਣ ਗਈ। ਸੰਤ ਅਵਤਾਰ ਸਿੰਘ ਟੈਲੀਫ਼ੂਨ ਵਾਲੇ ਨੇ ਕਾਲ ਬੁੱਕ ਕਰਾ ਕੇ ਭੂੰਤਰ ਮਿਲਾ ਦਿੱਤੀ ਅਤੇ ਹਮਰਾਹੀ ਨੇ ਦੱਸ ਦਿਤਾ ਕਿ ਉਹਦਾ ਪਰਵਾਰ ਭੈਣੀ ਸਾਹਿਬ ਹੀ ਰਹੇ, ਉਹ ਕੁਝ ਦਿਨ ਅਟਕ ਕੇ ਆਏਗਾ। ਇਸ ਗੱਲ ਤੋਂ ਮੈਂ ਤੁਰਤ ਦਿੱਲੀ ਜਾਣ ਦਾ ਪ੍ਰੋਗਰਾਮ ਬਣਾ ਲਿਆ। 22 ਦਿਨਾਂ ਦਾ ਆਇਆ ਹੋਇਆ ਸਾਂ।

6 ਵਜੇ ਸ਼ਾਮੀਂ ਪ੍ਰਸ਼ਾਦ ਛਕ ਕੇ ਜਾਂ ਆਪਣੇ ਕਮਰੇ ਵਿਚ ਆਇਆ ਤਾਂ ਮੇਰੀ ਪੁੱਤਰੀ ਕੋਲ ਉਹਦਾ ਦਿਉਰ ਗੁਰਦੇਵ ਸਿੰਘ ਅਤੇ ਜੇਠ ਸ. ਅਜਮੇਰ ਸਿੰਘ ਆਏ ਬੈਠੇ ਸਨ। ਇਹ ਹੁਣੇ ਸੰਤ ਨਗਰੋਂ ਆਏ ਸਨ। ਆਪਣੇ ਵੱਲੋਂ ਇਹ ਆਪਣੇ ਭਰਾ ਨੂੰ ਮਿਲਣ ਤੇ ਪਰਵਾਰ ਨੂੰ ਨਾਲ ਲੈ ਜਾਣ ਲਈ ਪਹੁੰਚੇ ਸਨ, ਪਰ ਹਮਰਾਹੀ ਦਾ ਫ਼ੋਨ ਇਨ੍ਹਾਂ ਦਾ ਮਨੋਰਥ ਨਾ ਪੂਰਾ ਕਰ ਸਕਿਆ।

ਮੈਂ ਅਜਮੇਰ ਸਿੰਘ-ਗੁਰਦੇਵ ਸਿੰਘ ਹੁਰਾਂ ਨੂੰ ਮਿਲ ਕੇ ਸਤਿਗੁਰੂ ਜੀ ਪਾਸ 69 ਨੰ: ਕਮਰੇ ਵਿਚ ਗਿਆ ਤਾਂ ਸੰਗੀਤ ਮੰਡਲੀ ਹਾਜ਼ਰ ਸੀ ਅਤੇ ਸਤਿਗੁਰੂ ਜੀ ਅ-ਬੋਲ ਨਾਮ ਸਿਮਰਨ ਕਰ ਰਹੇ ਸਨ। ਮੈਂ ਕੱਲ੍ਹ ਦਿੱਲੀ ਚਲੇ ਜਾਣ ਦੀ ਆਗਿਆ ਲੈ ਲਈ। ਆਪ ਜੀ ਮੇਰੇ ਏਨੇ ਦਿਨ ਏਥੇ ਰਹਿਣ ਨਾਲ ਬਹੁਤ ਪ੍ਰਸੰਨ ਸਨ। ਸਹਰਸ਼ ਆਗਿਆ ਮਿਲ ਗਈ।

ਅਤੇ ਫੇਰ ਸਤਿਗੁਰੂ ਜੀ ਨੇ ਕਾਕੂ ਬਲਦੇਵ ਸਿੰਘ ਨੂੰ ਕੁਝ ਲਿਖ ਕੇ ਦੱਸਿਆ ਤਾਂ ਉਹ ਮੇਰੇ ਪਾਸ ਆਇਆ। ਮੋਹਣ ਸਿੰਘ-ਸੁਖਦੇਵ ਸਿੰਘ ਦੀ ਬਾਗੇਸ਼ਵਰੀ ਆਰੰਭ ਹੋਣ ਤੋਂ ਪਹਿਲੋਂ ਬਲਜੀਤ ਦੀ ਤਾਰ ਸ਼ਹਿਨਾਈ ਝੰਝੋਟੀ ਵਿਚ ਕੂਹਕ ਉੱਠੀ। ਵਾਦਨ ਤੇ ਗਾਇਨ ਦੋਵੇਂ ਹੀ ਰੂਹ ਨੂੰ ਵਿਸਮਾਦ ਦੇਸ਼ ਲੈ ਜਾਣ ਵਾਲੇ ਸਨ ਕਿ ਮੇਰੇ ਕੰਨ ਵਿਚ ਕਾਕੂ ਨੇ ਕਿਹਾ: ਸੱਚੇ ਪਾਤਸ਼ਾਹ ਜੀ ਹੁਕਮ ਕਰਦੇ ਹਨ ਕਿ ਗੁਰਦੇਵ ਸਿੰਘ-ਹਰਭਜਨ ਸਿੰਘ (12.11.1984 ਦੀ ਦਿੱਲੀ ਆਈ ਸਰੋਦ ਸਿਤਾਰ ਦੀ ਜੋੜੀ) ਨੂੰ ਕਹਿਣਾ, ਉਹ 3-4 ਦਿਨਾਂ ਲਈ ਭੈਣੀ ਸਾਹਿਬ ਆਉਣ ਅਤੇ ਨਾਲ ਹੀ ਰਾਜਨ-ਸਾਜਨ ਮਿਸ਼ਰਾ ਬੰਧੂਆਂ ਨੂੰ ਲੈ ਆਉਣ। ਸਵੇਰੇ ਸ਼ਾਨੇ ਪੰਜਾਬ ਤੇ ਆਉਣ, ਸੁਰਿੰਦਰ ਸਿੰਘ ਲੁਧਿਆਣਾ ਨੂੰ ਫ਼ੋਨ ਕਰਕੇ ਗੱਡੀ ਮੰਗਵਾ ਲੈਣ ਤੇ 3-4 ਦਿਨ ਸਾਡੇ ਪਾਸ ਰਹਿਣ।

ਅਚਾਨਕ ਸਤਿਗੁਰੂ ਜੀ ਦੇ ਵਿਸ਼ੇਸ਼ ਪ੍ਰਿਯ ਕਲਾਕਾਰ ਬਲਜੀਤ ਸਿੰਘ ਦੀ ਤਾਰ ਸ਼ਹਿਨਾਈ ਵਜਾਂਦਿਆਂ ਨਕਸੀਰ ਫੁੱਟ ਗਈ। ਸਤਿਗੁਰੂ ਜੀ ਵਾਧੂ ਗਤੀ ਨਾਲ ਆਪਣੇ ਪਲੰਘ ਵੱਲ ਵਧੇ ਅਤੇ ਟਿਸ਼ੂ ਪੇਪਰ ਲਿਆ ਕੇ ਬਲਜੀਤ ਨੂੰ ਥਮਾਇਆ ਅਤੇ ਉਸ ਨੂੰ ਨਾਲ ਉਠਾ ਕੇ ਗੁਸਲਖ਼ਾਨੇ ਵੱਲ ਲੈ ਗਏ। ਸਤਿਗੁਰੂ ਜੀ ਤਾਂ ਤੁਰਤ ਆ ਗਏ ਉਹ ਵੀ ਦੋ ਮਿੰਟ ਤੱਕ ਆ ਗਿਆ। ਦੂਜਿਆਂ ਦੇ ਕੰਮ ਆਉਣ ਲਈ ਸਤਿਗੁਰੂ ਜੀ ਨੇ ਕਦੇ ਵੱਡਾ ਛੋਟਾ ਨਹੀਂ ਵੇਖਿਆ। ਰਾਗ ਸਭਾ 8.10 ਤਕ ਸਮਾਪਤ ਹੋ ਗਈ।

# 17 ਨਵੰਬਰ 1984, ਸ਼ਨੀਵਾਰ

## ਭੈਣੀ ਸਾਹਿਬੋਂ ਦਿੱਲੀ

5 ਵਜੇ ਸਵੇਰੇ ਜਦੋਂ ਮੈਂ ਹਰੀਮੰਦਰ ਵਿਚ ਗਿਆ ਤਾਂ ਇਥੇ ਕੋਈ ਰੌਣਕ ਨਹੀਂ ਸੀ। 10-12 ਸਿੱਖ ਬੈਠੇ ਹੋਏ ਅਤੇ ਇਕੱਲਾ ਸ੍ਰੀ ਸ਼ੇਰ ਸਿੰਘ ਹੀ ਆਸਾ ਦੀ ਵਾਰ ਦਾ ਉੱਚੀ ਪਾਠ ਕਰ ਰਿਹਾ ਸੀ। ਮੈਂ ਸਤਿਗੁਰੂ ਜੀ ਦੇ ਦਰਸ਼ਨ ਕਰਨਾ ਚਾਹੁੰਦਾ ਸਾਂ ਪਰ ਸਬੱਬ ਕੁਝ ਐਸਾ ਹੀ ਬਨਿਆ ਲਗਦਾ ਸੀ ਕਿ ਅੱਜ ਗੜਬਡੇਸ਼ਨ ਸੀ। ਸਕੱਤਰ ਤਰਸੇਮ ਸਿੰਘ ਦੇ ਕਮਰੇ ਵੱਲ ਹੋਇਆ ਤਾਂ ਉਹ ਅਤੇ ਵੈਦ ਪੰ: ਗੋਪਾਲ ਸਿੰਘ ਜੀ ਦੀ ਸੁੱਧ ਲੈ ਕੇ ਪਰਤ ਰਹੇ ਸਨ। ਤਰਸੇਮ ਸਿੰਘ ਹੋਰਾਂ ਆਪ ਸ੍ਰੀ ਅਜਮੇਰ ਸਿੰਘ ਸੰਤ ਨਗਰ ਨੂੰ ਟੋਹਲ ਕੇ ਲਿਆਂਦਾ ਅਤੇ 5.30 ਵਜਦੇ ਨੂੰ ਅਸੀਂ ਕਾਰ ਸਵਾਰ ਹੋ ਇਸ ਸੁਖਦਾਈ ਨਗਰੀ ਦਾ ਤਿਆਗ ਕਰ ਦਿੱਤਾ। ਮਾਛੀਵਾੜਾ-ਦਿੱਲੀ ਵਾਲੀ ਬੱਸ ਤੇ 6.20 ਤਕ ਮੈਨੂੰ ਸਮਰਾਲਿਓਂ ਚੜ੍ਹਾ ਕੇ ਅਜਮੇਰ ਸਿੰਘ ਕਾਰ ਵਾਪਸ ਲੈ ਗਿਆ।

ਮੈਂ 12.15 ਤੱਕ ਆਊਟਰ ਰਿੰਗ ਰੋਡ ਤੇ ਜਾ ਉਤਰਿਆ। ਰਾਹ ਵਿਚ ਮੈਨੂੰ ਕਿਤੇ ਵਿਨਾਸ਼ ਲੀਲ੍ਹਾ ਦੇ ਚਿੰਨ੍ਹ ਨਜ਼ਰ ਨਹੀਂ ਪਏ। ਮੈਂ ਇਕ ਹਿੰਦੂ ਦਾ ਥ੍ਰੀਵੀਲਰ ਲਿਆ ਤੇ ਅੱਧੇ ਘੰਟੇ ਤੱਕ ਘਰ ਪੁੱਜ ਗਿਆ। ਘਰ ਮੇਰੀ ਪਤਨੀ ਨੇ ਉਹ ਸਾਰੇ ਖ਼ੌਫ਼ਨਾਕ ਵਾਕਿਆਤ ਮੈਨੂੰ ਸੁਣਾਏ ਜੋ ਇੰਦਰਾ ਗਾਂਧੀ ਦੇ ਕਤਲ ਕੀਤੇ ਜਾਣ ਸਮੇਂ ਵਾਪਰੇ ਸਨ। ਰਾਜੌਰੀ ਦੀ ਮਾਰਕੀਟ ਵਿਚ ਕੋਹਲੀਆਂ ਦੀ ਇਲੈਕਟ੍ਰਾਨਿਕਸ ਦੀ ਦੁਕਾਨ ਨੂੰ ਸ਼ਰਾਰਤੀਆਂ ਸਾੜਿਆ। ਤਦ ਤਕ ਹਿੰਦੂ, ਸਿੱਖਾਂ ਇਕੱਠਿਆਂ ਨੇ ਹੋ ਕੇ ਲੁਟੇਰਿਆਂ ਨੂੰ ਨਸਾ ਦਿੱਤਾ ਅਤੇ ਰਾਜੌਰੀ ਗਾਰਡਨ ਤੇ ਨਾਲ ਲਗਦੇ ਇਲਾਕੇ ਬਚਾ ਲਏ।

ਇਸ਼ਨਾਨ ਪਾਣੀ ਕਰਕੇ ਤੇ ਪ੍ਰਸ਼ਾਦ ਛਕ ਕੇ ਸਾਈਕਲ ਲੈ ਮਾਨਸਰੋਵਰ ਗਾਰਡਨ ਨੂੰ ਸੰਤ ਸੁਖਦਰਸ਼ਨ ਸਿੰਘ ਕੇ ਘਰ ਗਿਆ। ਏਥੇ ਮੈਂ ਬੀਬੀ ਸੁਰਜੀਤ ਕੌਰ ਨੂੰ ਇਕ ਚਿੱਠੀ ਦੇਣੀ ਸੀ। ਦਿੱਲੀ ਵਿਚ ਹੋਏ ਅਤਿਆਚਾਰਾਂ ਦੀ ਕੁਝ ਕਹਾਣੀ ਇਸ ਬੀਬੀ ਤੋਂ ਸੁਣੀ। ਦਿੱਲੀ ਵਿਚ ਗੁਰੂ ਕੇ ਲੰਗਰ ਦੀ ਸੇਵਾ ਕਰਨ ਵਾਲੀ ਇਕ ਬੀਬੀ.... ਦੀਆਂ ਤਿੰਨ ਨੂੰਹਾਂ ਇਸ ਘੱਲੂਘਾਰੇ ਵਿਚ ਰੰਡੀਆਂ ਹੋ ਗਈਆਂ। ਦੂਜੀ ਬੀਬੀ ਪ੍ਰੀਤਮ ਕੌਰ ਦਾ ਲੜਕਾ ਬਹੁਤ ਬੁਰੀ ਤਰ੍ਹਾਂ ਕਤਲ ਕੀਤਾ ਗਿਆ।

ਰਮੇਸ਼ ਨਗਰ ਗਿਆਂ ਪਤਾ ਲੱਗਾ ਕਿ ਬਸਈਦਾਰਾ ਪੁਰ ਦੇ ਸ਼ੈਤਾਨ ਰਮੇਸ਼ ਨਗਰ ਤੇ ਧਾਵੀ ਕਰਕੇ ਤਬਾਹੀ ਮਚਾਣ ਲੱਗੇ ਸਨ ਕਿ ਇਥੋਂ ਦੇ ਜੁਆਨਾਂ ਨੇ ਹਥਿਆਰਬੰਦ ਹੋ 3 ਜਣਿਆਂ ਨੂੰ ਢੇਰੀ ਕਰਕੇ ਬਾਕੀ ਦੇ ਨਸਾ ਦਿੱਤੇ ਅਤੇ ਇਸ ਇਲਾਕੇ ਦੀ ਖ਼ੁਦ ਸੁਰੱਖਿਆ ਕੀਤੀ।





# 18 ਨਵੰਬਰ 1984, ਐਤਵਾਰ

## ਨਵੀਂ ਦਿੱਲੀ

ਦਿਨੇ 9 ਵਜੇ ਹੰਸਪਾਲ ਕਾ ਪਤਾ ਕਰਨ ਗਿਆ, ਉਹ ਕਿਤੇ ਜਾ ਚੁੱਕਾ ਸੀ। ਫਿਰ ਰਮੇਸ਼ ਨਗਰ ਗੁਰਦੇਵ ਸਿੰਘ ਸਰੋਦ ਨੂੰ ਜਾ ਮਿਲਿਆ। ਚਿਰਾਂ ਦਾ ਵਿਛੋੜਾ ਸੀ। ਉਸ ਨੂੰ ਸ੍ਰੀ ਸਤਿਗੁਰੂ ਜੀ ਦਾ ਹੁਕਮ ਦੱਸਿਆ, ਏਨੇ ਚਿਰ ਨੂੰ ਹਰਭਜਨ ਸਿੰਘ ਸਿਤਾਰ ਵੀ ਆ ਗਿਆ। ਜੋੜੀ ਤੇ ਸਤਿਗੁਰਾਂ ਦੀ ਕਿਰਪਾ ਹੈ।

ਗੁਰਦੇਵ ਸਿੰਘ ਨੂੰ ਤਿਆਰ ਕਰ ਇਸ ਦੇ ਸਕੂਟਰ ਤੇ ਅਸੀਂ ਕਰੋਲ ਬਾਗ਼ ਲੰਘ, ਡੋਰੀ ਵਾਲਾ, ਸ਼ਹੀਦੀਪੁਰਾ 10944 ਵਿਖੇ ਤਰਸੇਮ ਪਤਨੀ ਬੀਬੀ ਜਸਪਾਲ ਕੌਰ ਨੂੰ ਜਾ ਮਿਲੇ। ਉਹ ਆਪਣੀ ਭਰਜਾਈ ਅਤਿੰਦਰ ਨਾਲ ਆਪਣੇ ਪਿਤਾ ਸੰਤ ਲਾਭ ਸਿੰਘ ਹੈਦਰਾਬਾਦੀ ਦੇ ਮਕਾਨ ਵਿਚ ਰਹਿੰਦੀ ਸੀ। ਇਸ ਇਲਾਕੇ ਵਿਚ ਜਾ ਕੇ ਗਲੀ ਵਿਚ ਦੋ ਸਰਦਾਰਾਂ ਦੇ ਘਰ ਸਨ। ਇਕ ਨੂੰ ਤਾਂ ਹਿੰਦੂਆਂ ਹੀ ਬਚਾਈ ਰੱਖਿਆ, ਦੂਜੇ ਸਿੱਖ ਪਰਵਾਰ ਨੇ ਇੰਦਰਾ ਕਤਲ਼ ਤੇ ਦੀਵਾਲੀ ਬਾਲੀ ਤੇ ਮਿਠਾਈ ਵੰਡੀ ਸੀ, ਉਹਨਾਂ ਦਾ ਸਭ ਕੁਝ ਬਰਬਾਦ ਕਰ ਦਿੱਤਾ ਗਿਆ। ਸਤਿਗੁਰੂ ਜੀ ਦੇ ਸਕੱਤਰ ਦਾ ਉਹਦੀ ਪਤਨੀ ਨੂੰ ਪੱਤਰ ਦੇ, ਸੁੱਖ ਆਨੰਦ ਪੁੱਛ ਅਸੀਂ ਮਿਸ਼ਰਾ ਬੰਧੂਆਂ ਦੇ ਆ ਗਏ।

ਮਿਸ਼ਰਾ ਬੰਧੂਆਂ ਰਾਜਨ-ਸਾਜਨ ਨੂੰ ਸਤਿਗੁਰੂ ਜੀ ਦਾ ਯਾਦ ਕਰਨਾ ਬੜਾ ਪਿਆਰਾ ਲੱਗਾ। ਇਹਨਾਂ ਦੇ ਕਈ ਪ੍ਰੋਗਰਾਮ ਨਿਸ਼ਚਿਤ ਸਨ। ਕੇਵਲ 19-20 ਇਹਨਾਂ ਪਾਸ ਵਿਹਲੇ ਸਨ। ਇਹਨਾਂ ਗੁਰਦੇਵ ਸਿੰਘ ਨਾਲ ਕੱਲੂ ਫਰੰਟੀਅਰ ਤੇ ਜਾਣ ਦਾ ਮਨ ਬਣਾ ਲਿਆ। ਇਹਨਾਂ ਨੇ ਕਿਸੇ ਫ਼ਿਲਮ ਵਿਚ ਸੰਗੀਤ ਗੰਵਿਆ ਹੈ, ਉਹ ਗੀਤ ਤਾਂ ਮੈਨੂੰ ਮੋਹਣ-ਸੁਖਦੇਵ-ਬਲਜੀਤ ਨੇ ਸੁਣਾਏ ਸਨ, ਪਰ ਗੁਰਦੇਵ ਸਿੰਘ ਨੇ ਦੱਸਿਆ ਕਿ ਸਤਿਗੁਰੂ ਜੀ ਦੇ ਇਹਨਾਂ ਪਿਆਰੇ ਕਲਾਕਾਰਾਂ ਨੇ 6 ਗੀਤਾਂ ਦਾ 60,000/= ਪ੍ਰਾਪਤ ਕੀਤਾ ਹੈ।

ਗੁਰਦੇਵ ਸਿੰਘ ਤੋਂ ਮੈਨੂੰ ਇਹ ਵੀ ਪਤਾ ਲੱਗਾ ਕਿ ਇੰਗਲੈਂਡ ਦੇ ਸ੍. ਹਰਚਰਨ ਸਿੰਘ ਰੰਧਾਵਾ ਨੇ ਆਪਣਾ ਮਕਾਨ ਗਿਰਵੀ ਰੱਖਕੇ ਸਤਿਗੁਰੂ ਜੀ ਦੇ ਕਿਸੇ ਮਨੋਰਥ ਲਈ ਰਕਮ ਜੁਟਾਈ ਹੈ। ਗੁਰਦੇਵ ਦਾ ਮਨ ਹੈ ਕਿ ਸਤਿਗੁਰੂ ਜੀ ਈਲਿੰਗ ਦੇ ਲਾਗਚਾਗ ਕੋਈ ਮਕਾਨ ਖ਼ਰੀਦ ਰਹੇ ਹਨ।

ਮੇਰੇ ਘਰ ਸਾਡੀ ਸੁੱਖ ਸਾਂਦ ਜਾਣਨ ਲਈ ਅਨੇਕਾਂ ਪੱਤਰ ਆਏ, ਉਹਨਾਂ ਵਿਚੋਂ ਇਕ ਦੋ ਪੱਤਰ ਏਥੇ ਸੰਭਾਲਣ ਯੋਗ ਹਨ:

ਭੁੰਤਰ (ਕੁੱਲੂ) ਵਾਲੇ ਮੇਰੇ ਦਾਮਾਦ ਸ੍ਰੀ ਕੇਹਰ ਸਿੰਘ ਹਮਰਾਹੀ ਨੇ 5.11.84

ਨੂੰ ਮੇਰੇ ਨਾਂ ਆਪਣੇ ਪੱਤਰ ਵਿਚ ਲਿਖਿਆ:

"…. ਤੁਸੀਂ ਖ਼ਬਰਾਂ ਸੁਣ ਕੇ ਚਿੰਤਿਤ ਹੋਵੋਗੇ, ਪਰ ਅਸੀਂ ਜਾਨ ਕਰਕੇ ਸਾਰੇ ਠੀਕ ਹਾਂ। ਮਾਲ ਤਾਂ ਜਿਨ੍ਹਾਂ ਦਾ ਹੈ ਲੈ ਗਏ ਨੇ।

"ਰੇਡੀਓ ਤੋਂ ਜਦੋਂ ਇਹ ਸੁਣਿਆ ਕਿ ਸ੍ਰੀਮਤੀ ਇੰਦਰਾ ਗਾਂਧੀ ਨੂੰ ਕਿਸੇ ਸਿਰ ਫਿਰੇ ਨੇ ਮਹਾਤਮਾ ਗਾਂਧੀ ਦੇ ਰਸਤੇ ਤੇ ਤੋਰ ਦਿੱਤਾ ਹੈ, ਤਾਂ ਦਿਲ ਤੇ ਦਿਮਾਗ ਵਿਚ ਇਕਦਮ ਝਰਨਾਹਟ ਫਿਰ ਗਈ। ਦੁਕਾਨ ਤੇ ਬੈਠਾ ਰੋਇਆ ਕਿ ਹੁਣ ਹਿੰਦੁਸਤਾਨ ਦੀ ਬਰਬਾਦੀ ਦੇ ਦਿਨ ਆ ਗਏ ਨੇ। ਸੀ. ਆਈ. ਏ. ਜੋ ਹਰ ਕੋਸ਼ਿਸ ਤੇ ਹਿੰਦੁਸਤਾਨ ਵਿਚ ਬਰਬਾਦੀ ਕਰਨ ਤੇ ਤੁਲੀ ਹੋਈ ਹੈ, ਆਪਣੇ ਮਨੋਰਥ ਵਿਚ ਸਫ਼ਲ ਹੋ ਗਈ ਏ।

"ਮਨਾਲੀ-ਭੁੰਤਰ-ਕੁੱਲੂ-ਮੰਡੀ-ਬੈਜਨਾਥ-ਸੁੰਦਰ ਨਗਰ- ਪਾਲਮਪੁਰ-ਜੁਗਿੰਦਰ ਨਗਰ ਵਿਚ ਉਸ ਦਾਨਵ ਨੇ ਆਪਣਾ ਨਾਚ ਸ਼ੁਰੂ ਕਰ ਦਿੱਤਾ। ਇਕੋ ਵਕਤ ਤੇ ਸਾਰੀਆਂ ਦੁਕਾਨਾਂ ਲੁਟ ਲਈਆਂ, ਜਾਨੀ ਨੁਕਸਾਨ ਦਾ ਅਜੇ ਪਤਾ ਨਹੀਂ ਲਗਿਆ ਪਰ ਭੁੰਤਰ ਵਿਚ ਤਾਂ ਸ. ਪਿਆਰਾ ਸਿੰਘ ਜੀ, ਦਾ ਲੜਕਾ ਸ. ਧਨਵੰਤ ਸਿੰਘ ਤਾਂ ਇਸ ਹਨੇਰੀ ਦੀ ਲਪੇਟ ਵਿਚ ਆ ਗਿਆ।…."

"ਲੁੱਟ ਦੀ ਮਾਰ ਤੋਂ ਭੁੰਤਰ ਵਿਚ ਦੁਕਾਨ ਕਿਸੇ ਦੀ ਨਹੀਂ ਬਚੀ। 1947 ਦਾ ਸੀਨ ਜੋ ਆਪ ਜੀ ਤੋਂ ਸੁਣਦੇ ਸਾਂ, ਬਿਲਕੁਲ ਸਾਹਮਣੇ ਆ ਗਿਆ। ਰਾਤ 11.00 ਵਜੇ ਤੱਕ ਲੋਕੀਂ ਲੁੱਟ ਮਾਰ ਕਰਦੇ ਰਹੇ ਤੇ ਉਸ ਤੋਂ ਬਾਅਦ ਫਿਰ ਦੌਰ ਸ਼ੁਰੂ ਹੋਇਆ, ਮਾਰਨ ਦਾ; ਪਰ ਬਚਾਅ ਹੀ ਹੋ ਗਿਆ ਹੈ। ਮੇਰੇ ਦੋਸਤ ਮਿੱਤਰ ਸਾਡੇ ਵੱਲ ਦੌੜੇ, ਪਰ ਸ਼ਰਮਾ (ਮਾਲਿਕ ਮਕਾਨ) ਜੀ ਨੇ ਆਪਣੀ ਪੂਰੀ ਜ਼ਿੰਮੇਵਾਰੀ ਲੈ ਕੇ ਸਾਡੀ ਰੱਖਿਆ ਕੀਤੀ। ਜਿਹੜੇ ਬੰਦੇ ਸਾਡਾ ਪਤਾ ਕਰਨ  ਆਉਣ, ਉਹਨਾਂ ਨੂੰ ਉਹ ਇਹ ਕਹਿ ਕੇ ਵਾਪਸ ਕਰ ਦੇਣ ਕਿ ਉਹ ਤਾਂ ਸ਼ਾਮ ਦੇ 5 ਵਜੇ ਦੇ ਬਜੌਰਾ ਵੱਲ ਚਲੇ ਗਏ ਨੇ।

"ਕਈਆਂ ਨੇ ਰੱਖਿਆ ਕੀਤੀ ਤੇ ਕਈਆਂ ਨੇ ਉਜਾੜਿਆ। ਦੁਕਾਨ ਤਾਂ ਬਿਲਕੁਲ ਸਾਫ਼ ਹੈ ਪਰ ਚਿੰਤਾ ਨਹੀਂ ਕਰਨੀ। ਏਥੋਂ ਹੀ ਕਮਾਇਆ ਸੀ, ਉਹ ਆਪਣਾ ਹੀ ਲੈ ਗਏ ਨੇ ਤਾਂ ਕੋਈ ਦੁਖ ਨਹੀਂ। ਚਲੋ, ਆਪਾਂ ਪੰਜਾਬ ਆਉਣ ਦੀ ਸੋਚ ਰਹੇ ਸਾਂ, ਹੁਣ ਵਿਹਲੇ ਹੋ ਗਏ ਹਾਂ। ਹੁਣ ਬੇਫ਼ਿਕਰ ਆਵਾਂਗੇ।"

ਦੂਜੀ ਚਿੱਠੀ 31.10.84 ਦੀ ਸਾਊਥਾਲ ਇੰਗਲੈਂਡ ਵਿਚੋਂ ਸੰਤ ਹਰਭਜਨ ਸਿੰਘ (ਸਿਤਾਰ-ਉਸਤਾਦ) ਦੀ ਲਿਖੀ ਪ੍ਰਾਪਤ ਹੋਈ। ਇਸ ਦੇ ਕੁਝ ਪੈਰ੍ਹੇ ਸੰਭਾਲਣਯੋਗ ਹਨ:

"ਅੱਜ ਮਨ ਬਹੁਤ ਖ਼ਰਾਬ ਹੈ। ਸਿਖ ਜਿਸ ਆਤਮਘਾਤੀ ਰਸਤੇ ਤੇ ਤੁਰ ਰਹੇ ਹਨ ਅਜ ਉਹਨਾਂ ਇੰਦਰਾ ਗਾਂਧੀ ਨੂੰ ਖ਼ਤਮ ਕਰਕੇ ਇਕ ਹੋਰ ਬਹੁਤ ਵੱਡੀ ਪੁਲਾਂਘ ਪੁੱਟ ਲਈ ਹੈ। ਕੀ ਕੀਤਾ ਜਾ ਸਕਦਾ ਹੈ, ਸਤਿਗੁਰੂ ਇਹਨਾਂ ਨੂੰ ਸੁਮਤ ਬਖ਼ਸ਼ੇ!

"ਬਾਹਰ ਵਸਦੇ ਸਿੱਖਾਂ ਨੇ ਤਾਂ ਬਹੁਤ ਹੀ ਆਖ਼ਰ ਚੁੱਕੀ ਹੋਈ ਹੈ। ਇਥੇ





ਇਹਨਾਂ ਦੀਵਾਲੀ ਵੀ ਕਿਸੇ ਨੂੰ ਮਨਾਉਣ ਨਹੀਂ ਦਿੱਤੀ। ਜੇ ਕੋਈ ਗੁਰਦੁਆਰੇ ਮਠਿਆਈ ਲੈ ਕੇ ਆਇਆ, ਉਹ ਵੀ ਹੁੱਲੜਬਾਜ਼ਾਂ ਨੇ ਡਸਟਬਿੰਨ ਵਿਚ ਸੁੱਟ ਦਿੱਤੀ। ਅੱਜ ਵੀ ਕਈ ਸਿੱਖ ਇਥੇ ਖ਼ੁਸ਼ੀ ਮਨਾ ਰਹੇ ਹਨ। ਹਿੰਦੁਸਤਾਨ ਦੀ ਕਿਸਮਤ ਬਹੁਤ ਮਾੜੀ ਜਾਪਦੀ ਹੈ। ਪਤਾ ਨਹੀਂ ਅਗੋਂ ਦਿਨ ਕਿਹੋ ਜਿਹੇ ਆਉਂਦੇ ਹਨ।"

## 19 ਨਵੰਬਰ 1984, ਸੋਮਵਾਰ

## ਨਵੀਂ ਦਿੱਲੀ

ਜਦ ਮੈਂ ਦਿੱਲੀ ਆਉਂਦਾ ਹਾਂ ਤਾਂ ਕੁਝ ਦਿਨ ਮੇਰੇ ਮਿਲਣੀਆਂ-ਗਿਲਣੀਆਂ ਵਿਚ ਬੀਤਦੇ ਹਨ ਅਤੇ ਇਹਨੀਂ ਦਿਨੀਂ ਤਾਂ ਸਭ ਥਾਈਂ ਸੁਖ ਅਨੰਦ ਜਾਣਨੀ ਜ਼ਰੂਰੀ ਹੋ ਗਈ ਹੈ। ਸੋ ਅੱਜ 1.30 ਘੰਟਾ ਡਾ. ਅਮਰ ਭਾਰਤੀ ਨਾਲ ਬਿਤਾ ਮੈਂ ਇਹ ਜਾਣਨ ਗਿਆ ਕਿ ਕੀ ਗੁਰਦੇਵ ਸਿੰਘ ਹੁਰੀਂ ਅੱਜ ਭੈਣੀ ਸਾਹਿਬ ਚਲੇ ਗਏ ਹਨ?

ਪਰ ਉਹ ਤਾਂ ਅੱਜ ਇੰਦਰਾ ਗਾਂਧੀ ਜਨਮ ਦਿਨ ਤੇ ਉਹਦੀ ਸਮਾਧੀ ਤੇ ਕੀਰਤਨ ਕਰਨ ਗਏ ਸਨ। ਰਮੇਸ਼ ਨਗਰ ਗਿਆਂ ਮੈਨੂੰ ਰਾਜਨ-ਸਾਜਨ ਸ਼ਾਗਿਰਦ ਮੋਹਨ ਸਿੰਘ ਮਿਲਿਆ, ਉਸ ਦੱਸਿਆ: ਸਾਨੂੰ-ਮੈਨੂੰ, ਹਰਬੰਸ ਸਿੰਘ ਘੁੱਲੇ ਅਤੇ ਸ਼ੇਰ ਸਿੰਘ ਨੂੰ ਸਤਿਗੁਰੂ ਜੀ ਨੇ ਕੱਲ ਭੈਣੀ ਸਾਹਿਬੋਂ ਭੇਜਿਆ ਸੀ ਤਾਂ ਕਿ ਅਸੀਂ ਜਨਮ-ਦਿਨ ਪ੍ਰਾਰਥਨਾਵਾਂ ਵਿਚ ਦੋ ਸ਼ਬਦਾਂ ਦਾ ਕੀਰਤਨ ਕਰ ਸਕੀਏ।

ਸੰਤ ਗੁਰਦੀਪ ਸਿੰਘ ਢੋਡਾ ਨੂੰ ਉਸਦੇ ਘਰ ਮਿਲਿਆ, ਉਹ ਪ੍ਰਸਾਦ ਛਕ ਰਿਹਾ ਸੀ। ਉਸ ਤੋਂ ਪਤਾ ਲੱਗਾ ਕਿ ਨਾਮਧਾਰੀ ਧਰਮਸ਼ਾਲਾ ਵਿਚ ਅੱਜ ਕਲ੍ਹ ਤਿੰਨ ਪਰਵਾਰ ਦਿੱਲੀ ਦੀਆਂ ਕਾਲੋਨੀਆਂ 'ਚੋਂ ਉਜੜ ਕੇ ਘਰ ਬਾਰ ਫੁਕਵਾ ਕੇ ਤੇ ਕੇਸ ਕਟਾ ਕੇ ਏਥੇ ਆਏ ਹੋਏ ਹਨ। ਉਹਨਾਂ ਨੂੰ ਕਮਰੇ ਦਿੱਤੇ ਹੋਏ ਹਨ ਅਤੇ ਨਾਮਧਾਰੀ ਕਾਲੋਨੀ ਦੀ ਸੰਗਤ ਦੀ ਉਦਾਰਤਾ ਸਦਕਾ ਉਹਨਾਂ ਦੇ ਲੰਗਰ ਅਤੇ ਹੋਰ ਲੋੜਾਂ ਦਾ ਖ਼ਰਚਾ ਆਦਿ ਧਰਮਸ਼ਾਲਾ ਕਰਦੀ ਹੈ। ਸ਼ਰਨਾਰਥੀ ਪਰਵਾਰ ਹਨ:

1. ਸੰਤ ਲਾਲ ਸਿੰਘ ਉਗੰਦ (70) ਮੰਗੋਲਪੁਰੀ ਤੋਂ ਉੱਜੜ ਕੇ ਆਇਆ ਪਰਵਾਰ
2. ਸ. ਈਸ਼ਰ ਸਿੰਘ ਗੱਤਾ ਮਿੱਲ ਦਾ ਭਾਈ ਬਾਬਰ ਰੋਡ ਸ਼ਾਹਦਰਾ ਤੋਂ (15 ਜੀਅ)

ਫਿਰ ਜਾ ਕੇ ਕਰੋਲ ਬਾਗ 5/56, ਤੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀਜ਼ ਦੇ ਪਰਵਾਰ ਨੂੰ ਮਿਲਿਆ। ਮੇਰੇ ਨਾਲ ਸੰਤ ਸਵਰਨ ਸਿੰਘ ਲੰਮੀ ਦਾੜ੍ਹੀ ਸਨ। ਆਪਣੇ ਕੁੜਮ ਸ. ਲਹਿਣਾ ਸਿੰਘ ਬਨਾਰਸ ਦੇ ਮਕਾਨ ਵਿਚ ਵਸੇਬਾ ਕਰਕੇ ਸ. ਸੇਵਾ ਸਿੰਘ ਸੁਰੱਖਿਅਤ ਇਲਾਕੇ ਵਿਚ ਆ ਗਏ ਹਨ। ਉਹਨਾਂ ਦੇ ਲੜਕੇ ਭੁਪਿੰਦਰ

ਸਿੰਘ ਅਤੇ ਬਲਵੰਤ ਸਿੰਘ ਕਲੀਨ ਸ਼ੇਵਨ ਹੋਏ ਪਏ ਹਨ। ਏਥੇ ਹੈਦਰਾਬਾਦ ਤੋਂ ਸ. ਬਲਵਿੰਦਰਪਾਲ ਸਿੰਘ ਤੇ ਰਾਣੀ, ਸ. ਜੀ ਦੇ ਦਾਮਾਦ ਤੇ ਧੀ ਵੀ ਮਿਲ ਪਏ। ਇਕ ਲੜਕੀ ਮੋਹਣੀ ਜੋ ਡਾ. ਦਲੀਪ ਸਿੰਘ ਮੰਡੀ ਵਾਲਿਆਂ ਦੀ ਪਤਨੀ ਹੈ, ਇਹ ਇਹਨੀਂ ਦਿਨੀ ਨੈਰੋਬੀ ਸੀ ਪਰਵਾਰ ਸਮੇਤ। ਮੰਡੀ ਵਿਚ ਹੋਈ ਬਰਬਾਦੀ ਨੂੰ ਤੱਕ ਕੇ ਆਈ ਹੈ। ਜਿਸ ਦਿਨ ਭੁੰਤਰ ਮੇਰੀ ਪੁੱਤਰੀ ਜਹਾਜ਼ ਤੇ ਚੜ੍ਹ ਰਹੀ ਸੀ ਬੱਚਿਆਂ ਸਮੇਤ, ਇਹ ਉਤਰ ਰਹੀ ਸੀ ਮੰਡੀ ਜਾਣ ਵਾਸਤੇ।

ਉਹ ਸਾਰਾ ਦੁਖਾਂਤ ਸੁਣਿਆ ਜੁ ਕ੍ਰਿਸ਼ਨਾ ਨਗਰ ਵਿਚ ਵਾਪਰਿਆ ਸੀ। ਇਹਨਾਂ ਦਾ ਘਰ ਅਤੇ ਫੈਕਟਰੀ ਸਾੜਨ ਵਿਚ ਸਾਰਾ ਜ਼ੋਰ, ਇਹਨਾਂ ਦੇ ਘਰ ਦੇ ਸਾਹਮਣੇ ਕਸਾਈਆਂ ਨੇ ਲਗਵਾਇਆ ਹੈ। ਇਕ ਗਰੀਬ ਹਿੰਦੂ ਦੇ ਘਰ ਪਨਾਹ ਲੈ ਕੇ ਸਾਰੇ ਜੀਅ ਬਚ ਸਕੇ। ਪਰ ਫੇਰ ਵੀ ਵਡਭਾਗੇ ਹਨ ਕਿ ਇਹਨਾਂ ਦੀਆਂ ਚਾਂਦਨੀ ਚੌਂਕ ਭਗੀਰਥ ਪਲੇਸ ਵਾਲੀਆਂ ਤਿੰਨ ਦੁਕਾਨਾਂ ਬਚ ਰਹੀਆਂ ਹਨ।

ਰਾਤੀਂ ਟੀ. ਵੀ. ਉਤੇ ਨਾਮਧਾਰੀ ਗਰੁੱਪ ਦੇ ਕੀਰਤਨ ਦਾ ਨਜ਼ਾਰਾ ਵੇਖਿਆ। ਜੁ ਇੰਦਰਾ ਜੀ ਦੀ ਸਮਾਧੀ ਉਤੇ ਜਾ ਕੇ ਨਾਮਧਾਰੀ ਕੀਰਤਨਕਾਰਾਂ ਕੀਤਾ ਸੀ। ਸ. ਹੰਸਪਾਲ ਵੀ ਲੀਡਰ ਲੋਕਾਂ ਨਾਲ ਆਉਂਦੇ ਟੀ. ਵੀ. ਉਪਰ ਵੇਖੇ।

## 20 ਨਵੰਬਰ 1984, ਮੰਗਲਵਾਰ

## ਨਵੀਂ ਦਿੱਲੀ

ਅੱਜ ਦੇ 'ਹਿੰਦੁਸਤਾਨ' ਦੇ ਪੰਜਵੇਂ ਪੇਜ ਤੇ ਇੰਦਰਾ ਗਾਂਧੀ ਜਨਮ ਦਿਨ ਮਨਾਉਣ ਸਮੇਂ ਕੱਲ੍ਹ ਵਾਲੇ ਨਾਮਧਾਰੀ ਕੀਰਤਨਕਾਰਾਂ ਦੀ ਫੋਟੋ ਛਪੀ, ਤਬਲਾ ਸ਼ੇਰ ਸਿੰਘ ਪਾਸ ਹਰਮੋਨੀਅਮ ਉਸਤਾਦ ਹਰਭਜਨ ਸਿੰਘ ਕੋਲ ਅਤੇ ਦਿਲਰੁਬਾ ਸੰਤ ਹਰਬੰਸ ਸਿੰਘ ਘੁੱਲਾ ਵਜਾ ਰਿਹਾ ਹੈ।

## 22 ਨਵੰਬਰ 1984, ਵੀਰਵਾਰ

## ਨਵੀਂ ਦਿੱਲੀ

ਅਸੀਂ ਦੋਵੇਂ ਜੀ, ਮੈਂ ਅਤੇ ਸੁਪਤਨੀ ਗੁਰਬਚਨ ਕੌਰ, ਆਪਣੇ ਮਿੱਤਰ ਸੰਤ ਅਵਤਾਰ ਸਿੰਘ ਦੀ ਖ਼ਬਰ ਨੂੰ ਸਾਹਿਬਾਬਾਦ ਗਏ। ਰਾਹ ਵਿਚ ਮੁਜੱਫਰਾ ਰੋਡ ਤੇ ਸ. ਚਰਨਜੀਤ ਸਿੰਘ ਐਮ.ਪੀ. ਦੀ ਕੈਂਪਾ ਕੋਲਾ ਫੈਕਟਰੀ ਦੇ ਦੋਵੇਂ ਯੂਨਿਟ ਤੇ ਆਉਂਦੀ ਵੇਰ ਮਨਜੀਤ ਇੰਜਨੀਅਰਿੰਗ ਵਰਕਸ ਸੜੇ ਹੋਏ ਵੇਖੇ। ਅਜੇ ਏਥੇ ਕਿਸੇ ਤਰ੍ਹਾਂ ਦੀ





ਨਕਲੋ-ਹਰਕਤ ਨਹੀਂ ਵੇਖੀ। ਇਹ ਦਿੱਲੀ ਵਿਚ ਸਿੱਖਾਂ ਤੇ ਹੋਏ ਕੁਹਰਾਮ ਦੀ ਕਹਾਣੀ ਆਪਣੀ ਜ਼ਬਾਨੀ ਕਹਿ ਰਹੇ ਸਨ। ਨਾਲ ਦੇ ਹੋਰ ਸਾਰੇ ਫ਼ੈਕਟਰੀਆਂ ਕਾਰਖਾਨੇ ਜਿਉਂ ਕਿਆਂ ਤਿਉਂ ਸਨ।

ਸੰਤ ਅਵਤਾਰ ਸਿੰਘ ਦੇ ਪਹੁੰਚੇ ਤਾਂ ਉਹਨਾਂ ਕਾਰੋਬਾਰ ਦਾ ਮੁੜ ਆਰੰਭ ਕਰ ਦਿੱਤਾ ਸੀ। ਉਹਨਾਂ ਦੀ ਚਾਰ ਲੱਖ ਰੁਪਏ ਦੀ ਪਿਛਲੇ ਸਾਲ ਖਰੀਦੀ ਵਿਦੇਸ਼ੀ ਪ੍ਰਿੰਟਿੰਗ ਮਸ਼ੀਨ ਨੂੰ ਸੇਕ ਹੀ ਲੱਗਾ ਸੀ। ਪਿਛਲੇ ਸਿੱਖਾਂ ਖ਼ਿਲਾਫ਼ ਹੰਗਾਮੇ ਦੌਰਾਨ ਉਹਨਾਂ ਦਾ 40,000/= ਦਾ ਨਵਾਂ ਜੈਨਰੇਟਰ, ਅਤੇ ਅਨੇਕਾਂ ਰਿੰਮ ਛਪਿਆ ਅਣਛਪਿਆ ਕਾਗਜ਼ ਸੁਆਹ ਦੇ ਢੇਰਾਂ ਵਿਚ ਤਬਦੀਲ ਹੋ ਗਿਆ। ਸਬੱਬ ਨਾਲ ਦੋਹਾਂ ਪਾਸਿਆਂ ਦੇ ਸ਼ਟਰ ਨਾ ਖੁੱਲ੍ਹੇ ਹੋਣ ਕਰਕੇ ਹੇਠਾਂ ਬਾਰੀਆਂ ਤੋੜ ਅੱਗ ਲੱਗਣੇ ਉਪਰ ਵਸੋਂ ਵਾਲੀ ਥਾਂ ਤੋਂ ਜੋ ਲੱਭਾ ਲੁੱਟ ਕੇ ਲੈ ਗਏ ਅਤੇ ਇਹ ਸਾਰੇ ਜੀਅ, ਪ੍ਰੈਸ ਵਿਚ ਹੀ ਕਦੀ ਇਕ ਪੋਰਸ਼ਨ ਕਦੇ ਦੂਜੇ ਹਿੱਸੇ ਵਿਚ ਦੜ੍ਹ ਕੇ ਬੈਠੇ ਰਹੇ ਤੇ ਜਿਉਂ ਹੀ ਬੁਲਵਾਈ "ਪੁਲਿਸ ਪੁਲਿਸ" ਸੁਣ ਕੇ ਅੱਗੇ ਨੱਸੇ, ਇਹਨਾਂ ਨੇ ਕਿਵਾੜ ਖੋਲ੍ਹ, ਸੜਦੀਆਂ ਚੀਜ਼ਾਂ ਬਾਹਰ ਕੱਢ, ਵੱਡੀ ਮਸ਼ੀਨ ਬਚਾ ਲਈ।

ਗੁਰਦੇਵ ਸਿੰਘ-ਹਰਭਜਨ ਸਿੰਘ ਤੋਂ ਪਤਾ ਲੱਗਾ ਕਿ ਅੱਜ ਸੰਤ ਦਿਆਲ ਸਿੰਘ ਫਗਵਾੜਾ ਦਾ ਭਾਈ ਸੰਤ ਗੁਰਮੁਖ ਸਿੰਘ ਫਗਵਾੜਾ ਦਿੱਲੀ ਆਇਆ ਸੀ। ਉਸ ਦੱਸਿਆ ਹੈ ਕਿ ਸ੍ਰੀ ਭੈਣੀ ਸਾਹਿਬ ਵਿਚ ਮੰਡੀ ਦੀ ਸੰਗਤ ਅਤੇ ਸੁੰਦਰ ਨਗਰ ਦੇ ਪਰਵਾਰ ਸ਼ਰਣਾਰਥੀ ਬਣ ਕੇ ਆ ਗਏ ਹਨ। ਉਹਨਾਂ ਨੂੰ ਰਿਹਾਇਸ਼ ਦਿੱਤੀ ਗਈ ਹੈ, ਲੰਗਰ ਮਿਲ ਜਾਂਦਾ ਹੈ। ਫਗਵਾੜੇ ਦੀ ਸੰਗਤ ਨੇ ਆਟੇ, ਦਾਲੇ, ਘਿਉ ਆਦਿ ਦਾ ਪ੍ਰਬੰਧ ਕਰ ਦਿੱਤਾ ਹੈ। ਉਹ ਦੇਸੀ ਘਿਉ ਦੇ 8 ਪੀਪੇ ਤੇ 2 ਬੋਰੀਆਂ ਦਾਲ ਦਿੱਲੀ ਦੀ ਮੰਡੀ ਤੋਂ ਖ਼ਰੀਦ ਕੇ ਲੈ ਜਾ ਰਿਹਾ ਹੈ।

ਗੁਰਦੇਵ ਸਿੰਘ ਸਰੋਦ ਤੋਂ ਮੈਨੂੰ ਇਹ ਵੀ ਪਤਾ ਲੱਗਾ ਕਿ ਬੰਗਲੌਰ ਵਿਚ ਕੁਝ ਹੋਰ ਜ਼ਮੀਨ ਖ਼ਰੀਦਣ ਦਾ ਉਪਰਾਲਾ ਭੀ ਗੁਰੂ ਕਿਆਂ ਵਲੋਂ ਹੋ ਰਿਹਾ ਹੈ। ਇਸ ਗੱਲ ਵਿਚ ਕਿੱਥੋਂ ਤੱਕ ਸੱਚਾਈ ਹੈ, ਇਹ ਹੌਲੀ ਹੌਲੀ ਪਤਾ ਲਗ ਜਾਵੇਗਾ।

ਰਾਤੀਂ, ਸਾਡਾ ਪਤਾ ਕਰਨ ਲਈ ਸਾਡਾ ਵੱਡਾ ਦਾਮਾਦ ਸ. ਬਲਬੀਰ ਸਿੰਘ ਢਿੱਲੋਂ ਅਤੇ ਪੁੱਤਰੀ ਉਪਮੇਸ਼ ਕੌਰ ਰਾਣੀਆਂ (ਸਰਸਾ) ਤੋਂ ਆ ਗਏ। ਇਹਨਾਂ ਦੱਸਿਆ ਕਿ ਸੰਤ ਗੁਰਦਿਆਲ ਸਿੰਘ ਮੌਜੀ ਰਾਣੀਆਂ ਦੇ ਸਹੁਰਾ ਪਰਵਾਰ ਜੋ ਸ਼ਾਹਦਰੇ ਰਹਿੰਦੇ ਸਨ, ਸੰਤ ਬਹਾਦਰ ਸਿੰਘ, ਉਸ ਦੇ ਦਿੱਲੀ ਵਿਚਲੇ ਹੋ-ਹੱਲੇ ਵਿਚ 6 ਜੀਅ ਮਾਰੇ ਗਏ ਹਨ, ਪੁੱਤਰ, ਧੀ, ਜੁਆਈ ਅਤੇ ਦੋਹਤੇ-ਦੋਹਤੀਆਂ।

ਦਿੱਲੀ ਵਿਚ ਹੋਏ ਕਤਲਾਮ ਅਤੇ ਹੋਰਨਾਂ ਥਾਵਾਂ ਦੇ ਵਾਕਿਆਤ ਦਾ ਵੇਰਵਾ ਜਿਉਂ ਜਿਉਂ ਪਤਾ ਲੱਗੇਗਾ ਤਿਉਂ ਤਿਉਂ ਹੀ ਦਰਜ ਕਰਾਂਗਾ।

# 25 ਨਵੰਬਰ 1984, ਐਤਵਾਰ

## ਨਵੀਂ ਦਿੱਲੀ

ਰਾਤੀਂ ਮੇਰੇ ਪਾਸ ਸ. ਪ੍ਰੇਮ ਸਿੰਘ 6/85 ਵਾਲੇ ਆਏ। ਉਹਨਾਂ ਦਾ ਆਗ੍ਰਹਿ ਅੱਜ ਸਵੇਰੇ ਮੈਨੂੰ ਸੰਪ੍ਰਦਾਇਕਤਾ ਵਿਰੋਧੀ ਕਮੇਟੀ ਦੀ ਇਕ ਮੀਟਿੰਗ ਵਿਚ ਲਿਜਾਣਾ ਸੀ। ਅੱਜ ਜਦੋਂ 10 ਵਜੇ ਅਸੀਂ ਸ੍ਰੀ ਮਤੀ ਸੁਭੱਦਰਾ ਜੋਸ਼ੀ ਦੇ ਫਲੈਟ ਜ਼ੋਰਬਾਗ਼ ਵਿਚ ਗਏ ਤਾਂ 20 ਕੁ ਜਣਿਆਂ ਵਿਚ 5-6 ਹਿੰਦੂ ਦਿਸਦੇ ਅਤੇ ਬਾਕੀ ਸਿੱਖ ਦਿਸਦੇ ਵਿਅਕਤੀ ਸਨ। ਮਨੋਰਥ ਸੀ ਇਸ ਮਿਲਣੀ ਦਾ ਕਿਵੇਂ ਹਿੰਦੂ ਸਿੱਖਾਂ ਦਾ ਵਿਸ਼ਵਾਸ ਮੁੜ ਬਹਾਲ ਕੀਤਾ ਜਾਵੇ ਅਤੇ ਕਿਵੇਂ ਅਨਾਥ ਹੋਏ ਲੋਕਾਂ ਦੀ ਮੱਦਦ ਕੀਤੀ ਜਾਵੇ। ਮੈਂ ਵੀ 5-7 ਮਿੰਟ ਵਿਚ ਨਾਮਧਾਰੀਆਂ ਦੀ ਕੌਮੀ-ਪਹੁੰਚ ਦਾ ਇਤਿਹਾਸ ਦੱਸਿਆ ਤੇ ਦੱਸਿਆ ਕਿ ਕਮਿਊਨਲ ਸੋਚਣ ਵਾਲੇ ਕੁਝ ਪੰਜਾਬੀ ਸਿੱਖਾਂ ਦੀ ਕਰਨੀ ਦੀ ਸਜ਼ਾ ਨਾਮਧਾਰੀਆਂ ਵੀ ਲੱਖਾਂ ਦੇ ਕਾਰੋਬਾਰ ਤਬਾਹ ਕਰ ਅਤੇ ਲਗਭਗ 30 ਜਾਨਾਂ ਦਿੱਲੀ ਵਿਚ ਦੇ ਕੇ ਪ੍ਰਾਪਤ ਕੀਤੀ। ਸ੍ਰੀ ਸਤਿਗੁਰੂ ਸਾਨੂੰ ਅਜੇ ਵੀ ਸਹੀ ਮਾਰਗ ਤੋਂ ਵਿਚਲਿਤ ਨਹੀਂ ਹੋਣ ਦਿੰਦੇ। 1.15 ਤੱਕ ਇਹ ਮੀਟਿੰਗ ਜਾਰੀ ਰਹੀ।

ਮੇਰੇ ਘਰ ਮੇਰਾ ਲੰਗੋਟੀਆ ਪ੍ਰੀਤਮ ਸਿੰਘ ਪੰਛੀ ਜਮਨਾ ਪਾਰ 81, ਸ਼ਾਸਤਰੀ ਨਗਰ ਤੋਂ ਆਇਆ। ਉਹ ਵੀ ਦਿੱਲੀ ਵਾਲੇ ਹੱਲੇ-ਗੁੱਲੇ ਵਿਚ ਇਕ ਹੋਰ ਸਿਖ ਨੂੰ ਬਚਾਂਦਾ ਮਾਰ ਖਾ ਚੁੱਕਾ ਸੀ। ਹੋਰ ਉਸ ਦਾ ਕੋਈ ਨੁਕਸਾਨ ਨਹੀਂ ਸੀ ਹੋਇਆ।

ਪੰਛੀ ਨੇ ਦੱਸਿਆ ਕਿ ਉਹ ਹੋਲਾ ਕਮੇਟੀ ਦੇ ਪ੍ਰਾਪੇਗੈਂਡਾ ਯੂਨਿਟ ਦਾ ਮੈਂਬਰ ਹੈ ਅਤੇ ਅੱਜ ਉਸ ਯੂਨਿਟ ਦੀ ਮੀਟਿੰਗ ਸੀ ਪਰ ਉਹ ਪੱਛੜ ਗਿਆ ਹੈ।

ਮੇਰੇ ਘਰੋਂ ਸ੍ਰੀਮਤੀ ਗੁਰਬਚਨ ਕੌਰ ਨੇ ਦੱਸਿਆ ਕਿ ਅੱਜ ਸਵੇਰੇ ਰਮੇਸ਼ ਨਗਰ ਵਿਚ 10 ਅਨੰਦ ਕਾਰਜ ਹੋਏ ਹਨ। ਸਤਿਗੁਰੂ ਜੀ ਵਲੋਂ ਦਿੱਲੀ ਵਿਚ ਆਪਣੀ ਮਰਿਆਦਾ ਅਤੇ ਬੰਦਸ਼ਾਂ ਅਨੁਸਾਰ ਵਿਆਹ ਕਰਨ ਦੀ ਆਗਿਆ ਹੋ ਗਈ ਹੈ। ਪਤਾ ਨਾ ਲਗਣ ਕਰਕੇ ਰਮੇਸ਼ ਨਗਰ ਆਇਆ ਨਹੀਂ ਗਿਆ।

ਗੁਰਦੇਵ ਸਿੰਘ ਸਰੋਦ ਘਰੋਂ ਪਤਾ ਲਗਾ ਕਿ ਸ. ਸੁਰਿੰਦਰ ਸਿੰਘ ਮਨਚੰਦਾ ਆਪਦੇ ਦੂਜੇ ਵਿਆਹ ਤੋਂ ਕਾਫ਼ੀ ਪਰੇਸ਼ਾਨ ਅਤੇ ਦੁਖੀ ਹੈ ਕਿਉਂਕਿ ਸ੍ਰੀਮਤੀ ਮਨਚੰਦਾ ਮੂੰਹਜ਼ੋਰ ਔਰਤ ਹੈ ਤੇ ਆਮ ਕਰਕੇ ਘਰੋਂ ਬਾਹਰ ਰਹਿੰਦੀ ਹੈ। ਕਾਰੋਬਾਰੀ ਔਰਤ ਹੋਣ ਕਰਕੇ ਉਹ ਇਸ ਦੀ ਬਹੁਤੀ ਪਰਵਾਹ ਨਹੀਂ ਕਰਦੀ। ਨਾ ਇਸ ਦੇ ਬੱਚਿਆਂ ਪ੍ਰਤੀ ਹੀ ਉਸਦੀ ਪ੍ਰੀਤੀ ਹੈ। ਜਿਸ ਔਰਤ ਪਿਛੇ ਉਸ ਨੇ ਸਤਿਗੁਰੂ ਜੀ ਦੀ ਆਗਿਆ ਨੂੰ ਵੀ ਟਾਲ ਦਿੱਤਾ ਸੀ, ਉਹੋ ਅੱਜ ਇਸਦੇ ਜੀਵਨ ਦਾ ਮੁੜ ਨਰਕ ਬਣੀ ਖਲੀ ਹੈ।





ਕੋਈ ਚਾਰ ਵਜੇ ਦੇ ਲਾਗੇ ਚਾਗੇ ਮੈਂ ਆਪਣੇ ਮਿੱਤਰ ਸੰਤ ਲਾਲ ਸਿੰਘ ਉਗੰਦ ਨੂੰ ਮਿਲਣ ਨਾਮਧਾਰੀ ਧਰਮਸ਼ਾਲਾ ਗਿਆ, ਪਰ ਏਥੇ ਮੋਟਰਾਂ, ਸਕੂਟਰਾਂ ਦਾ ਤਾਤਾਂ ਵੇਖ ਆਭਾਸ ਹੋਇਆ ਜਿਵੇਂ ਕਿਸੇ ਦਾ ਭੋਗ ਪੈ ਰਿਹਾ ਹੋਵੇ। ਅੰਦਰੋਂ ਮੋਟੀਆਂ ਅੱਖਾਂ ਵਾਲਾ ਬੀਬਾ ਜਿਹਾ ਮਨੁੱਖ ਸੰਤ ਸਤਨਾਮ ਸਿੰਘ ਬਾਹਰ ਆਇਆ ਤਾਂ ਪਤਾ ਲੱਗਾ ਕਿ ਉਸਦੇ ਪਿਤਾ ਸੰਤ ਵਜ਼ੀਰ ਸਿੰਘ ਜੀ (82) ਸਪੁੱਤਰ ਸ. ਅਮਰ ਸਿੰਘ ਸ਼ਿਮਲੇ ਵਾਲੇ, ਯੂ. ਪੀ. ਵਿਚੋਂ (ਉਹ ਸੇਠ ਅਜੀਤ ਸਿੰਘ ਦੇ ਫਾਰਮ ਤੇ ਨਿਗਰਾਨ ਸਨ) ਬਚਦੇ ਬਚਾਂਦੇ ਇਥੇ ਆਪਣੇ ਬੱਚੇ (ਛੋਟੇ) ਸਤਨਾਮ ਸਿੰਘ ਪਾਸ ਆ ਗਏ ਅਤੇ 18.11.84 ਐਤਵਾਰ ਵਾਲੇ ਦਿਨ ਉਹਨਾਂ ਦਾ ਸ਼ਿਮਲੇ ਵਾਲਾ ਵੱਡਾ ਸਪੁੱਤਰ ਅਤੇ ਥਾਈਲੈਂਡ ਸੇਠ ਰਾਜਪਾਲ ਸਿੰਘ ਨਾਲ ਵਿਆਹੀ ਪੁੱਤਰੀ ਅਤੇ ਟੈਗੋਰ ਗਾਰਡਨ ਵਾਲੀ ਪੁੱਤਰੀ ਵੀ, ਜੋ ਕਿ ਪ੍ਰਿੰਸੀਪਲ ਹੈ, ਅਤੇ ਹੋਰ ਸਬੰਧਿਤ ਪਰਵਾਰ ਵੀ ਜੁੜੇ ਹੋਏ ਸਨ। ਉਪਸਥਿਤ ਸਾਧ ਸੰਗਤ ਦੀ ਕੜਾਹ ਪ੍ਰਸ਼ਾਦ ਤੇ ਛਕਣ ਛਕਾਣ ਦੀ ਸੇਵਾ ਕੀਤੀ ਗਈ।

ਸ. ਵਜ਼ੀਰ ਸਿੰਘ ਭਜਨ ਬੰਦਗੀ ਕਰਨ ਵਾਲੇ ਸਾਊ ਵਿਅਕਤੀ ਸਨ।

ਏਥੇ ਧਰਮਸ਼ਾਲਾ ਦੇ ਬੂਹੇ ਅੱਗੇ ਸਾਨੂੰ ਸਕੂਟਰ ਤੇ ਚੜ੍ਹਿਆ ਹੋਇਆ ਇਕ ਨੌਜੁਆਨ ਮਿਲਿਆ। ਉਸਦੇ ਕੇਸ ਵੀ ਕੱਟੇ ਹੋਏ ਸਨ। ਜਮਨਾ ਵਿਹਾਰ ਸੀ-1/311 ਦੇ ਸ. ਪ੍ਰੀਤਮ ਸਿੰਘ ਕਾਲਸ ਦਾ ਦਾਮਾਦ ਅਤੇ ਸੰਤ ਹਜ਼ੂਰ ਸਿੰਘ ਗੁਲਾਟੀ ਬੰਬਈ ਵਾਲਿਆਂ ਦਾ ਵਰਿਆਮ ਸਿੰਘ ਨਾਮੀ ਸਪੁੱਤਰ ਹੈ। ਇਹ 27.10.84 ਦਾ ਸਹੁਰੇ ਘਰ ਆਇਆ ਹੋਇਆ ਸੀ ਕਿ ਉਤਪਾਤੀਆਂ ਦੇ ਘੇਰੇ ਵਿਚੋਂ ਸਿਰ ਮੂੰਹ ਮੁਨਾ ਕੇ ਬਚ ਨਿਕਲਣ ਵਿਚ ਸਫ਼ਲ ਹੋਇਆ।

ਜਥੇਦਾਰ ਸੇਵਾ ਸਿੰਘ ਜੀ ਨੇ ਸੰਤ ਵਜ਼ੀਰ ਸਿੰਘ ਦੇ ਭੋਗ ਸਮੇਂ ਕੀਰਤਨ ਕੀਤਾ ਸੀ। ਉਹ ਮੈਨੂੰ ਮੇਰੇ ਘਰ ਛੱਡਣ ਵਾਸਤੇ ਆਪਣੇ ਸਕੂਟਰ ਤੇ ਚੱਲੇ ਤਾਂ ਸਰਸਵਤੀ ਗਾਰਡਨ ਦੇ "ਪ੍ਰੀਤਮ ਨਿਵਾਸ" ਤੇ ਲੈ ਗਏ। ਜਥੇਦਾਰ ਜੀ ਨੇ ਆਪਣੀ ਸੁਪਤਨੀ ਪ੍ਰੀਤਮ ਕੌਰ ਦੇ ਨਾਮ ਤੇ ਨਿਵਾਸ ਦਾ ਨਾਂ ਰੱਖਿਆ ਹੈ। ਸੁਹਣਾ ਤਿੰਨ ਛੱਤਾ ਮਕਾਨ ਉਹਨਾਂ ਪਿਛਲੇ ਸਾਲ ਹੀ ਬਣਵਾਇਆ ਹੈ ਕਿਉਂਕਿ ਸਤਿਗੁਰੂ ਜੀ ਨੇ ਉਹਨਾਂ ਨੂੰ ਜੇ ਕੇ ਕਾਲੋਨੀ ਰਘੁਬੀਰ ਨਗਰ ਵਿਚੋਂ ਆਪਣੀ ਰਿਹਾਇਸ਼ ਬਦਲੀ ਦਾ ਆਦੇਸ਼ ਦਿੱਤਾ ਹੋਇਆ ਸੀ। ਜਥੇਦਾਰ ਸੇਵਾ ਸਿੰਘ ਜੀ ਯਥਾ ਨਾਮ ਤਥਾ ਗੁਣ ਵਾਲੇ ਵਿਅਕਤੀ ਹਨ। ਦਿੱਲੀ ਵਿਚ ਠੇਕੇਦਾਰੀ ਕਰਦਿਆਂ ਸਾਧ ਸੰਗਤ ਦੇ ਕਾਰਜਾਂ ਵਿਚ ਵੀ ਅਗਵਾਈ ਕਰਦੇ ਹਨ ਤੇ ਸਨਿਮਰ ਵਕਤਾ ਹਨ, ਹਰ ਕਿਸੇ ਦੇ ਕੰਮ ਆਉਣ ਵਾਲੇ, ਮੁਸਕਰਾਂਦੇ ਤੇ ਮਿੱਠਾ ਬੋਲਣ ਵਾਲੇ, ਭਜਨ ਬੰਦਗੀ ਕਰਕੇ ਕਥਾ ਕੀਰਤਨ ਨੂੰ ਸੰਜੀਵ ਰੱਖਣ ਵਾਲੇ।

## 26 ਨਵੰਬਰ 1984, ਸੋਮਵਾਰ

## ਨਵੀਂ ਦਿੱਲੀ

ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਦੇ ਪਰਵਾਰ ਵਿਚ ਕੁਝ ਬਾਹਰੋਂ ਆਏ ਵਿਅਕਤੀਆਂ ਨੂੰ ਮਿਲਣ ਜਾਣਾ ਸੀ ਕਿ ਉਨ੍ਹਾਂ ਦੀ ਨਵੀਂ ਰਿਹਾਇਸ਼ 5/56 ਕਰੋਲ ਬਾਗ਼ ਵਿਖੇ ਮੈਂ 10 ਮਿੰਟ ਘੱਟ 9 ਵਜੇ ਪਹੁੰਚਾ। ਪਤਾ ਲੱਗਾ ਉਪਰ ਆਸਾ ਦੀ ਵਾਰ ਦਾ ਕੀਰਤਨ ਹੋ ਰਿਹਾ ਹੈ। ਸੁਭਾਵਕ ਹੀ ਹੈਰਾਨ ਹੋਇਆ ਕਿ ਨਾਮਧਾਰੀਆਂ ਘਰ 9 ਵਜੇ ਆਸਾ ਦੀ ਵਾਰ ? ਉੱਪਰ ਗਿਆ ਤਾਂ ਸੰਤ ਬਲਵੰਤ ਸਿੰਘ ਹਰਮੋਨੀਅਮ ਨਾਲ ਤੇ ਉਨ੍ਹਾਂ ਦਾ ਲੜਕਾ ਸ੍ਰੀ ਅਮਰ ਸਿੰਘ ਢੋਲਕੀ ਨਾਲ ਕੀਰਤਨ ਮਗਨ ਸਨ, ਅੱਗੇ ਮਾਇਆ ਦੇ ਢੇਰ ਸਨ। ਨਾਤੇ ਪਰਵਾਰ ਤੋਂ ਬਿਨਾਂ ਸਰੋਤੇ ਸਨ ਡਾਲਟਨ ਗੰਜ ਵਾਲੇ ਸ੍. ਸੁਰਿੰਦਰ ਸਿੰਘ-ਅਜੀਤ ਸਿੰਘ, ਖੁਰਾਣਾ ਪਰਵਾਰ ਦੇ ਮੁਖੀ ਸੰਤ ਗੁਰਬਖਸ਼ ਸਿੰਘ ਆਦਿ ਹੋਰ ਅਨੇਕ। ਬਲਵੰਤ ਸਿੰਘ ਜੀ ਨੇ 9 ਵਜੇ ਭੋਗ ਪਾ ਕੇ 5 ਮਿੰਟ ਨਾਮ ਸਿਮਰਨ ਲਈ ਵੱਖਰੇ ਲਵਾਏ ਅਤੇ ਅਗਲੇ ਦਿਨ ਦੀ ਆਸਾ ਦੀ ਵਾਰ ਦਾ ਐਲਾਨ ਕੀਤਾ। ਉਪਰੰਤ ਅਰਦਾਸ ਹੋ ਕੇ ਨਾਸ਼ਤੇ ਦੀ ਸੇਵਾ ਹੋਈ।

## 28 ਨਵੰਬਰ 1984, ਬੁੱਧਵਾਰ

## ਨਵੀਂ ਦਿੱਲੀ

ਪੁਲਿਸ ਪਹਿਰੇ ਹੇਠ ਆਈ ਕੇ-17 ਰਾਜੌਰੀ ਗਾਰਡਨ, ਸ. ਹਰਵਿੰਦਰ ਸਿੰਘ ਹੰਸਪਾਲ ਦੀ ਕੋਠੀ ਵਿਚ ਗਿਆ ਤਾਂ ਸ. ਹੰਸਪਾਲ ਆਪਣੇ ਭਰਾ ਜਗਮੋਹਣ ਸਿੰਘ ਕੋਲ ਫ਼ਰਸ਼ ਦੇ ਕਾਲੀਨ ਤੇ ਵਿਸ਼ੇਸ਼ ਦਰੀ ਵਿਛਾਈ ਹੋਈ ਤੇ ਰੋਟੀ ਖਾ ਰਿਹਾ ਸੀ। ਮੈਂ ਸਭ ਤੋਂ ਪਹਿਲੋਂ ਸਤਿਗੁਰੂ ਜੀ ਦੀ ਦਿੱਲੀ ਆਮਦ ਬਾਰੇ ਹੀ ਪੁੱਛਿਆ ਕਿਉਂਕਿ ਹੰਸਪਾਲ ਐਤਵਾਰ ਤੋਂ ਭੈਣੀ ਸਾਹਿਬ ਗਿਆ ਕੱਲ੍ਹ ਮੁਸ਼ਕਿਲ ਨਾਲ ਹੀ ਰਾਤ ਦੀ ਗੱਡੀ ਤੇ ਸਫ਼ਰ ਕਰ ਕੇ ਕਿਸੇ ਮੌਕੇ ਦਿੱਲੀ ਪੁੱਜਾ ਹੈ।

ਹੰਸਪਾਲ ਤੋਂ ਸਤਿਗੁਰੂ ਜੀ ਦੀ ਵਧੀਆ ਸਿਹਤ ਦੀ ਜਾਣਕਾਰੀ ਮਿਲੀ ਤੇ ਨਾਲ ਹੀ ਪਤਾ ਲਗਾ ਕਿ ਉਹ 3.12.84 ਨੂੰ ਥਾਈਲੈਂਡ ਜਾਣ ਵਾਸਤੇ 1.12.1984 ਨੂੰ ਸ਼ਨੀਵਾਰ ਦਿੱਲੀ ਵਿਖੇ ਦਰਸ਼ਨ ਦੇ ਰਹੇ ਹਨ।

ਇਕ ਫ਼ੋਨ ਖੜਕਿਆ ਤਾਂ ਹੰਸਪਾਲ ਨੇ ਰੋਟੀ ਖਾਂਦਿਆਂ ਹੀ ਰੀਸੀਵਰ ਫੜਿਆ। ਇਸ ਵਿਚ ਕਿਸੇ ਹਰਭਜਨ ਸਿੰਘ ਨਾਲ ਗੱਲਬਾਤ ਹੋ ਰਹੀ ਸੀ। ਖਾਂ ਸਾਹਿਬ ਅਮਜ਼ਦ ਅਲੀ ਦਾ ਭਾਵੇਂ ਨਾਂ ਨਾ ਲਿਆ ਗਿਆ ਪਰ ਜ਼ਾਕਿਰ ਹੁਸੈਨ ਦਾ



(Beetey diyan Parain)
Proofs 3nd

ਨਾਂ ਸੁਣ ਕੇ ਮੈਂ ਅੰਦਾਜ਼ਾ ਕੀਤਾ ਕਿ ਇਹ ਉਸ ਸਕੀਮ ਨਾਲ ਸੰਬੰਧਤ ਹੈ ਜਿਸ ਅਧੀਨ ਖਾਂ ਸਾਹਿਬ ਅਮਜ਼ਦ ਅਲੀ ਨੇ ਗੁਰਦੇਵ ਸਿੰਘ ਸਰੋਦ-ਹਰਭਜਨ ਸਿੰਘ ਸਿਤਾਰ ਰਾਹੀਂ ਸਤਿਗੁਰਾਂ ਤਕ ਸੰਦੇਸ਼ ਭੇਜਿਆ ਸੀ ਕਿ ਸਤਿਗੁਰੂ ਜੀ ਦੁਆਰਾ 24 ਘੰਟੇ ਦਾ ਨਿਰੰਤਰ ਸੰਗੀਤ ਪ੍ਰੋਗਰਾਮ ਪ੍ਰਬੰਧਤ ਕੀਤਾ ਜਾਏ ਜਿਸ ਦਾ ਉਦਘਾਟਨ ਰਾਜੀਵ ਗਾਂਧੀ ਕਰਨ ਅਤੇ ਜਦੋਂ ਹੰਸਪਾਲ ਨੇ ਫ਼ੋਨ ਦੁਆਰਾ "ਕੇਵਲ ਨਾਮਧਾਰੀ ਦਰਬਾਰ ਦੇ ਨਾਂ" ਸ਼ਬਦ ਵਰਤੇ ਤਾਂ ਮੈਂ ਤੁਰੰਤ ਇਸ ਸਿੱਟੇ ਤੇ ਪੁੱਜਿਆ ਕਿ, ਇਹ ਫ਼ੋਨ ਔਰੰਗਾਬਾਦ ਤੋਂ ਹੈ। ਸਤਿਗੁਰਾਂ ਦਾ ਆਦੇਸ਼ ਇਸ ਤਜ਼ਵੀਜ਼ ਨੂੰ ਅਮਲ ਵਿਚ ਲਿਆਉਣ ਲਈ ਪਦਾਰਥਕ ਜ਼ਿੰਮੇਵਾਰੀਆਂ ਆਪਣੇ ਸੇਵਕ ਠੇਕੇਦਾਰ ਹਰਭਜਨ ਸਿੰਘ ਹੁਰਾਂ ਨੂੰ ਫ਼ੋਨ ਕੀਤੀਆਂ ਹੋਣਗੀਆਂ। ਇਹ ਉਸੇ ਦਾ ਉੱਤਰ ਹੈ।

ਕਿਆਫ਼ਾ ਹੈ ਡੇਢ-ਦੋ ਲੱਖ ਰੁਪਏ ਦੀ ਰਕਮ ਸੰਗੀਤ ਪ੍ਰੋਗਰਾਮ ਤੇ ਖ਼ਰਚ ਹੋਵੇਗੀ। ਰੀਸੀਵਰ ਰੱਖਦਿਆਂ ਹੀ ਮੈਨੂੰ ਹੰਸਪਾਲ ਨੇ ਦੱਸਿਆ: ਹਰਭਜਨ ਸਿੰਘ ਔਰੰਗਾਬਾਦ ਤੋਂ ਸਨ। ਇਹਨਾਂ ਉਥੇ ਇੰਦਰਾ ਗਾਂਧੀ ਦੀ ਮ੍ਰਿਤੂ ਉਤੇ ਇਕੱਲਿਆਂ ਹੀ ਬੜਾ ਸਫ਼ਲ ਪ੍ਰੋਗਰਾਮ ਦਿੱਤਾ ਹੈ। ਉਸਦੇ ਏਨਾ ਕਹਿਣ ਨਾਲ ਹੀ ਤਖ਼ਮੀਨਿਆਂ ਦੀ ਪੁਸ਼ਟੀ ਹੋ ਗਈ।

ਹੰਸਪਾਲ ਨੇ ਜੋ ਤਿੰਨ ਦਿਨ ਪੰਜਾਬ ਵਿਚ ਬਿਤਾਏ ਉਹਨਾਂ ਦਾ ਪ੍ਰਭਾਵ ਇਹ ਸੀ ਕਿ ਸਿੱਖਾਂ ਦਾ ਸਿਆਸੀ ਕੇਂਦਰ ਅਤੇ ਆਮ ਸਿਖ ਤੰਦੂਰ ਤਾਈ ਹੀ ਬੈਠੇ ਹਨ। ਸੇਕ ਘਟਣ ਨਹੀਂ ਦਿੰਦੇ। ਲੀਡਰ ਲੋਕ ਤੱਤੇ ਬਿਆਨ ਦੀਆਂ ਲੱਕੜਾਂ ਪਾ ਕੇ ਉਸਨੂੰ ਗਰਮਾਈ ਹੀ ਰੱਖ ਰਹੇ ਹਨ ਅਤੇ ਜਿਸ ਸ਼ਾਂਤੀ ਜਾਂ ਠੰਢ-ਠੰਢੋਲ ਦੀ ਲੋੜ ਦਿੱਲੀ ਦੇ ਜਾਂ ਭਾਰਤ ਦੇ ਸਿੱਖਾਂ ਨੂੰ ਹੈ, ਉਸਨੂੰ ਬਰਬਾਦ ਕਰਕੇ ਦਮ ਲੈਣਗੇ। ਪੈਦਾ ਹੋ ਗਈ ਬੇਵਿਸ਼ਵਾਸੀ ਤੇ ਡਰ ਦਾ ਜ਼ਿਕਰ ਕਰਦਿਆਂ ਹੰਸਪਾਲ ਨੇ ਦੱਸਿਆ: ਕੱਲ੍ਹ ਜਦੋਂ ਪਤਾ ਲੱਗਾ ਕਿ ਚੰਡੀਗੜ੍ਹ ਹਵਾਈ ਜਹਾਜ਼ ਨਹੀਂ ਆ ਰਿਹਾ ਕਿਸੇ ਤਕਨੀਕੀ ਗੜਬੜ ਕਾਰਨ, ਤਾਂ ਮੈਂ ਰਾਤ ਦੀ ਗੱਡੀ ਤੇ ਦਿੱਲੀ ਆਉਣ ਦੀ ਤਜਵੀਜ਼ ਬਣਾ ਲਈ। ਸ. ਜਗਮੀਤ ਸਿੰਘ ਬਰਾੜ ਨੇ ਦੱਸਿਆ ਸੀ ਰਿਸਕ ਵਿਚ ਕਿਉਂ ਪੈਂਦੇ ਹੋ। ਕੀ ਪਤਾ ਹਰਿਆਣੇ ਦੇ ਜਾਟ ਕਦੋਂ ਭੜਕ ਪੈਣ। ਦਿੱਲੀ ਵਿਚ ਚੇਤ ਅਚੇਤ ਕੋਈ ਵੀ ਦੁਰਘਟਨਾ ਰਾਹ ਦੇ ਮੁਸਾਫ਼ਰਾਂ ਦੀ ਸ਼ਾਮਤ ਹੈ। ਹੰਸਪਾਲ ਦਾ ਕਹਿਣਾ ਸੀ ਕਿ ਉਹ ਮੌਜੂਦਾ ਅਕਾਲੀ ਲੀਡਰ ਜਸਵੰਤ ਸਿੰਘ ਠੇਕੇਦਾਰ ਨੂੰ ਮਿਲਿਆ ਸੀ ਪਰ ਉਸ ਦੀਆ ਸੁਰਾਂ ਵੀ ਦੀਪ ਦਾ ਛੜਜ਼ ਛੇੜ ਰਹੀਆਂ ਸਨ।

ਮਤਲਬ ਇਹ ਕਿ ਇਕ ਪਾਸੇ ਦੇ ਸਿੱਖ ਦੂਜੇ ਪਾਸੇ ਦੇ ਸਿੱਖਾਂ ਨੂੰ ਬਰਬਾਦ ਕਰਨ ਵਿਚ ਹੀ ਆਪਣੀ ਬਹਾਦਰੀ ਸਮਝਦੇ ਹਨ। ਤਬਾਹ ਕਰੂ ਨੀਤੀ ਤੋਂ ਮੋੜੇ ਦੀ ਸੰਭਾਵਨਾ ਨਹੀਂ।

ਪਹਾੜਾਂ ਵਿਚ ਰਹਿੰਦੇ ਨਾਮਧਾਰੀਆਂ ਬਾਰੇ ਹੰਸਪਾਲ ਦਾ ਕਹਿਣ ਸੀ ਕਿ

ਉਹ ਆਮ ਕਰਕੇ ਮੁਹਾਲੀ ਵਿਚ ਰਿਹਾਇਸ਼ੀ ਥਾਵਾਂ ਲੈ ਰਹੇ ਹਨ। ਮਜ਼ੇਦਾਰ ਗੱਲ ਇਹ ਹੈ ਕਿ ਹਿੰਦੂ ਉਹਨਾਂ ਨੂੰ ਥਾਂ ਦੇ ਨਹੀਂ ਰਹੇ ਪਰ ਸਿੱਖ ਹਮਦਰਦੀ ਵਜੋਂ 1000/= ਕਿਰਾਏ ਵਾਲੀ ਥਾਂ ਦਾ ਕਿਰਾਇਆ 600/= ਤਕ ਲੈਣ ਨੂੰ ਤਿਆਰ ਹੋ ਗਏ ਹਨ। ਹਿੰਦੂ-ਸਿੱਖ ਦਰਾੜ ਦਾ ਪਾੜਾ ਹੋਰ ਵਧੀ ਜਾ ਰਿਹਾ ਹੈ।

ਜਦੋਂ ਮੈਂ ਹੰਸਪਾਲ ਨੂੰ ਸ. ਸਵਿੰਦਰ ਸਿੰਘ ਆੜ੍ਹਤੀ ਸ੍ਰੀ ਕਰਨਪੁਰ, ਰਾਜਸਥਾਨ ਦੇ ਮੁੰਡੇ ਦੀ ਨੌਕਰੀ ਬਾਰੇ ਚੇਤਾ ਕਰਵਾਇਆ ਤਾਂ ਉਸ ਕਿਹਾ: ਲੋਕ ਵੀ ਕੀ ਕਰਨ (ਅਰਥਾਤ ਕਿ ਬੇਵਿਸ਼ਵਾਸੀ ਨਾ ਕਰਨ ਤਾਂ) ਮੈਂ ਅਜੇ ਤੱਕ ਡਾ. ਪ੍ਰਤਾਪ ਸਿੰਘ ਤੰਤਰੀ ਹਾਊਸ (ਪਟਿਆਲਾ) ਦੇ ਪੋਤਰੇ ਦੀ ਵੀ ਕੋਈ ਮੱਦਦ ਨਹੀਂ ਕਰ ਸਕਿਆ। ਨਵੇਂ ਆਦਮੀ ਭਰਤੀ ਹੀ ਨਹੀਂ ਕੀਤੇ ਜਾ ਰਹੇ।

ਇਸ ਸਮੇਂ ਬੈਂਕਾਕ ਤੋਂ ਹੰਸਪਾਲ ਦੇ ਦਾਮਾਦ ਭੁਪਿੰਦਰ ਸਿੰਘ ਦੀ ਕਾਲ ਆ ਗਈ। ਮੈਂ ਤੁਰਤ ਅੰਦਰੋਂ ਬਾਹਰ ਆ ਗਿਆ ਤਾਂ ਕਿ ਮੈਨੂੰ ਉਹਨਾਂ ਦੀ ਕਿਸੇ ਪਰਵਾਰਕ ਗੱਲਬਾਤ ਦੇ ਅਰਕ ਕੱਢਣ ਦਾ ਸਮਾਂ ਨਾ ਮਿਲੇ ਅਤੇ ਉਹਨਾਂ ਨੂੰ ਘਰੋਗੀ ਗੱਲਬਾਤ ਕਰਨ ਵਿਚ ਮੇਰੀ ਔਕੜ ਨਾ ਭਾਸੇ।

ਅੱਜ ਮੈਂ ਸ. ਲਾਲ ਸਿੰਘ ਮਿੰਟਗੁਮਰੀ ਦੇ ਲੜਕੇ ਸ. ਹਰਸ਼ਰਨ ਸਿੰਘ ਨੂੰ ਮਿਲਣ ਗਿਆ। ਇਸਦੇ ਘਰ ਮੇਰੇ ਮਿੱਤਰ ਸੰਤ ਅਵਤਾਰ ਸਿੰਘ ਦੀ ਲੜਕੀ, ਬੱਬੂ ਹੈ। ਦੋਵੇਂ ਜੀਅ ਹੀ ਬੜੀ ਮਿਹਨਤ ਨਾਲ ਉਸਾਰੀ ਵਿਚ ਲੱਗੇ ਹੋਏ ਹਨ। ਹਰਸ਼ਰਨ ਸਿੰਘ ਅੱਜ ਕਲ੍ਹ ਵੀਡੀਓ ਫੋਟੋਗ੍ਰਾਫ਼ੀ ਕਰਦਾ ਹੈ ਤੇ ਆਮ ਲੋਕਾਂ ਦੇ ਵਿਆਹ ਸ਼ਾਦੀਆਂ ਤੇ ਠਾਕੇ ਪਾਰਟੀਆਂ ਦੀ ਵੀਡੀਓ ਫੋਟੋ ਲੈਂਦਾ ਹੈ। ਇਕੋ ਲੜਕੇ ਦੇ ਮਾਂ-ਬਾਪ ਪ੍ਰਸੰਨ ਜ਼ਿੰਦਗੀ ਵੱਲ ਵਧ ਰਹੇ ਹਨ। ਇਹਨਾਂ ਦੀ ਰਿਹਾਇਸ਼ ਰੋਸ਼ਨਆਰਾ ਰੋਡ ਤੇ ਹੈ।

ਇਹਨਾਂ ਦੇ ਘਰੋਂ ਨਿਕਲਦਿਆਂ ਇਕ ਪੱਕੇ ਨਾਮਧਾਰੀ ਸ. ਬਸੰਤ ਸਿੰਘ ਮਿਲ ਪਏ। ਦਿੱਲੀ ਦੇ ਰਾਇਟਸ ਵਿਚ ਇਹਨਾਂ ਦਾ ਸਕੂਟਰ ਸਾੜਿਆ ਗਿਆ ਹੈ। ਦੂਰ ਕਾਲੋਨੀਆਂ ਵਾਲੇ ਸਾਰੇ ਰਿਸ਼ਤੇਦਾਰ ਉੱਜੜ ਪੁੱਜੜ ਕੇ ਤੇ ਘਰ ਸੜਵਾ ਕੇ ਆ ਗਏ ਹਨ। ਕਾਫ਼ੀ ਮੁਸ਼ਕਲ ਹੋ ਗਿਆ ਹੈ ਜਿਊਣਾ। ਸ. ਬਸੰਤ ਸਿੰਘ ਮੈਨੂੰ ਪ੍ਰੋ. ਸੁਖਬੀਰ ਸਿੰਘ-ਸੁਰਜੀਤ ਕੌਰ ਕੇ ਘਰ ਛੱਡ ਗਏ।

ਇਹ ਘਰ ਵੀ ਮੇਰੇ ਮਿਲਣ-ਪ੍ਰੇਮੀਆਂ ਵਿਚੋਂ ਹੈ। ਜਾਂਦਿਆਂ ਸਾਰ ਚਰਚਾ 'ਦਿੱਲੀ ਵਿਚ ਸਿੱਖੀ ਦਾ ਕੀ ਬਣੇਗਾ' ਤੇ ਛਿੜ ਪਈ। ਬੀਬੀ ਸੁਰਜੀਤ ਕੌਰ ਦਾ ਭਾਈ ਸ. ਸੁਰਜੀਤ ਸਿੰਘ-ਨਰਿੰਦਰ (ਪਤਨੀ) ਆਏ ਹੋਏ ਸਨ, ਦੋ ਬੱਚੇ ਨਾਲ ਸਨ। ਸੁਖਬੀਰ ਦਾ ਭਾਈ ਸ. ਅਵਤਾਰ ਸਿੰਘ ਵੀ ਏਥੇ ਮੌਜੂਦ ਸੀ। ਸੁਰਜੀਤ-ਨਰਿੰਦਰ ਡਾਲਟਨ ਗੰਜ ਤੋਂ ਪਟਨਿਓਂ ਹੁੰਦਿਆਂ ਆਏ ਸਨ। ਇਹਨਾਂ ਦੱਸਿਆ ਕਿ ਗਢਵੇ ਦੀ ਸੰਗਤ ਅਤੇ ਡਾਲਟਨ ਗੰਜ ਵਿਚੋਂ ਕੁਝ ਵਿਅਕਤੀ ਭੈਣੀ ਸਾਹਿਬ ਚਲੇ ਗਏ ਹਨ।





ਇਹ ਵੀ ਘਰਬਾਰ ਲੁਟਾ ਕੇ ਵੱਸੋਂ ਲੁਧਿਆਣੇ ਲੈ ਆਉਣ ਲਈ ਸੋਚੀ ਬੈਠੇ ਹਨ।

ਇਹਨਾਂ ਦੱਸਿਆ ਕਿ ਬਿਹਾਰੀਆਂ ਨੇ ਝਗੜਾ ਬਿਹਾਰੀ ਪੰਜਾਬੀ ਦਾ ਬਣਾ ਲਿਆ ਹੈ ਅਤੇ ਉਨ੍ਹਾਂ ਦੇ ਤੌਰ ਏਨੇ ਬਦਲ ਗਏ ਹਨ ਕਿ ਜਿਹੜੇ ਕਦੇ ਕੁਸਕਦੇ ਨਹੀਂ ਸਨ, ਉਹ ਸਾਡੇ ਮੂੰਹਾਂ ਤੇ ਕਹਿੰਦੇ ਹਨ: ਅਸਾਂ ਗਲਤੀ ਕੀਤੀ, ਤੁਹਾਨੂੰ ਜਾਨੋਂ ਨਹੀਂ ਮਾਰਿਆ। ਲੁੱਟ ਪੁੱਟ ਤਾਂ ਸਰਕਾਰ ਨੇ ਸਾਥੋਂ ਕਢਾ ਲਈ; ਪਰ ਜੇ ਅਸੀਂ ਮਾਰ ਮੁਕਾ ਕੇ ਤੁਹਾਡਾ ਮੁੱਦਾ ਹੀ ਗਾਇਬ ਕੀਤਾ ਹੁੰਦਾ ਤਾਂ ਤੁਹਾਡੀਆਂ ਦੁਕਾਨਾਂ ਦੇ ਮਾਲਕ ਹੀ ਅਸੀਂ ਬਣ ਬਹਿੰਦੇ! ਸੋ ਹੁਣ ਬਿਹਾਰ ਵਿਚ ਅਗਲਾ ਹੱਲਾ ਜਾਨੋਂ ਮਾਰਨ ਦਾ ਹੋਵੇਗਾ। ਡਾਲਟਨ ਗੰਜ ਵਿਚ ਨਾਮਧਾਰੀਆਂ ਦੀ ਧਰਮਸ਼ਾਲਾ ਸੜ ਗਈ ਹੈ। ਸੇਠ ਕਿਰਪਾਲ ਸਿੰਘ ਹੁਰੀਂ ਸੋਚਦੇ ਪਏ ਹਨ ਕਿ ਸਾਰੇ ਜਣੇ ਰਕਮ ਇਕੱਠੀ ਕਰਕੇ ਕਿਤੇ ਚੰਡੀਗੜ੍ਹ ਜਾਂ ਮੁਹਾਲੀ ਸਾਂਝੀ ਜਗਹ ਖਰੀਦ ਲਈਏ।

ਸ. ਸੁਰਜੀਤ ਸਿੰਘ ਨੇ ਦੱਸਿਆ ਕਿ ਪਟਨੇ ਵਿਚ ਪੰਜਾਬ ਵਿਚੋਂ ਚਿੱਠੀਆਂ ਗਈਆਂ ਹਨ ਕਿ 13.12.84 ਤੋਂ ਪਹਿਲੋਂ ਪਹਿਲੋਂ ਪੰਜਾਬ ਵਿਚ ਆ ਜਾਓ ਜਿਸ ਨੇ ਆਉਣਾ ਹੈ। ਇਸ ਦਾ ਮਤਲਬ ਇਹ ਹੈ ਕਿ ਪੰਜਾਬ ਦੇ ਅਕਾਲੀ ਫਿਰ ਕੋਈ ਦੁਰਭਾਗ ਪੂਰਨ ਹਰਕਤ ਕਰਨਗੇ ਅਤੇ ਦੇਸ਼ ਵਿਚ ਬਾਕੀ ਬਚੇ ਸਿੱਖਾਂ ਲਈ ਵੀ ਮੁਸ਼ਕਲ ਪੈਦਾ ਕਰਨਗੇ। ਪਿਛੇ ਪਟਨੇ ਵਿਚ ਗੁਰਦੁਆਰਾ ਕਮੇਟੀ ਬਦਲ ਗਈ। ਲੋਕਲ ਬਿਹਾਰੀ ਸਿੱਖਾਂ ਨੇ ਗੁਰਦੁਆਰੇ ਤੇ ਕਬਜ਼ਾ ਕਰ ਲਿਆ ਤਾਂ ਪੰਜਾਬੀ ਸਿੱਖਾਂ ਨੇ ਉਸ ਨੂੰ ਸਰਕਾਰੀ ਕਮੇਟੀ ਕਹਿ ਕੇ ਉਸਦਾ ਬਾਈਕਾਟ ਕਰ ਦਿੱਤਾ ਕਿ ਕੋਈ ਚੌਥੇ ਤਖ਼ਤ ਸਾਹਿਬ ਗੁਰਦੁਆਰੇ ਨੂੰ ਮੱਥਾ ਟੇਕਣ ਨਾ ਜਾਵੇ, ਕੋਈ ਸੇਵਾ ਨਾ ਕਰੇ, ਕੋਈ ਕੀਰਤਨ ਨਾ ਕਰੇ। ਪਰ ਜਦੋਂ ਇੰਦਰਾ ਗਾਂਧੀ ਕਤਲ਼ ਪਿੱਛੋਂ ਫ਼ਸਾਦ ਭੜਕੇ ਫਿਰ ਸਾਰੇ ਹੀ ਗੁਰਦੁਆਰੇ ਜਾ ਵੜੇ। ਉਥੇ ਪਨਾਹ ਲਈ ਤਾਂ ਹੁਣ ਕਿਤੇ ਉਥੇ ਦੁਬਾਰਾ ਪੰਜਾਬੀਆਂ ਵੱਲੋਂ ਗੁਰਦੁਆਰੇ ਦਾ ਸੇਵਾ ਸਤਿਕਾਰ ਜਾਰੀ ਹੋਇਆ ਹੈ।

ਅਸੀਂ ਸੋਚਦੇ ਸਾਂ ਕਿ ਪੰਜਾਬ ਦੇ ਅਕਾਲੀਆਂ ਨੇ ਆਪਣੀ ਗਲਤ ਪਾਲਿਸੀ ਨਾਲ ਸਿੱਖਾਂ ਦੇ ਸਮੁੱਚੇ ਕਾਜ ਨੂੰ ਨੁਕਸਾਨ ਪਹੁੰਚਾਇਆ ਹੈ। ਅਨਿਸਚਿਤਤਾ ਦੀ ਹਾਲਤ ਪੈਦਾ ਕਰ ਦਿੱਤੀ ਹੈ ਅਤੇ ਚੰਗੇ ਭਲੇ ਫ਼ਸਟ ਕਲਾਸ ਭਾਰਤੀ ਸ਼ਹਿਰੀ ਹੋਣ ਦੀ ਥਾਂ ਹੁਣ ਸੈਕੰਡ ਗਰੇਡ ਦੇ ਸ਼ਹਿਰੀ ਹੋਣ ਤਕ ਘਸੀਟ ਲਿਆਏ ਹਨ। ਅਕਾਰਨ ਟਕਰਾਉ ਦੀ ਪਾਲਿਸੀ ਪੰਜਾਬ ਦੀ ਆਰਥਿਕਤਾ ਵੀ ਤਬਾਹ ਕਰੇਗੀ ਤੇ ਆਮ ਸਿੱਖਾਂ ਨੂੰ ਵੀ ਬਰਬਾਦ ਕਰੇਗੀ।

ਅੱਜ ਜਦੋਂ ਮੈਂ ਰਮੇਸ਼ ਨਗਰੋਂ ਰੋਸ਼ਨਆਰਾ ਰੋਡ ਵੱਲ ਜਾਣ ਲੱਗਾ ਤਾਂ ਦੋ ਬੀਬੀਆਂ ਆਪਣੇ ਬੈਗ ਚੁਕੀ ਆਉਂਦੀਆਂ ਮਿਲੀਆਂ। ਦਿਸਦਾ ਪਿਆ ਸੀ ਕਿ ਇਹ ਪੰਜਾਬ ਤੋਂ ਆਈਆਂ ਹਨ। ਬੀਬੀ ਸਵਰਨ ਕੌਰ ਸੁਪਤਨੀ ਜਥੇਦਾਰ ਗਿਆਨ ਸਿੰਘ

ਘਨੂਪੁਰ (ਅੰਮ੍ਰਿਤਸਰ) ਅਤੇ ਬੀਬੀ ਭਜਨ ਕੌਰ ਸੁਪਤਨੀ ਸੰਤ ਜਸਵੰਤ ਸਿੰਘ ਮੰਡੀ ਇਹਨਾਂ ਮੇਰੇ ਪੁੱਛਣ ਤੇ ਦੱਸਿਆ ਕਿ ਇਹ ਹੁਣ ਭੈਣੀ ਸਾਹਿਬ ਤੋਂ ਆਈਆਂ ਹਨ। ਸਤਿਗੁਰਾਂ ਨੇ ਇਹਨਾਂ ਨੂੰ ਕੁਝ ਰਕਮ ਦੇ ਕੇ ਹਜ਼ਾਰੀ ਬਾਗ (ਬਿਹਾਰ) ਜਾਣ ਵਾਸਤੇ ਭੇਜਿਆ ਹੈ। ਉਥੇ ਜਿਹੜੇ ਸਿੱਖ ਵਰਨੀ ਕਰਨ ਗਏ ਹੋਏ ਸਨ, ਉਹ ਘਿਰੇ ਪਏ ਹਨ ਅਤੇ ਉਹਨਾਂ ਪਾਸ ਖ਼ਾਦ ਖੁਰਾਕ ਕੋਈ ਨਹੀਂ। ਇਸਤਰੀਆਂ ਨੂੰ ਭੇਜਿਆ ਜਾ ਰਿਹਾ ਹੈ ਤਾਂ ਕਿ ਬੇ-ਸੰਕਟ ਉਨ੍ਹਾਂ ਤੱਕ ਪਹੁੰਚਿਆ ਜਾ ਸਕੇ। ਇਹ ਸਵੇਰੇ ਡਾਲਟਨ ਗੰਜ ਲਈ ਗੱਡੀ ਚੜ੍ਹਨ ਗਈਆਂ।

## 30 ਨਵੰਬਰ 1984, ਸ਼ੁੱਕਰਵਾਰ

## ਨਵੀਂ ਦਿੱਲੀ

ਸੰਤ ਪ੍ਰੀਤਮ ਸਿੰਘ-ਦਲਬੀਰ ਸਿੰਘ ਹੁਰਾਂ ਦਾ, ਪਿਛਲੇ ਦਿਨੀਂ ਦਿੱਲੀ ਦੇ ਰਾਇਟਸ ਵਿਚ ਕਾਫ਼ੀ ਨੁਕਸਾਨ ਹੋ ਗਿਆ ਸੀ। ਮੈਂ ਅੱਜ ਉਨ੍ਹਾਂ ਨੂੰ 8.15 ਵਜੇ ਸਵੇਰੇ ਹੀ ਜਾ ਮਿਲਿਆ। ਪ੍ਰੀਤਮ ਸਿੰਘ ਬਾਲੀ ਨਗਰ ਵਾਲਿਆਂ ਦੱਸਿਆ ਕਿ ਉਨ੍ਹਾਂ ਦੀ ਰਬੜ ਦੀਆਂ ਚੱਪਲਾਂ ਬਣਾਉਣ ਵਾਲੀ ਫ਼ੈਕਟਰੀ ਜੋ ਕਿ ਮਾਇਆਪੁਰੀ ਵਿਚ ਸਥਿਤ ਸੀ, ਅੱਗ ਲਾਊਆਂ ਦੇ ਕ੍ਰੋਧ ਦਾ ਨਿਸ਼ਾਨਾ ਬਣ ਗਈ ਸੀ। "ਸਾਰੀ ਫ਼ੈਕਟਰੀ ਦੀ ਬਿਲਡਿੰਗ ਹੀ ਸੜ ਕੇ, ਫਟ ਕੇ ਹੇਠਾਂ ਡਿਗ ਪਈ ਹੈ। 35 ਲੱਖ ਰੁਪਏ ਦਾ ਸਿੱਧਾ ਨੁਕਸਾਨ ਹੋ ਗਿਆ ਹੈ। ਇਨਸ਼ੋਰਡ ਦੇ ਮਸਾਂ 10 ਲੱਖ ਮਿਲਣ ਦੀ ਸੰਭਾਵਨਾ ਹੈ, ਨੁਕਸਾਨ ਦਾ ਅਨੁਮਾਨ ਲਾਉਣ ਵਾਲੇ ਵੀ 5 ਕੁ ਲੱਖ ਦੇ ਸਾਮਾਨ ਦਾ ਅੰਦਾਜ਼ਾ ਕਰ ਗਏ ਹਨ। ਪਰ ਸਾਨੂੰ ਹਜ਼ਾਰਾਂ ਰੁਪਇਆਂ ਤੋਂ ਉਪਰ ਹੀ ਮਲਬਾ ਉਠਾ ਕੇ ਟੁੱਟ ਭੱਜ ਨੂੰ ਠੀਕ ਕਰਵਾਣ ਜਾਂ ਬਾਹਰ ਸਿੱਟਣ ਦੇ ਲੱਖ ਰੁਪਏ ਤੋਂ ਵਧੀਕ ਖ਼ਰਚਾ ਪੈਣ ਦਾ ਅਨੁਮਾਨ ਹੈ।" ਪ੍ਰੀਤਮ ਸਿੰਘ ਹੁਰਾਂ, ਜੋ ਕਿ ਮੇਰੇ ਗਿਆਂ ਅਜੇ ਬਿਸਤਰੇ ਵਿਚ ਬੈਠੇ ਨਿਤਨੇਮ ਕਰ ਰਹੇ ਸਨ, ਨੇ ਦੱਸਿਆ।

ਪ੍ਰੀਤਮ ਸਿੰਘ ਹੁਰਾਂ ਕਿਹਾ: ਇਸ ਬਿਪਤਾ ਵਿਚ ਹਿੰਦੂ ਸੱਜਣਾਂ ਪੁੱਜ ਕੇ ਇਮਦਾਦ ਕੀਤੀ ਹੈ। ਡੇਢ ਲੱਖ ਰੁਪਏ ਦਾ ਸਾਮਾਨ ਉਹਨਾਂ ਦੇ ਉੱਦਮ ਨਾਲ ਹੀ ਬਚ ਸਕਿਆ ਹੈ। ਦਫ਼ਤਰ ਭਾਵੇਂ ਸੜ ਗਿਆ ਹੈ ਪਰ ਲੇਖੇ ਪੱਤੇ ਦੇ ਰਜਿਸਟਰ ਦੂਜੀ ਥਾਂ ਰੱਖੇ ਹੋਣ ਕਰਕੇ ਬਚ ਨਿਕਲੇ ਹਨ। ਸ. ਉਤਮ ਸਿੰਘ, ਗੁਰੂ ਰਾਮ ਸਿੰਘ ਜੀ ਦੇ ਵਕਤ ਦੇ ਸੂਬਾ ਸਾਹਿਬ ਸਿੰਘ ਜੀ ਦੀ ਸੰਤਾਨ ਦੇ ਇਕ ਨਿਸ਼ਾਨ ਨੇ। ਸਾਨੂੰ ਇਕ ਲੱਖ ਰੁਪਏ ਤੋਂ ਵੱਧ ਮੁੱਲ ਦੀ ਮਸ਼ੀਨ ਦੇ ਦਿੱਤੀ ਹੈ। ਉਹ ਸਾਡੀ ਦੂਜੀ ਫ਼ੈਕਟਰੀ ਵਿਚ ਕੰਮ ਦੇਵੇਗੀ। ਫਿਲਹਾਲ ਉਹ ਸਾਥੋਂ ਪੈਸੇ ਨਹੀਂ ਲੈਂਦੇ, ਪਰ ਅੰਤ ਨੂੰ ਦਿਆਂਗੇ ਹੀ। ਇਹ ਗੱਲ ਵੀ ਅੱਛੀ ਹੋ ਗਈ ਹੈ ਕਿ ਜਿੰਨਿਆਂ ਲੋਕਾਂ ਸਾਨੂੰ ਕਾਰੋਬਾਰੀ ਦੇਣਦਾਰੀ ਅਦਾ ਕਰਨੀ ਸੀ, ਉਹ ਹਜ਼ਾਰ ਹਜ਼ਾਰ ਰੁਪਏ ਵੱਧ ਲੈ ਕੇ ਆਏ। ਸਾਡੇ ਮਿੱਤਰ ਚਾਵਲਾ ਨੇ 6 ਕੁ ਲੱਖ ਦੀ ਕਮੇਟੀ ਸਾਡੇ ਹਿੱਤ ਵਿਚ ਪਾ ਦਿਤੀ ਹੈ। ਪਰ ਜੀਅ ਬੜਾ ਡਰ ਗਿਆ ਹੈ ਕਿ ਦਿੱਲੀ ਵਿਚ ਰਿਹਾ ਕਿਵੇਂ ਜਾਵੇ। ਪੰਜਾਬ ਵਾਲਿਆਂ ਕੋਈ ਵੀ ਹਰਕਤ ਕੀਤੀ ਤਾਂ ਮੁੱਲ ਸਾਨੂੰ ਤਾਰਨਾ ਪੈਣਾ ਹੈ।

ਅੱਜ ਹੀ ਮੈਂ ਸੰਤ ਅਮਰ ਸਿੰਘ ਨਿਰਮਾਣ ਦੇ ਸਪੁੱਤਰਾਂ ਸ. ਮੱਖਣ ਸਿੰਘ-ਅਵਤਾਰ ਸਿੰਘ ਹੁਰਾਂ ਦੇ ਘਰ ਤੇ ਫੈਕਟਰੀ ਵਿਚ ਮਿਲਣ ਨਰਾਇਣੇ ਗਿਆ। ਮੇਰੇ ਵੱਡੇ ਲੜਕੇ ਮਨਧੀਰ ਸਿੰਘ ਨੇ ਸਕੂਟਰ ਤੇ ਇਹ ਮਿਲਣੀ ਕਰਵਾਈ। ਇਹਨਾਂ ਦੀ ਫੈਕਟਰੀ ਕਿਸੇ ਤਰ੍ਹਾਂ ਬਚ ਰਹੀ ਸੀ ਜਦੋਂ ਕਿ ਇਹਨਾਂ ਤੋਂ ਇੱਕ ਛੱਡ ਕੇ ਅਗਲੀਆਂ ਸੜੀਆਂ ਪਈਆਂ ਸਨ। ਚਾਵਲਿਆਂ ਦਾ ਤਾਂ, ਇਨਾਂ ਕਿਹਾ ਸਾਢੇ ਪੰਜ ਕਰੋੜ ਦਾ ਨੁਕਸਾਨ ਹੋਇਆ ਹੈ।

ਸ਼ਾਮੀਂ ਜਦੋਂ ਸੁਖਬੀਰ ਸਿੰਘ ਘਰ ਪਰਤਿਆ ਤਾਂ ਉਸ ਨੇ ਦੱਸਿਆ ਕਿ ਸੱਚੇ ਪਾਤਸ਼ਾਹ ਅਜੇ ਦਿੱਲੀ ਨਹੀਂ ਆ ਰਹੇ। ਉਹ 8-10 ਦਿਨਾਂ ਬਾਅਦ ਆਉਣਗੇ। ਇਹ ਗੱਲ ਠਾਕੁਰ ਜੀ ਨੇ ਦੱਸੀ ਹੈ ਅਤੇ ਠਾਕੁਰ ਦਲੀਪ ਸਿੰਘ ਜੀ ਕੱਲ੍ਹ ਹਵਾਈ ਜਹਾਜ਼ ਦੁਆਰਾ ਭੈਣੀ ਸਾਹਿਬ ਜਾ ਰਹੇ ਹਨ।

## 1 ਦਸੰਬਰ 1984, ਸ਼ਨੀਵਾਰ

## ਨਵੀਂ ਦਿੱਲੀ

ਰਮੇਸ਼ ਨਗਰ 1-ਸੀ/89 ਨਾਮਧਾਰੀ ਕਾਲੋਨੀ ਦੇ ਇਕ ਬਜ਼ੁਰਗ ਨਾਮਧਾਰੀ ਸੰਤ ਉਜਾਗਰ ਸਿੰਘ ਜੀ (95) ਲਗਭਗ ਸਦੀ ਭਰ ਦੀ ਉਮਰ ਭੋਗ ਕੇ ਐਤਵਾਰ 4.11.1984 ਨੂੰ ਸੁਰਗਵਾਸ ਹੋ ਗਏ। ਸੰਤ ਉਜਾਗਰ ਸਿੰਘ ਦੀ ਸਾਰੀ ਸੰਤਾਨ ਹੀ ਸ੍ਰੇਸ਼ਟ ਨਾਮਧਾਰੀਆਂ ਦੀ ਹੈ। ਸੰਤ ਕਰਤਾਰ ਸਿੰਘ ਨਿਹੰਗ (70), ਸੰਤ ਸੁਲੱਖਣ ਸਿੰਘ ਸੋਧੀ (60), ਸੰਤ ਹਰਬੰਸ ਸਿੰਘ (54), ਸੰਤ ਬਲਵੰਤ ਸਿੰਘ (52) ਅਤੇ ਸੰਤ ਦਲੀਪ ਸਿੰਘ (48) ਪੰਜੇ ਪੁੱਤਰ ਰਮੇਸ਼ ਨਗਰ ਕਾਲੋਨੀ ਦੇ ਸਨਿਮਰ ਵਾਸੀ ਹਨ। ਇਹਨਾਂ ਦਾ ਪਿਛਲਾ ਪਿੰਡ ਗੁੱਜਰ ਰੂੜ੍ਹ (ਤਹਿਸੀਲ ਸ਼ਕਰਗੜ੍ਹ-ਪਾਕਿਸਤਾਨ) ਸੀ। ਸੰਤ ਉਜਾਗਰ ਸਿੰਘ ਪੰਚਾਨਵੇਂ ਸਾਲ ਦੀ ਉਮਰ ਵਿਚ ਵੀ ਅਮ੍ਰਿਤ ਵੇਲੇ ਇਕ ਵਜੇ ਦੇ ਕਰੀਬ ਇਸ਼ਨਾਨ ਕਰਕੇ ਬੰਦਗੀ ਕਰਦੇ। ਅੰਤ ਸਮੇਂ ਤਕ ਉਨ੍ਹਾਂ ਆਪਣੀ ਕਿਰਿਆ ਆਪ ਸਾਧੀ। ਅਖ਼ੀਰਲੇ ਦਿਨੀਂ ਕਦੇ ਕਦੇ ਆਪ ਹੀ ਆਪਣੇ ਨਾਲ ਗੱਲਾਂ ਕਰਦੇ: ਪਾਸਪੋਰਟ ਤਾਂ ਤਿਆਰ ਹੋ ਗਿਆ ਹੈ, ਅੱਜ ਕਲ੍ਹ ਵਿਚ ਪਤਾ ਨਹੀਂ ਕਦੋਂ ਜਹਾਜ਼ੇ ਚੜ੍ਹ ਜਾਣਾ ਹੈ।

ਪਿਛਲੇ ਦਿਨੀਂ ਸਿਰ ਦੇ ਕੈਂਸਰ ਦਾ ਇਕ ਫੋੜਾ ਉਪਰੇਸ਼ਨ ਕਰਵਾ ਕੇ ਬਿਨਾ ਕਿਸੇ ਤਕਲੀਫ਼ ਤੋਂ ਹੀ ਸਹਿਜ ਭਾ ਆਪਣੇ ਆਪ ਉਠ ਕੇ ਤੁਰ ਪਏ। ਡਾਕਟਰਾਂ ਵਾਸਤੇ ਐਸਾ ਕੇਸ ਤਾਜੁਰਬਾਕਾਰੀ ਸੀ। ਸੰਤ ਸੁਲੱਖਣ ਸਿੰਘ ਨੇ ਉਜਾਗਰ ਸਿੰਘ ਹੁਰਾਂ ਨਮਿਤ ਸਾਧਾਰਨ ਪਾਠ ਆਪ ਹੀ ਕਰਕੇ ਭੋਗ ਪੁਆਉਣਾ ਸੀ। ਉਨ੍ਹਾਂ ਦੀ ਰੀਝ ਸੀ ਕਿ ਏਨੇ ਵਧੀਆ ਸੰਤ ਦਾ ਭੋਗ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਵੇ। ਸਤਿਗੁਰੂ ਜੀ ਨੇ ਕੱਲ੍ਹ ਆਉਣਾ ਹੀ ਸੀ, ਪਰ ਅਚਾਨਕ ਸਤਿਗੁਰੂ ਜੀ ਦਾ ਦਿੱਲੀ ਆਉਣ ਦਾ ਪ੍ਰੋਗਰਾਮ ਕੈਂਸਲ ਹੋ ਗਿਆ।

ਠਾਕੁਰ ਦਲੀਪ ਸਿੰਘ ਜੀ ਨੇ ਅੱਜ ਭੈ: ਸਾ: ਚਲੇ ਜਾਣਾ ਸੀ, ਪਰ ਉਹ ਇਸ ਪਾਠ ਦੇ ਭੋਗ ਸਮੇਂ ਨਾਮਧਾਰੀ ਧਰਮਸ਼ਾਲਾ ਵਿਚ ਉਪਸਥਿਤ ਹੋਣਾ ਪਰਵਾਨ ਕਰ ਦਿੱਲੀ ਟਿਕ ਗਏ।

3 ਵਜੇ ਮੈਂ ਸੁਪਤਨੀ ਨਾਲ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ ਪਹੁੰਚਿਆ। ਜਥੇਦਾਰ ਸੇਵਾ ਸਿੰਘ ਰਸ, ਸਮਝ ਤੇ ਸੂਝਦਾਇਕ ਕੀਰਤਨ ਕਰ ਰਹੇ ਸਨ, ਆਦਿ ਗ੍ਰੰਥ ਜੀ ਦਾ ਪ੍ਰਕਾਸ਼ ਸੀ। ਠਾਕੁਰ ਜੀ ਦੀ ਉਡੀਕ ਸੀ। ਕੋਈ 20 ਮਿੰਟ ਬਾਅਦ ਠਾਕੁਰ ਦਲੀਪ ਸਿੰਘ ਜੀ, ਸੰਤ ਅਵਤਾਰ ਸਿੰਘ ਘੁੰਮਣ ਤੇ ਸੇਵਕ ਗੁਰਦੇਵ ਸਿੰਘ ਸਚਿਆਰਾ ਨਾਲ ਆਏ। ਕੀਰਤਨੀ ਜਥੇ ਦੀ ਸਾਹਮਣੀ ਸਫ਼ ਤੇ ਚਿੱਟੀ ਚੱਦਰ ਵਿਛੀ ਉਤੇ ਸੇਵਕ ਨੇ ਰੁਮਾਲੀ ਵਿਛਾ ਦਿੱਤੀ, ਠਾਕੁਰ ਜੀ ਬੈਠ ਗਏ। ਸੰਗਤ ਵਿਚੋਂ ਆਮ ਕਰਕੇ ਸਭ ਨੇ ਹੀ ਗੁਰੂ ਸੰਤਾਨ ਨੂੰ ਮਸਤਕ ਨਿਵਾ ਸਤਿਗੁਰੂ ਜੀ ਪ੍ਰਤੀ ਆਪਣੀ ਪ੍ਰੀਤ ਪ੍ਰਗਟ ਕੀਤੀ।

ਭੋਗ ਦੇ ਸ਼ਲੋਕ ਜਸਵਿੰਦਰ ਸਿੰਘ ਹੁਰਾਂ ਅਤੇ ਸਾਥੀਆਂ ਨੇ ਪੜ੍ਹੇ। ਜਦੋਂ ਜਥੇਦਾਰ ਸੇਵਾ ਸਿੰਘ ਨੇ ਅਰਦਾਸ ਕੀਤੀ ਤਾਂ ਪਤਾ ਲਗਾ ਕਿ ਇਕ ਭੋਗ ਭਾਵੇਂ ਸੰਤ ਉਜਾਗਰ ਸਿੰਘ ਜੀ ਨਮਿਤ ਸੰਤ ਸੁਲੱਖਣ ਸਿੰਘ ਸੋਧੀ ਨੇ ਪਵਾਇਆ ਪਰ ਚਾਰ ਭੋਗ ਹੋਰ ਪ੍ਰਾਣੀਆਂ ਦੇ ਵੀ ਪਾਏ ਗਏ। ਪਹਿਲਾਂ ਮਾਇਆ, ਬਸਤਰ, ਬਿਸਤਰ, ਬਰਤਨ ਲੈ ਕੇ ਸੰਤ ਸੁਲੱਖਣ ਸਿੰਘ ਆਏ। ਉਪਰੰਤ ਜਿਹੜੇ ਚਾਰ ਭੋਗ ਪਏ, ਉਸ ਪਰਵਾਰ ਦੀ ਬੀਬੀ ਦੁਖੀ ਹਿਰਦੇ ਨਾਲ ਅੱਖਾਂ ਵਿਚ ਹੰਝੂ ਲਈ ਮਾਇਆ, ਬਸਤਰ, ਬਰਤਨ, ਬਿਸਤਰ ਆਦਿ ਪਰਵਾਰ ਦੀ ਸਹਾਇਤਾ ਨਾਲ ਲਿਆਈ। ਪ੍ਰਤੀਤ ਹੁੰਦਾ ਸੀ ਹੇਠ ਲਿਖੇ ਪਾਠਾਂ ਦੇ ਭੋਗ ਉਹਨਾਂ ਪ੍ਰਾਣੀਆਂ ਨਮਿਤ ਹੀ ਪਾਏ ਗਏ ਜਿਹੜੇ ਦਿੱਲੀ ਵਿਚ ਕਤਲ਼ਾਮ ਸਮੇਂ ਮਾਰੇ ਗਏ:

1. ਸੰਤ ਰਣਜੀਤ ਸਿੰਘ ਸਪੁੱਤਰ ਸੰਤ ਤੇਜਾ ਸਿੰਘ ਬਨੋਂਵਾਲੀ
2. ਬੀਬੀ ਮਨਜੀਤ ਕੌਰ ਸੁਪਤਨੀ ਸੰਤ ਰਣਜੀਤ ਸਿੰਘ
3. ਸ੍ਰੀ ਪਰਮਜੀਤ ਸਿੰਘ ਸਪੁੱਤਰ ਸੰਤ ਰਣਜੀਤ ਸਿੰਘ





4. ਸ੍ਰੀ ਸਰਨਜੀਤ ਸਿੰਘ ਸਪੁੱਤਰ ਸੰਤ ਰਣਜੀਤ ਸਿੰਘ

ਅਰਦਾਸ ਉਪਰੰਤ ਮੈਂ 15 ਕੁ ਮਿੰਟ ਲਈ ਇੰਦਰਾ ਗਾਂਧੀ ਦੇ ਵਿਸ਼ਵਾਸ਼ਘਾਤੀ ਕਤਲ ਅਤੇ ਉਸ ਤੋਂ ਪਿੱਛੋਂ ਉਸ ਸ਼ਹਾਦਤ ਪ੍ਰਾਪਤ ਸ਼ਾਨਦਾਰ ਇਤਿਹਾਸਕ ਇਸਤਰੀ ਨੂੰ ਮਜ਼ਲੂਮ, ਅਭੋਲ ਸਿੱਖਾਂ ਦੇ ਵਹਿਸ਼ੀਆਨਾ ਕਤਲਾਂ ਦੇ ਖ਼ੂਨ ਨਾਲ ਨੁਹਾਲ ਕੇ ਉਸਦੀ ਮੌਤ ਖ਼ਰਾਬ ਕਰਨ ਵਾਲੇ ਕਾਂਡ ਉਤੇ ਪਹਿਲੀ ਵਾਰ ਦਿੱਲੀ ਦੇ ਸਿੱਖਾਂ ਦੇ ਮੁਖ਼ਾਤਬ ਹੋਇਆ।

ਫਿਰ ਠਾਕੁਰ ਦਲੀਪ ਸਿੰਘ ਜੀ ਨੇ ਮੇਰੇ ਕਥਨ ਦੀ ਪੁਸ਼ਟੀ ਕਰਦਿਆਂ ਧੀਰਜ ਨਾਲ ਸੰਜਮ ਭਰੇ ਸ਼ਬਦਾਂ ਨਾਲ ਸੰਬੋਧਨ ਕੀਤਾ। ਸੰਖੇਪ:

– ਜੋ ਕੁਝ ਦਿੱਲੀ ਅਤੇ ਦੇਸ਼ ਵਿਚ ਸਿੱਖਾਂ ਨਾਲ –ਕਤਲਾਮ, ਲੁੱਟ ਖੋਹ ਅਤੇ ਸਾੜ ਫੂਕ ਦੁਆਰਾ ਹੋਇਆ ਇਹ ਅਤੀ ਨਿੰਦਨੀਅ ਅਤੇ ਘ੍ਰਿਣਾਯੋਗ ਹੈ।

–ਸਭ ਕੁਝ ਸਰਕਾਰ ਜ਼ਿੰਮੇ ਲਾਉਣਾ ਹੀ ਠੀਕ ਨਹੀਂ, ਸਰਕਾਰੀ ਪਾਰਟੀ ਦੇ ਕੁਝ ਮੁਖੀਆਂ ਇਸਨੂੰ ਉਕਸਾਇਆ ਅਤੇ ਫੈਲਾਇਆ। ਪਰ ਸਰਕਾਰੀ ਕਮਜ਼ੋਰੀਆਂ ਵਿਚ ਵੀ ਤਾਂ ਵਿਅਕਤੀਆਂ ਦੀ ਢਿੱਲ ਤੇ ਸੋਚ ਪਾਈ ਜਾਂਦੀ ਹੈ। ਸਰਕਾਰ ਵੀ ਤਾਂ ਵਿਅਕਤੀਆਂ ਤੇ ਆਧਾਰਤ ਹੁੰਦੀ ਹੈ।

–ਪੰਜਾਬ ਵਿਚ ਬਦਲੇ ਦੀਆਂ ਗੱਲਾਂ ਫੇਰ ਹੋ ਰਹੀਆਂ ਹਨ, ਅਤੇ ਉਸ ਦਾ ਪ੍ਰਭਾਵ ਬਾਕੀ ਬਚੇ ਸਿੱਖਾਂ ਉਤੇ ਪਵੇਗਾ।

–ਏਨਾ ਅਕਹਿ ਤੇ ਅਸਹਿ ਜ਼ੁਲਮ ਅੱਤਿਆਚਾਰ ਹੋਇਆ ਹੈ ਕਿ ਮੇਰਾ ਮਨ ਉਸਨੂੰ ਯਾਦ ਕਰਕੇ ਹੀ ਕੰਬ ਉੱਠਦਾ ਹੈ।

–ਤਕੜਾ ਮਨ ਕਰਕੇ ਮੁੜ ਉਸਾਰੀ ਵਿਚ ਜੁਟੋ। ਜੀਉਣਾ ਹੈ ਤਾਂ ਜੀਵਨ ਨਾਲ ਜੀਉਣਾ ਹੈ।

–ਭਜਨ ਬਾਣੀ ਤਕੜੇ ਹੋ ਕੇ ਕਰੋ ਤੇ ਕਰਾਓ ਤਾਂਕਿ ਮੰਦ ਭਾਵਨਾਵਾਂ ਦਾ ਨਾਸ ਹੋ ਸਕੇ।

–ਸਾਨੂੰ ਸਤਿਗੁਰਾਂ ਨੇ *'ਹਰਖ ਸੋਗ ਜਾਕੈ ਨਹੀਂ ਬੈਰੀ ਮੀਤ ਸਮਾਨ'* ਦੀ ਸਿਖਿਆ ਦਿੱਤੀ ਹੈ।

–ਅਸੀਂ ਉਸ ਦਸਮੇਸ਼ ਪਿਤਾ ਦੇ ਪੁੱਤਰ ਹਾਂ ਜਿਨ੍ਹਾਂ ਪਰਵਾਰ ਪੁੱਤਰ ਦੀਆਂ ਕੁਰਬਾਨੀਆਂ ਦੇ ਕੇ ਸੀ ਨਹੀਂ ਕੀਤੀ, ਹਾਰੂ ਰੁਚੀ ਨਹੀਂ ਪਨਪਣ ਦਿੱਤੀ।

–ਸਤਿਗੁਰੂ ਜਗਜੀਤ ਸਿੰਘ ਜੀ ਇਕ ਵਾਰ ਤਕੜੇ ਰੋਗ ਗ੍ਰਸਤ ਹੋ ਗਏ। ਅਸਾਂ ਚਿੰਤਾ ਪ੍ਰਗਟ ਕੀਤੀ ਤਾਂ ਆਪ ਨੇ ਬਚਨ ਕੀਤਾ: ਮੈਂ ਮਨ ਕਰਕੇ ਸੁਖੀ ਹਾਂ। ਕੋਈ ਡੋਲ ਨਹੀਂ। ਸਾਨੂੰ ਅਜਿਹੀ ਅਵਸਥਾ ਪੈਦਾ ਕਰਨੀ ਚਾਹੀਦੀ ਹੈ।

–ਜਿਨ੍ਹਾਂ ਦਾ ਸਭ ਕੁਝ ਬਚ ਗਿਆ ਹੈ ਉਨ੍ਹਾਂ ਨੂੰ ਪੀੜਤ ਪਰਵਾਰਾਂ ਦੀ ਮੱਦਦ

ਕਰਨੀ ਚਾਹੀਦੀ ਹੈ, ਜਿਹੜਾ ਵੀ ਢੰਗ ਦੋਹਾਂ ਧਿਰਾਂ ਨੂੰ ਸੁਖਾਂਦਾ ਹੋਵੇ।

–ਸਿੱਖਾਂ ਦੇ ਅੰਦਰ ਇਹ ਗੱਲ ਪਾਈ ਜਾ ਰਹੀ ਹੈ ਕਿ ਉਨ੍ਹਾਂ ਨੂੰ ਮੁਸਲਮਾਨ ਨੇੜੇ ਹਨ, ਹਿੰਦੂ ਦੂਰ ਹਨ। ਇਹ ਅੰਗਰੇਜ਼ ਦਾ ਹੀ ਬੋਇਆ ਹੋਇਆ ਬੀਜ ਹੈ।

–ਅਸੀਂ ਸਾਰੇ ਇਕ ਦੂਜੇ ਦੀ ਮੱਦਦ ਕਰੀਏ। ਇਸ ਮਾਨਸਿਕ, ਸਮਾਜਕ ਤੇ ਪਦਾਰਥਕ ਸੰਕਟ ਵਿਚੋਂ ਉੱਭਰੀਏ। ਅਸੀਂ ਸਾਰੇ ਉੱਚੇ ਸੁੱਚੇ ਹਿੰਦੁਸਤਾਨੀ ਬਣੀਏ।

ਠਾਕੁਰ ਜੀ ਦੇ ਕਥਨ ਉਪਰੰਤ ਦੀਵਾਨ ਸਮਾਪਤ ਤੇ ਲੰਗਰ ਸ਼ੁਰੂ ਹੋ ਗਿਆ। ਸੰਤ ਸੁਲੱਖਣ ਸਿੰਘ ਨੇ ਆਪਣੇ ਸਾਧੂ ਪਿਤਾ ਜੀ ਦੀ ਯਾਦ ਵਿਚ ਇਸ ਸਮੂਹਕ ਲੰਗਰ ਤੋਂ ਇਲਾਵਾ 25/= ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਅਤੇ 'ਸਤਿਯੁਗ' ਸ੍ਰੀ ਜੀਵਨ ਨਗਰ ਨੂੰ ਵੀ ਸਹਾਇਤਾ ਦਿੱਤੀ। ਹੋਰ ਵੀ ਖੁੱਲ੍ਹੇ ਦਿਲ ਖ਼ਰਚ ਕੀਤਾ।

ਮੈਂ ਆਪਣਾ ਪ੍ਰੋਗਰਾਮ ਪੰਜਾਬ ਜਾਣ ਦਾ ਬਣਾ ਲਿਆ। ਪਹਿਲਾ ਭੈ: ਸਾ: ਜਾਣਾ ਮਨੋਰਥ ਹੈ, ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਫੇਰ ਇਕ ਸ਼ਾਦੀ ਤੇ ਜਾਣੈ। ਮੇਰਾ ਪ੍ਰੋਗਰਾਮ ਸੁਣ ਕੇ ਸੰਤ ਅਵਤਾਰ ਸਿੰਘ ਘੁੰਮਣ ਨੇ ਕਲ੍ਹ ਸਵੇਰੇ 'ਸ਼ਾਨੇ ਪੰਜਾਬ' ਰੇਲ ਤੇ ਸਫ਼ਰ ਕਰਨ ਦੀ ਪ੍ਰੇਰਨਾ ਦਿੱਤੀ ਕਿਉਂਕਿ ਉਹ ਤੇ ਗੁਰਦੇਵ ਸਿੰਘ ਵੀ ਉਸੇ ਤੇ ਭੈ: ਸਾ: ਲਈ ਰਵਾਨਾ ਹੋਣਗੇ। ਠਾਕੁਰ ਜੀ ਨੂੰ ਜੇ ਹਵਾਈ ਟਿਕਟ ਨਾ ਮਿਲੀ ਤਾਂ ਉਹ ਵੀ ਸ਼ਾਨੇ ਪੰਜਾਬ ਤੇ ਸਫ਼ਰ ਕਰਨਗੇ।

## 2 ਦਸੰਬਰ 1984, ਐਤਵਾਰ

## ਸ੍ਰੀ ਭੈਣੀ ਸਾਹਿਬ

ਕਲ੍ਹ ਦੇ ਮਿਥੇ ਪ੍ਰੋਗਰਾਮ ਅਨੁਸਾਰ ਮੈਂ ਸਵੇਰੇ 6 ਵਜੇ ਨਵੀਂ ਦਿੱਲੀ ਰੇਲਵੇ ਸਟੇਸ਼ਨ ਤੇ ਪਹੁੰਚ ਸ਼ਾਨੇ–ਪੰਜਾਬ ਦੇ ਡੱਬਿਆਂ ਵਿਚ ਝਾਤੀ ਮਾਰਨ ਲੱਗਾ ਪਰ ਮੇਰੇ ਪਹੁੰਚਣ ਤਕ ਗੱਡੀ ਵਿਚ ਭੀੜ ਏਨੀ ਹੋ ਗਈ ਸੀ ਕਿ ਪੰਜਾਬ ਜਾਣ ਵਾਲੇ ਬਾਹਰ ਬੂਹਿਆਂ ਵਿਚ ਲਟਕੇ ਹੋਏ ਸਨ। ਇਕ ਸੂਟਕੇਸ, ਮੋਢੇ ਬੈਗ ਤੇ ਦੂਹਤੇ ਦੂਹਤੀਆਂ ਲਈ ਬਿਸਕੁਟ ਨਮਕੀਨ ਝੋਲੇ ਵਿਚ ਫੜੀ ਮੈਂ ਗੱਡੀ ਦੇ ਇਕ ਸਿਰੇ ਤੋਂ ਦੂਜੇ ਸਿਰੇ ਤੱਕ ਚੱਕਰ ਲਾਏ, ਪਰ ਕਿਤੇ ਪੈਰ ਧਰਨ ਨੂੰ ਥਾਂ ਨਹੀਂ ਸੀ। ਏਸੇ ਕਾਰਨ ਮੈਂ ਰੇਲਵੇ ਸਫ਼ਰ ਪਸੰਦ ਨਹੀਂ ਕਰਦਾ। ਬੱਸ ਤੇ ਜਾਓ, ਸੀਟ ਤੇ ਬੈਠੋ ਤੇ ਟਿਕਟ ਕਟਾਓ, ਭਰੀ ਮਿਲਦੀ ਹੈ ਤੇ ਦੂਜੀ ਤੇ ਜਾਓ।

6.20 ਤੇ 'ਸ਼ਾਨੇ–ਪੰਜਾਬ' ਜਿਹੜੀ ਅੰਦਰ ਤਾਂ ਬੇਸ਼ਾਨੇ ਪੰਜਾਬ ਹੀ ਲਗਦੀ ਸੀ, ਤੁਰੀ ਤਾਂ ਮੈਂ ਇਕ ਜ਼ਨਾਨਾ ਸਵਾਰੀ ਪਾਸ ਦੋ ਇੰਚ ਜਗਹ ਫੱਟੇ ਦੇ ਅਖ਼ੀਰ ਵੇਖ ਕੇ ਸੂਟਕੇਸ ਦਾ ਆਸਰਾ ਲੈ ਢੀਠਾਂ ਦੇ ਤਾਣ ਬੈਠ ਗਿਆ। ਡੱਬੇ ਦੀ ਸਾਈਡ ਦੇ





ਇਕਹਿਰੀ ਸੀਟ ਤੇ ਬੈਠੀ ਗੋਰੀ, ਭਰਪੂਰ ਤੇ ਦਰਮਿਆਨੀ ਉਮਰ ਦੀ ਇਕ ਇਸਤਰੀ ਨੂੰ ਮੈਂ ਕਈ ਵਾਰ ਹੰਝੂ ਕੇਰਦਿਆਂ ਤੇ ਫਿਰ ਰੁਮਾਲ ਨਾਲ ਪੂੰਝਦਿਆਂ ਵੇਖ ਵੇਦਨ ਪੁੱਛ ਲਈ। ਬੀਬੀ ਨੇ ਦੱਸਿਆ ਦਿੱਲੀ ਵਿਚ 1 ਨਵੰਬਰ ਨੂੰ ਝੁੱਲੀ ਹਨੇਰੀ ਨੇ ਉਹਨੂੰ ਤੇ ਉਹਦੀ ਨੂੰਹ ਨੂੰ ਰੰਡਿਆਂ ਕਰ ਦਿੱਤਾ ਹੈ। ਨਾਲ ਹੀ ਉਹਦੀ ਕੁੜਮਣੀ ਅਤੇ ਉਹਦੀ ਧੀ ਦੇ ਮਨੁੱਖ ਵੀ ਮਾਰੇ ਗਏ ਹਨ। ਇਹ ਅਨਰਥ ਚੇਤੇ ਆਉਂਦਾ ਹੈ ਤਾਂ ਅੱਗੋਂ ਜੀਉਣਾ ਕੀਹਦੇ ਆਸਰੇ ਤੇ ਹੈ, ਇਹੋ ਸੋਚ ਚੈਨ ਨਹੀਂ ਲੈਣ ਦਿੰਦੀ।

ਅਤੇ ਲਗਭਗ ਏਹੋ ਜਿਹੀ ਗੱਲ ਹੀ ਹਰ ਇਕ ਰਊਂ ਵਿਚ ਸੁਣਨ ਨੂੰ ਮਿਲ ਸਕਦੀ ਸੀ। ਅੰਬਾਲੇ ਗਿਆਂ ਮੈਨੂੰ ਇਕ ਸੀਟ ਮਿਲੀ ਤਾਂ ਨਾਲ ਦੇ ਸਰਦਾਰ ਜੀ ਕਹਿ ਰਹੇ ਸਨ, ਗੁਰਦੁਆਰਿਆਂ ਤੇ ਕਾਬਜ਼ ਲੀਡਰਾਂ ਨੇ ਐਸੀ ਗਲਤ ਪਾਲਿਸੀ ਚਲਾਈ ਏ ਕਿ ਭਾਰਤ ਦੀ ਨੰਬਰ ਇਕ ਸਿੱਖ ਕੌਮ ਨੂੰ ਛੇ ਨੰਬਰ ਤਕ ਥਲੇ ਡੇਗ ਦਿਤਾ ਹੈ। ਨਾ ਸਵੈਮਾਣ ਰਿਹਾ ਹੈ ਨਾ ਵਿਸ਼ਵਾਸਯੋਗ ਸੁਰੱਖਿਆ ਹੀ ਅਤੇ ਅਜੇ ਪਤਾ ਨਹੀਂ ਬੰਦੂਕਾਂ ਵਾਲੇ ਸਿੱਖ ਅੱਗੇ ਕੀ ਚੰਨ ਚਾੜ੍ਹਨ।

ਘੁੰਮਣ ਅਵਤਾਰ ਸਿੰਘ ਕਿਆਂ ਨੂੰ ਮੈਂ ਲੁਧਿਆਣੇ 11.20 ਵਜੇ ਉਤਰ ਉਡੀਕਣ ਲੱਗਾ ਤੇ ਉਹ ਕਿਤੇ ਨਾ ਨਜ਼ਰ ਪਏ।

ਬੱਸ ਲੈ ਕੇ ਕਟਾਣੀਓਂ ਉਤਰਿਆ ਤਾਂ ਮੇਰੇ ਨਾਲ ਸ. ਇੰਦਰ ਸਿੰਘ ਲੁਧਿਆਣਾ ਮਿਲ ਪਏ, ਉਹ ਅੱਜ ਗੁਰੂ ਦਰਸ਼ਨਾਂ ਨੂੰ ਚੱਲੇ ਸਨ। ਅੱਜ ਸਮਰਾਲਾ ਚੌਂਕ ਲੁਧਿਆਣਾ ਤੋਂ ਕਟਾਣੀ ਤੱਕ ਦਹੁੰ ਤਿੰਨੀਂ ਥਾਈਂ ਫੱਟੇ ਲੱਗੇ ਵੇਖੇ ਜਿਨ੍ਹਾਂ ਤੇ ਲਿਖਿਆ ਸੀ 'ਸਤਿਗੁਰੂ ਰਾਮ ਸਿੰਘ ਜੀ ਮਾਰਗ' ਤਾਂ ਇਹ ਲੁਧਿਆਣੇ ਦੇ ਨੌਜਵਾਨਾਂ ਦਾ ਯਤਨ ਸੀ। ਪਰ ਮੇਰਾ ਤਾਂ ਜੀ ਕਰਦਾ ਹੈ ਕਿ ਲੁਧਿਆਣਾ–ਚੰਡੀਗੜ੍ਹ ਸਾਰੀ ਰੋਡ ਦਾ ਨਾਂ ਹੀ ਸ੍ਰੀ ਗੁਰੂ ਰਾਮ ਸਿੰਘ ਮਾਰਗ ਹੋਵੇ! ਖ਼ੈਰ, 37 ਸਾਲਾਂ ਪਿਛੋਂ ਏਨੀ ਕੁ ਪ੍ਰਾਪਤੀ ਵੀ ਕਿਉਂ ਨਾ ਅਪਣਾਈਏ! ਇਸ ਖ਼ੁਸ਼ੀ ਨੂੰ ਮੈਂ ਸ. ਇੰਦਰ ਸਿੰਘ ਨਾਲ ਹੀ ਸਾਂਝਾ ਕੀਤਾ।

1.30 ਮੈਂ ਸ੍ਰੀ ਭੈਣੀ ਸਾਹਿਬ ਪਹੁੰਚਾ। ਸਬੱਬ ਨਾਲ ਸ੍ਰੀ ਸਤਿਗੁਰੂ ਜੀ ਕਿਤੇ ਜਾਣ ਨੂੰ ਤਿਆਰ ਸਨ। ਮੈਂ ਪੁੱਤਰੀ ਦਾ ਪਤਾ ਕੀਤਾ, ਉਸਨੂੰ ਮਾਂ ਦੀ ਇੰਤਜ਼ਾਰ ਸੀ, ਪਰ ਪਿਤਾ ਨੂੰ ਵੇਖ ਕੇ ਵੀ ਉਸ ਨੂੰ ਖ਼ੁਸ਼ੀ ਹੀ ਹੋਈ। ਮੈਂ ਉਸ ਨੂੰ ਦੱਸਿਆ ਕਿ ਦਿੱਲੀ ਵਿਚ ਕਿਸੇ ਵੇਲੇ ਵੀ ਕੋਈ ਪਟਾਕਾ ਪੈ ਸਕਦਾ ਹੈ, ਕਈ ਤਰ੍ਹਾਂ ਦੀਆਂ ਅਫ਼ਵਾਹਾਂ ਚੱਕਰ ਕੱਟ ਰਹੀਆਂ ਹਨ। ਮਾਂ ਨੇ ਆਪਣੇ ਬੱਚਿਆਂ ਦੀ ਨਿਗਹਬਾਨੀ ਨੂੰ ਸੱਕੀ ਭਤੀਜੀ ਦੇ ਵਿਆਹ ਤੋਂ ਤਰਜੀਹ ਦਿੱਤੀ ਹੈ। ਕੁਲਵੰਤ ਕੁੱਕੂ ਦੀਆਂ ਦੋਵੇਂ ਧੀਆਂ ਆਪਣੇ ਪਿਤਾ ਨੂੰ ਉਡੀਕਦੀਆਂ ਉਡੀਕਦੀਆਂ ਉਸਦੇ ਗਹਿਰੇ ਦੋਸਤ ਸ. ਸਾਧੂ ਸਿੰਘ ਕਿਸਾਨ ਨਾਲ ਆਪਣੀ ਮਾਸੀ ਉਪਦੇਸ਼ ਕੌਰ ਸੁਪਤਨੀ ਸ. ਬਲਬੀਰ ਸਿੰਘ

ਢਿਲੋਂ ਕੋਲ ਰਾਣੀਆਂ (ਸਰਸਾ) ਚਲੀਆਂ ਗਈਆਂ ਹਨ। ਸਾਡੀ ਕੁੱਕੂ ਨੂੰ ਬੜੀ ਤਸੱਲੀ ਹੈ ਕਿ ਜਿੱਥੇ ਉਸਦੇ ਜੇਠ ਤੇ ਦਿਉਰ ਉਸਨੂੰ ਲੈਣ ਆਏ ਧਰਮ ਭਰਜਾਈ ਵੀ ਧਰਮ ਵੀਰ ਸ. ਗੁਰਦੀਪ ਸਿੰਘ ਬਲ ਪੁਲਿਸ ਇਨਸਪੈਕਟਰ ਸਿਧਵਾਂ ਬੇਟ ਨੇ ਛੋਟੀ ਭੈਣ ਨੂੰ ਲੈਣ ਭੇਜਿਆ ਨਾਲ 200/= ਵੀ ਘੱਲੇ, ਫਿਰ ਬਿਰਧ ਸਹੁਰਾ ਸਾਹਿਬ ਸੰਤ ਕਰਨੈਲ ਸਿੰਘ ਹੁਰੀਂ ਬਹੁਤ ਕਮਜ਼ੋਰ ਹੋਣ ਕਰਕੇ ਆਪ ਭਾਵੇਂ ਨਾ ਆਏ ਪਰ 400/= ਕਿਸੇ ਦੇ ਹੱਥ ਘੱਲ ਦਿੱਤੇ। ਮਾਮੇ ਦਾ ਪੁੱਤ ਭਰਾ ਸ. ਰਵਿੰਦਰ ਸਿੰਘ ਜਲੰਧਰ ਤੋਂ ਤੇ ਛੋਟੀ ਭੈਣ ਇੰਦੂ ਕੋਟ ਬਾਦਲ ਖਾਂ ਤੋਂ ਆ ਮਿਲੇ। ਸ. ਬਲਬੀਰ ਸਿੰਘ ਢਿੱਲੋਂ ਨੇ ਵੀ ਰਾਣੀਆਂ ਚਲੇ ਚੱਲਣ ਦੀ ਪੇਸ਼ਕਸ਼ ਕੀਤੀ, ਪਰ ਹਮਰਾਹੀ ਦੀ ਸਲਾਹ ਤੋਂ ਬਿਨਾਂ ਕਿੱਥੇ ਜਾਣਾ ਆਉਣਾ ਸੀ। ਨਾਲੇ ਕੁੱਕੂ ਨੇ ਦੱਸਿਆ: ਪਿਤਾ ਜੀ, ਸੱਚੇ ਪਾਤਸ਼ਾਹ ਬੜਾ ਧਿਆਨ ਰੱਖਦੇ ਹਨ। ਮੈਂ ਇਕ ਸ਼ਾਨਦਾਰ ਫਲੈਟ ਵਿਚ ਰਹਿੰਦੀ ਹਾਂ। ਏਥੇ ਮੇਰੀ ਨਣਾਨ ਸੁਖਵਿੰਦਰ ਅਤੇ ਨਣਵਈਆ ਸੰਤ ਪੂਰਬਾ ਵੀ ਉਚੇਚਾ ਫ਼ਿਕਰ ਰੱਖਦੇ ਹਨ। ਸਤਿਗੁਰੂ ਜੀ ਤਾਂ ਰੋਜ਼ਾਨਾ ਹੀ ਹਮਰਾਹੀ ਜੀ ਨੂੰ ਯਾਦ ਕਰਦੇ ਹਨ ਅਤੇ ਸਾਨੂੰ ਵੀ ਬੜਾ ਮਾਣ ਦਿੰਦੇ ਹਨ, ਅਜਿਹਾ ਸੁਖ ਛੱਡ ਕੇ ਸ਼ਰਨਾਰਥੀ ਦੇ ਤੌਰ ਤੇ ਕਿਸੇ ਹੋਰ ਪਾਸ ਜਾਣਾ ਚੰਗਾ ਵੀ ਨਹੀਂ ਲਗਦਾ।

ਜਦੋਂ ਮੈਂ ਸਤਿਗੁਰੂ ਜੀ ਦੇ ਦਰਸ਼ਨ ਕੀਤੇ ਤਾਂ ਆਪ ਜੀ ਨੇ ਬਹੁਤ ਖ਼ੁਸ਼ੀ ਬਖ਼ਸ਼ੀ ਅਤੇ ਨਾਲ ਹੀ ਸਕੱਤਰ ਨੂੰ ਇਸ਼ਾਰਾ ਕੀਤਾ ਕਿ ਉਹ ਮੈਨੂੰ ਨਾਲ ਲੈ ਚੱਲੇ। ਸੱਚੇ ਪਾਤਸ਼ਾਹ ਮੈਨੂੰ ਰਾਈਆਂ ਦੇ ਖੇਤਾਂ ਵਿਚ ਆਪਣੇ ਨਾਲ ਲੈ ਜਾਣਾ ਚਾਹੁੰਦੇ ਸਨ। ਦੂਜੀ ਗੱਡੀ ਵਿਚ ਸਕੱਤਰ ਅਤੇ ਪੂਰਬਾ ਨਾਲ ਮੈਂ ਵੀ ਤੁਰ ਪਿਆ।

ਸਤਿਗੁਰੂ ਜੀ ਨੇ 2.15 ਵਜੇ ਦਾ ਨਾਮ ਸਿਮਰਨ ਸ਼ੁਰੂ ਕੀਤਾ ਹੋਇਆ ਸੀ। ਸਕੱਤਰ ਨੇ ਮੈਨੂੰ ਦੱਸਿਆ: ਪ੍ਰੋਗਰਾਮ ਤਾਂ ਬੀਤੇ ਕੱਲ੍ਹ, ਥਾਈਲੈਂਡ ਦਾ ਹੀ ਸੀ, ਪਰ ਅਰਜ਼ ਕਰਕੇ ਇਕ ਹਫ਼ਤਾ ਹੋਰ ਪਿੱਛੇ ਪਾਇਆ ਕਿਉਂਕਿ ਸਾਧ ਸੰਗਤ ਦੂਰੋਂ ਦੂਰੋਂ ਦਰਸ਼ਨ ਨੂੰ ਆਉਂਦੀ ਤੇ ਕੁਝ ਪੁੱਛਦੀ ਕੁਝ ਦੱਸਦੀ ਹੈ। ਸੋ ਹੁਣ 9.12 ਤੱਕ ਤਾਂ ਭੈਣੀ ਸਾਹਿਬ ਰਹਿਣ ਦਾ ਹੀ ਪ੍ਰੋਗਰਾਮ ਹੈ।

ਸਤਿਗੁਰੂ ਜੀ ਨਾਲ ਮਾਤਾ ਜੀ, ਸਕੱਤਰ ਸੰਤ ਤਰਸੇਮ ਸਿੰਘ, ਸੰਤ ਮਹਿੰਦਰ ਸਿੰਘ ਪੂਰਬਾ, ਸੰਤ ਬਲਵੰਤ ਸਿੰਘ ਨਿਜੀ ਸੇਵਕ ਅਤੇ ਅੰਗ ਰਖਿਅਕ ਰਾਈਆਂ ਦੇ ਖੇਤਾਂ ਵਿਚ ਪਹੁੰਚੇ, ਜੋ ਕੁਹਾੜਾ-ਮਾਛੀਵਾੜਾ ਸੜਕ ਉਤੇ ਸਨ। ਏਥੇ 4 ਖੇਤ ਮੁੱਲ ਲਏ ਹੋਏ ਹਨ ਅਤੇ ਇਨ੍ਹਾਂ ਵਿਚ ਕਿੰਨੂ-ਸੰਤਰੇ ਦੇ ਬੂਟੇ ਲੱਗੇ ਹੋਏ ਹਨ। ਏਥੇ ਮੇਰਾ ਮਿੱਤਰ ਸ. ਹਰਨਾਮ ਸਿੰਘ ਹਰਟੀਕਲਚਰ ਇੰਸਪੈਕਟਰ ਜੋ ਬੰਜੌਰਾ (ਕੁੱਲੂ) ਸਰਕਾਰੀ ਫਾਰਮ ਨੂੰ ਛੱਡ ਕੇ ਆਇਆ ਸੀ, ਸਾਰੇ ਬੂਟਿਆਂ ਦੀ ਦੇਖਭਾਲ ਕਰ ਰਿਹਾ ਸੀ। ਸਤਿਗੁਰੂ ਜੀ ਦਾ ਇਸ ਨਾਲ ਏਨਾ ਸਨੇਹ ਹੈ ਕਿ ਆਪ ਕਹਿ ਕੇ ਉਸ ਵਾਸਤੇ



ਮਾਤਾ ਜੀ ਤੋਂ ਚਾਹਟਾ ਬਣਵਾਇਆ ਅਤੇ ਮਾਤਾ ਜੀ ਆਪ ਹੀ ਇਹ ਚਾਹਟਾ ਕਾਰ ਵਿਚ ਲਿਆਏ। ਮੈਨੂੰ ਉਦੋਂ ਹੀ ਪਤਾ ਲੱਗਾ ਜਦੋਂ ਮੇਰੇ ਕੋਲ ਖਲੋਤੇ ਸ. ਹਰਬੰਸ ਸਿੰਘ ਨੂੰ ਇਕ ਕੌਲੀ ਵਿਚ ਪਾ ਕੇ ਚਾਹਟਾ ਫੜਾਇਆ ਗਿਆ। ਇਹ ਵੀ ਅੱਛਾ ਹੀ ਹੋ ਗਿਆ ਕਿ ਮੈਂ ਵੀ ਇਸ ਪ੍ਰੇਮ ਚਾਹਟੇ ਦੀਆਂ ਰੱਜਵੀਆਂ ਘੁੱਟਾਂ ਲੈ ਲਈਆਂ।

ਸਤਿਗੁਰੂ ਜੀ ਮਾਲਾ ਫੇਰਦੇ ਬੂਟਿਆਂ ਵਿਚ ਘੁੰਮੇ। ਲੁੜੀਂਦੀ ਗੱਲਬਾਤ ਜਾਂ ਜਾਣਕਾਰੀ ਆਪਣੇ ਸਕੱਤਰ ਨੂੰ ਇਸ਼ਾਰਾ ਕਰਕੇ ਪੁੱਛ ਲੈਂਦੇ। ਮੈਨੂੰ ਸਤਿਗੁਰੂ ਜੀ ਇਸੇ ਕਾਰਨ ਨਾਲ ਲਿਆਏ ਸਨ ਕਿ ਮੈਂ ਆਪਣੇ ਮਿੱਤਰ ਨੂੰ ਸਾਬਤ ਸੂਰਤ ਸੇਵਾ ਵਿਚ ਲੱਗਾ ਵੇਖ ਸਕਾਂ। 5-7 ਮਿੰਟ ਏਥੇ ਦਰਸ਼ਨਾਂ ਬਾਅਦ ਵਾਪਸੀ ਹੋ ਗਈ। ਸ. ਹਰਬੰਸ ਸਿੰਘ ਮੈਨੂੰ ਦੱਸਿਆ ਕਿ ਸਤਿਗੁਰੂ ਜੀ ਹਮਰਾਹੀ ਦੀ ਕਈ ਦਿਨਾਂ ਤੋਂ ਇੰਤਜ਼ਾਰ ਕਰ ਰਹੇ ਹਨ, ਅੱਜ ਉਸ ਦੇ ਆਉਣ ਦੀ ਸੰਭਾਵਨਾ ਹੈ।

ਸਵੇਰੇ ਘਰੋਂ ਤੁਰਨ ਲੱਗਿਆਂ ਮੇਰੀ ਸ੍ਰੀਮਤੀ ਨੇ ਦੱਸਿਆ ਸੀ ਕਿ ਅੱਜ ਦਿੱਲੀ ਵਿਚ ਕਾਫ਼ੀ ਅਨੰਦ ਕਾਰਜ ਹੋਣਗੇ, ਰਮੇਸ਼ ਨਗਰ ਨਾਮਧਾਰੀ ਕਾਲੋਨੀ ਵਿਖੇ। ਸਤਿਗੁਰੂ ਜੀ ਨੇ ਮੁਟਿਆਰ ਧੀਆਂ ਦੇ ਸੰਬੰਧਤ ਵਿਅਕਤੀਆਂ ਨਾਲ ਵਿਆਹ ਦੇਣ ਦੀ ਮਨਜ਼ੂਰੀ ਦੇ ਰੱਖੀ ਹੈ ਤਾਂ ਕਿ ਇਹਨਾਂ ਅਪਦਾ ਭਰੇ ਦਿਨਾਂ ਵਿਚ ਲੜਕੀਆਂ ਆਪਣੇ ਘਰੀਂ ਜਾਣ।

ਠਾਕੁਰ ਦਲੀਪ ਸਿੰਘ ਜੀ ਜਾਂ ਅਵਤਾਰ ਸਿੰਘ ਘੁੰਮਣ ਆਦਿ ਅੱਜ ਸ੍ਰੀ ਭੈਣੀ ਸਾਹਿਬ ਨਹੀਂ ਪਹੁੰਚੇ।

ਚੰਦ ਮਿੰਟ ਨਾਮ ਸਿਮਰਨ ਦੇ ਅਜੇ ਬਕਾਇਆ ਸਨ ਕਿ ਸਤਿਗੁਰੂ ਜੀ ਦੀਵਾਨ ਸਥਾਨ ਹਰੀਮੰਦਰ ਵਿਚ ਪਧਾਰੇ। ਏਥੇ ਸੰਗਤ ਐਤਵਾਰ ਹੋਣ ਕਰਕੇ ਕਾਫ਼ੀ ਗਿਣਤੀ ਵਿਚ ਉਪਸਥਿਤ ਸੀ। ਸਤਿਗੁਰਾਂ ਦੇ ਪਿੱਛੇ ਬੈਂਕਾਕ ਦੇ ਸੇਠ ਮਹਿੰਦਰ ਸਿੰਘ ਚਾਵਲਾ, ਸੇਠ ਧਰਮ ਸਿੰਘ ਚਾਵਲਾ ਦਿੱਲੀ ਤੋਂ ਮੰਡੀ (ਹਿ.ਪ੍ਰ.) ਦੇ ਸੰਤ ਤਿਰਲੋਕ ਸਿੰਘ , ਬੰਬਈ ਤੋਂ ਸ. ਮਹਿੰਦਰ ਸਿੰਘ ਖੁਰਾਣਾ, ਅਮ੍ਰਿਤਸਰ ਦੂਰ ਦਰਾਜ਼ ਦੇ ਵਿਅਕਤੀ ਬੈਠੇ ਹੋਏ ਸਨ।

ਸੰਤ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਸੀ ਕਿ ਅੱਜ ਕੱਲ੍ਹ ਭੈਣੀ ਸਾਹਿਬ ਵਿਚ ਮੰਡੀ, ਸੁਕੇਤ, ਭੁੰਤਰ, ਕੁੱਲੂ (ਹਿ. ਪ੍ਰ:) ਦੇ 15 ਕੁ ਪਰਵਾਰ ਰਿਹਾਇਸ਼ ਰੱਖ ਰਹੇ ਹਨ। ਸਤਿਗੁਰੂ ਜੀ ਦੀ ਕਿਰਪਾ ਨਾਲ ਮਾਤਾ ਜੀ ਦੁਆਰਾ ਪਰਵਾਨ ਚੜ੍ਹਾਏ ਫਲੈਟ ਲੋੜਵੰਦ ਘਰਬਾਰਾਂ ਨੂੰ ਅਲਾਟ ਕਰ ਦਿੱਤੇ ਗਏ ਹਨ। ਸੰਤ ਕੁਲਦੀਪ ਸਿੰਘ, ਮਹਿੰਦਰ ਸਿੰਘ ਸੁਰਿੰਦਰ ਸਿੰਘ ਗਾਢਵੇ ਤੋਂ ਆਏ ਹੋਏ ਹਨ। ਪਹਾੜਾਂ ਵੱਲੋਂ ਤੇ ਹੋਰ ਪਾਸਿਓਂ ਆਏ ਵਿਅਕਤੀ, ਸ਼ਾਂਤੀ ਅਤੇ ਹੋਰ ਕਾਰੋਬਾਰਾਂ ਦੀ ਸੁਰੱਖਿਆ ਨੂੰ ਮੁਖ ਰੱਖ ਕੇ ਮੁਹਾਲੀ ਅਤੇ ਚੰਡੀਗੜ੍ਹ ਵਿਚ ਥਾਵਾਂ ਤੇ ਮਕਾਨ ਤਲਾਸ਼ ਕਰ ਰਹੇ ਹਨ। ਕੀਮਤਾਂ ਬਹੁਤ ਵਧ

ਗਈਆਂ ਹਨ। ਇਕ ਸੱਜਣ ਬਾਰੇ ਮੈਨੂੰ ਸਤਿਗੁਰਾਂ ਦੱਸਿਆ ਸੀ ਕਿ ਉਸਦੀ 10 ਲਖ ਰੁਪਏ ਦੀ ਜਾਇਦਾਦ 2 ਲੱਖ ਵਿਚ ਵਿਕੀ ਅਤੇ ਨਵੀਂ ਜਗਹ ਖਰੀਦਣ ਲਈ ਉਸਨੂੰ 6 ਤੋਂ 8 ਲੱਖ ਰੁਪਏ ਖਰਚਣੇ ਪੈਣਗੇ। ਕੁਝ ਸੱਜਣਾਂ ਨੇ ਤਾਂ ਕਟਾਣੀ ਦੇ ਅੱਡੇ ਤੇ ਵੀ ਥਾਵਾਂ ਖਰੀਦੀਆਂ ਹਨ।

ਨਾਮ ਸਿਮਰਨ ਉਪਰੰਤ ਸਤਿਗੁਰੂ ਜੀ ਨੇ ਲੁਧਿਆਣੇ ਦੇ ਕੁਝ ਸਿੰਘਾਂ ਨੂੰ ਕੋਲ ਬੁਲਾਇਆ। ਸੰਤ ਪ੍ਰੀਤਮ ਸਿੰਘ, ਸੰਤ ਗੁਰਦੇਵ ਸਿੰਘ, ਸੰਤ ਭਜਨ ਸਿੰਘ, ਸੰਤ ਅਜੀਤ ਸਿੰਘ ਹੰਦਰਜਾ, ਸੰਤ ਕਰਨੈਲ ਸਿੰਘ ਅਤੇ ਸੰਤ ਕਰਮ ਸਿੰਘ ਹਜ਼ੂਰੀ ਵਿਚ ਪੇਸ਼ ਹੋਏ ਤਾਂ ਉਨ੍ਹਾਂ ਨੂੰ ਨਵੀਂ ਕੋਠੀ ਦੇ ਕਮਰਿਆਂ ਨੂੰ ਵੇਖਣ ਅਤੇ ਉਨ੍ਹਾਂ ਵਿਚ ਅੰਗੀਠੀਆਂ ਲਗਾਉਣ ਦੀ ਆਗਿਆ ਹੋਈ, ਕਮਰੇ ਗਰਮ ਰੱਖਣ ਵਾਸਤੇ।

ਲੁਧਿਆਣੇ ਤੋਂ ਇਲਾਵਾ ਮੈਨੂੰ ਸੰਗਤ ਵਿਚ ਚੰਡੀਗੜ੍ਹ ਦੇ ਪਰਵਾਰ ਵੀ ਨਜ਼ਰ ਪੈਂਦੇ ਹਨ, ਜਿਵੇਂ ਸੰਤ ਬਖਸ਼ੀਸ਼ ਸਿੰਘ-ਜਗਦੀਸ਼ ਕੌਰ ਆਦਿ।

ਕੀਰਤਨ ਦਾ ਆਰੰਭ ਬਲਜੀਤ ਸਿੰਘ-ਸੁਖਦੇਵ-ਮੋਹਣ ਸਿੰਘ ਨੇ ਪਿੰਕੀ ਸੁਖਵਿੰਦਰ ਸਿੰਘ ਅਤੇ ਸੁੱਖੀ ਦੇ ਤਬਲੇ ਨਾਲ ਕੀਤਾ: *'ਮੋਹਿ ਨ ਬਿਸਾਰਹੁ ਮੈ ਜਨ ਤੇਰਾ'* ਪਿੰਕੀ ਕੱਲ ਹੀ ਬਨਾਰਸੋਂ ਆਇਆ ਹੈ ਆਪਣੇ ਪਿਤਾ ਨਾਲ। ਇਸਦੇ ਪਿਤਾ ਸੰਤ ਸੰਤੋਖ ਸਿੰਘ ਜੀ ਬੜੀ ਮੁਸ਼ਕਲ ਨਾਲ ਹੀ ਫ਼ਸਾਦੀਆਂ ਤੋਂ ਬਚ ਸਕੇ। ਪਿੰਕੀ ਦੇ ਦੱਸਣ ਮੁਤਾਬਕ ਬਨਾਰਸ ਵਿਚ ਸਿੱਖਾਂ ਦਾ ਪਦਾਰਥਕ ਨੁਕਸਾਨ ਤਾਂ ਬਹੁਤ ਕੀਤਾ ਗਿਆ ਜਾਨੋਂ ਚਾਰ ਕੁ ਆਦਮੀ ਹੀ ਮਰੇ ਹਨ।

ਸ਼ਬਦ ਦਾ ਬੜਾ ਅਨੰਦ ਬਣਿਆ। ਪਿੰਕੀ ਦੀ ਤਿਆਰੀ ਭਰਪੂਰ ਤੇ ਚੜ੍ਹਤ ਨਾਲ ਵਜਾਉਣਾ ਆਕਰਸ਼ਕ ਰਹਿੰਦਾ ਹੈ। ਸਮਾਪਤੀ ਤੇ ਪਹਿਲਾਂ ਹੀ ਨੇੜੇ ਸਫ਼ ਵਿਛਾ ਕੇ ਬੈਠਾਏ ਸ. ਜੁਗਿੰਦਰ ਸਿੰਘ ਉਬਰਾਏ ਸਕੱਤਰ ਦੋਰਾਹਾ ਅਕਾਲੀ ਦਲ ਅਤੇ ਪੱਤਰ ਪ੍ਰੇਰਕ ਟ੍ਰਿਬਿਊਨ ਅਤੇ ਇਸਦੇ ਸਾਲੇ ਸ. ਮਨਜੀਤ ਸਿੰਘ ਅੰਬਾਲਾ ਸਤਿਗੁਰਾਂ ਨੇ ਹੋਰ ਪਾਸ ਬੁਲਾ ਲਏ। ਸ. ਉਬਰਾਏ ਲੇ ਆਪਣੇ ਸੰਬੰਧੀ ਬਾਰੇ ਸਤਿਗੁਰੂ ਜੀ ਨੂੰ ਜਾਣਕਾਰੀ ਦਿਤੀ। ਸਤਿਗੁਰੂ ਜੀ ਨੇ ਮਾਸ ਅਤੇ ਸ਼ਰਾਬ ਤੋਂ ਪਰਹੇਜ਼ ਕਰਨ ਲਈ ਪ੍ਰੇਰਿਆ। ਸ. ਮਨਜੀਤ ਸਿੰਘ ਨੇ ਥੋੜ੍ਹੀ ਬਾਹਲੀ ਨਾਂਹ ਨੁਕਰ ਉਪਰੰਤ ਪਰਵਾਨ ਕਰ ਲਿਆ।

ਸਤਿਗੁਰੂ ਜੀ ਨੇ ਸ. ਜੁਗਿੰਦਰ ਸਿੰਘ ਉਬਰਾਏ ਨਾਲ ਅੱਜ ਦੀ ਅਕਾਲੀ ਸਿਆਸਤ ਬਾਰੇ ਵੀ ਵਿਚਾਰ ਕੀਤੀ। ਆਪ ਜੀ ਨੇ ਦੱਸਿਆ: ਸ. ਸੁਰਜਨ ਸਿੰਘ ਠੇਕੇਦਾਰ ਸਾਡੇ ਜ਼ਿਲ੍ਹੇ ਦਾ ਹੈ, ਅੱਗੇ ਆਇਆ ਹੈ, ਖ਼ੁਸ਼ੀ ਹੋਈ ਹੈ। ਉਂਜ ਇਹੋ ਬੰਦਾ ਸੀ ਜਿਸ ਨੇ ਸਭ ਤੋਂ ਪਹਿਲੋਂ ਨਾਮਧਾਰੀਆਂ ਵਾਸਤੇ ਦਬਾਉ ਦੀ ਪਾਲਿਸੀ ਸ਼ੁਰੂ ਕੀਤੀ ਸੀ। ਨਾਮਧਾਰੀਆਂ ਦੀ ਦੇਹਧਾਰੀ ਗੁਰੂ ਦੀ ਮਾਨਤਾ ਤੋਂ ਇਹ ਬਹੁਗਿਣਤੀ ਮੂੰਹ ਕਾਲੇ ਕਰਨ ਦੀ ਮੁਹਿੰਮ ਜਾਰੀ ਕਰਨ ਵਾਲੀ ਸੀ। ਪਰ ਅਸਾਂ ਉਦੋਂ ਵੀ ਇਸ





ਹੰਗਾਮੇ ਨੂੰ ਟਾਲਿਆ। ਹੁਣ ਅਕਾਲੀਆਂ ਵਿਚ ਇਸ ਨੂੰ ਜ਼ਿੰਮੇਵਾਰੀ ਦੀ ਪਦਵੀ (ਕਨਵੀਨਰ ਐਡਹਾਕ ਕਮੇਟੀ) ਮਿਲੀ ਤਾਂ ਅਸਾਂ ਏਥੇ ਭੈਣੀ ਸਾਹਿਬ (25.11.84) ਬੁਲਾਇਆ ਤਾਂਕਿ ਅਕਾਰਨ ਤਲਖ਼ੀ ਨਾ ਬਣੀ ਰਹੇ। ਤੁਸੀਂ ਇਹਨਾਂ ਨੂੰ ਸਮਝਾਓ, ਮੋੜਾ ਪਾਉਣ। ਚੰਗੇ ਭਲੇ ਵਸਦੇ ਸਿੱਖਾਂ ਨੂੰ ਮਰਵਾ ਦਿੱਤਾ ਗਿਆ ਹੈ ਗ਼ਲਤ ਪਾਲਿਸੀ ਅਖ਼ਤਿਆਰ ਕਰਕੇ। ਕਰੋੜਾਂ ਰੁਪਈਆਂ ਦੀ ਜਾਇਦਾਦ ਤਾਂ ਬਰਬਾਦ ਹੋਈ ਹੀ ਹੈ ਸਿੱਖਾਂ ਦੇ ਸਵੈਮਾਣ ਨੂੰ ਬੜਾ ਧੱਕਾ ਲੱਗਾ ਹੈ। ਤੁਸੀਂ ਸਮਝਦਾਰ ਹੋ। ਅਕਾਲੀ ਸਿਆਸਤ ਨੇ ਸਿੱਖਾਂ ਨੂੰ ਅੱਗੇ ਹੀ ਕਾਫ਼ੀ ਥੱਲੇ ਲਾ ਦਿੱਤਾ ਹੈ। ਇਹਨਾਂ ਸਿਆਸਤਦਾਨਾਂ ਨੇ ਸਾਡੇ ਮਾਫ਼ ਕਰਨ ਨੂੰ ਤਾਂ ਅਪਰਾਧ ਬਣਾ ਦਿੱਤਾ ਸੀ। ਹੁਣ ਕਿਵੇਂ ਗੁਰਦੁਆਰੇ ਸਾੜੇ ਗਏ, ਗ੍ਰੰਥ ਸਾਹਿਬ ਜੀ ਦੀ ਗੁਰਬਾਣੀ ਦਾ ਜਿਵੇਂ ਨਿਰਾਦਰ ਹੋਇਐ ਇਹ ਹਰੇਕ ਨੂੰ ਪਤਾ ਹੈ। ਤੁਸੀਂ ਸਾਰੇ ਸਮਝਦਾਰ ਆਦਮੀ ਚੰਗੇ ਪਾਸੇ ਮੋੜਾ ਪਾਉਣ ਬਾਰੇ ਯਤਨ ਕਰੋ। ਬਦਲੇ ਦੀ ਭਾਵਨਾ ਅਤੇ ਨਫ਼ਰਤ ਦਾ ਪਰਚਾਰ ਕਿਸੇ ਧਿਰ ਨੂੰ ਵੀ ਚੈਨ ਨਹੀਂ ਲੈਣ ਦੇਵੇਗਾ। ਦੇਸ ਦੇ ਸਾਰੇ ਪ੍ਰਾਂਤਾਂ ਵਿਚ ਹੀ ਫੈਲੇ ਹੋਏ ਅਤੇ ਪ੍ਰਭਾਵ ਰੱਖਦੇ ਸਿਖਾਂ ਦਾ ਇਸ ਪਾਲਿਸੀ ਨਾਲ ਨੁਕਸਾਨ ਹੀ ਨੁਕਸਾਨ ਹੈ।

ਸ. ਉਬਰਾਏ ਨੇ ਸਤਿਗੁਰੂ ਜੀ ਦੇ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕੀਤੀ ਤੇ ਅਗਲੀਆਂ ਬੈਠਕਾਂ ਵਿਚ ਚੰਗੇ ਪਾਸੇ ਵੱਲ ਮੋੜੇ ਦੇ ਯਤਨਾਂ ਵੱਲ ਹੁੰਗਾਰਾ ਭਰਿਆ।

ਦੀਵਾਨ ਦੀ ਸਮਾਪਤੀ ਤੇ ਹੀ ਫ਼ਤਿਹਾਬਾਦ(ਸਰਸਾ) ਦੇ ਸੰਤ ਫਤਹ ਸਿੰਘ, ਸਾਧੂ ਸਿੰਘ, ਹਰਬੰਸ ਸਿੰਘ ਆਦਿ 3-4 ਸਿਖ ਬੇਨਤੀ ਕਰਨ ਆਏ ਸਨ ਕਿ ਉਹ ਮਸਾਂ ਹੀ ਨਫ਼ਰਤ ਭਰੇ ਆਲੇ-ਦੁਆਲੇ ਵਿਚੋਂ ਬਚੇ ਹਨ, ਹੁਣ ਕਿਥੇ ਰਿਹਾਇਸ਼ ਬਣਾਣ। ਸਤਿਗੁਰੂ ਜੀ ਨੇ ਜੀਵਨ ਨਗਰ ਇਲਾਕੇ ਦਾ ਸੁਝਾਉ ਦਿੱਤਾ ਕਿ ਬਹੁਗਿਣਤੀ ਸਿੱਖ ਉਥੇ ਹੋਣ ਨਾਲ ਸੁਰੱਖਿਆ ਦੀ ਵਧੇਰੇ ਸੰਭਾਵਨਾ ਹੈ।

ਰਾਤੀਂ 7.15 ਤੇ ਸ. ਹਰਬੰਸ ਸਿੰਘ ਹਾਰਟੀਕਲਚਰ ਇੰਸਪੈਕਟਰ ਨੂੰ ਨਾਲ ਲੈ ਕੇ ਮੈਂ ਕਮਰਾ ਨੰ: 69 ਵਿਚ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹੋ ਰਹੀ ਸੰਗੀਤ ਸਭਾ ਵਿਚ ਪਹੁੰਚਿਆ। ਸਤਿਗੁਰੂ ਜੀ ਆਪਣੇ ਆਸਣ ਤੇ ਸੁਭਾਇਮਾਨ ਨਾਮ ਸਿਮਰਨ ਕਰ ਰਹੇ ਸਨ ਅਤੇ ਜੰਮੂ ਦਾ ਜਵਾਨ ਸਤਪਾਲ ਸਿੰਘ ਘੁਘੀ ਬੰਸਰੀ ਵਜਾ ਰਿਹਾ ਸੀ। ਕਲਾਕਾਰਾਂ ਵਿਚ ਮੋਹਨ-ਸੁਖਦੇਵ, ਬਲਜੀਤ, ਮਹਿਲ, ਸ਼ੇਰ ਸਿੰਘ ਤੇ ਸੁੱਖੀ, ਸਿੰਦਰੀ ਹਾਜ਼ਰ ਸਨ। ਹੋਰ ਇਸ ਵੇਲੇ ਦੇ ਸਰੋਤੇ ਸਨ: ਸੇਠ ਮਹਿੰਦਰ ਸਿੰਘ ਚਾਵਲਾ ਬੈਕਾਂਕ, ਸੰਤ ਧਰਮ ਸਿੰਘ ਚਾਵਲਾ, ਸ. ਨਰਿੰਦਰ ਸਿੰਘ ਖੁਰਾਣਾ ਬੰਬਈ, ਸੰਤ ਸੰਤੋਖ ਸਿੰਘ-ਅਮਰਜੀਤ ਕੌਰ(ਪਿੰਕੀ ਹੁਰਾਂ ਦੇ ਮਾਤਾ ਪਿਤਾ), ਸਤਪਾਲ ਪਤਨੀ ਸੁਰਿੰਦਰ ਕੌਰ, ਵੈਦ ਗੁਰਦੇਵ ਸਿੰਘ , ਗੁਰਮੁਖ ਸਿੰਘ ਲੁਹਾਰਾਂ, ਸੰਤ ਜਸਵੰਤ ਸਿੰਘ ਕੱਲ੍ਹਾ ਅਤੇ ਦੀਦਾਰ ਸਿੰਘ।

ਸਤਪਾਲ ਸਿੰਘ ਬੰਸਰੀ ਉਸਤਾਦਾਨਾ ਢੰਗ ਨਾਲ ਵਜਾਈ ਅਤੇ ਭਰਪੂਰ ਸੁਰਾਂ ਨਾਲ ਵਾਦਨ ਕੀਤਾ। ਬੰਸਰੀ ਦੱਸਦੀ ਪਈ ਸੀ ਕਿ ਅਭਿਆਸ ਦੀ ਮਹੱਤਤਾ ਨੂੰ ਸਮਝਿਆ ਗਿਆ ਹੈ। ਮਧੂਕੌਂਸ ਦੀਆਂ ਸੁਰਾਂ ਨੇ ਲਹਿਰ ਬਹਿਰ ਲਾਈ ਹੋਈ ਸੀ। ਪਿੰਕੀ ਵੀ ਆਪਣੀ ਵਾਰੀ ਤਬਲੇ ਦੀਆਂ ਐਸੀਆਂ ਐਸੀਆਂ ਗਤਾਂ ਪੇਸ਼ ਕਰ ਰਿਹਾ ਸੀ, ਜੋ ਬਨਾਰਸੀ ਅੰਗ ਦੀਆ ਤਾਂ ਸਨ ਹੀ, ਨਵੀਆਂ ਨਵੀਆਂ ਵੀ ਲਗ ਰਹੀਆਂ ਸਨ।

ਸਤਪਾਲ ਸਿੰਘ ਨੇ 7.30 ਤੇ ਮਧੁਕੌਂਸ ਛਡ ਪੂਰਬੀ ਦੀ ਧੁਨ ਜੰਮੂ ਦੇ ਅੰਗ ਦੀ ਵਜਾਣੀ ਸ਼ੁਰੂ ਕੀਤੀ ਤਾਂ ਹਜ਼ੂਰ ਨੇ ਲਿਖ ਕੇ ਦਸਿਆ (**EASTY**) ਅਰਥਾਤ ਅੰਗਰੇਜ਼ੀ ਦੇ ਈਸਟ (ਪੂਰਬ) ਨੂੰ ਵਾਈ ਲਾ ਕੇ ਪੂਰਬੀ ਬਣਾ ਦਿਤਾ। ਬੋਲਣਾ ਨਹੀਂ ਸੀ, ਏਨੇ ਵਿਚ ਪੂਰਬੀ ਦੀ ਧੁਨ ਸਮਾਪਤ ਹੋਈ ਤਾਂ ਦੋ ਮਸ਼ੀਨਾਂ ਤੇ ਰਿਕਾਰਡ ਹੋ ਰਹੇ ਸੰਗੀਤ ਨੂੰ ਦੁਬਾਰਾ ਵਜਾਇਆ ਤਾ ਇਕ ਦੀ ਆਵਾਜ਼ ਠੀਕ ਸੀ, ਦੂਜੀ ਦੀ ਓਪਰੀ ਤੇ ਬਾਰੀਕ ਆਵਾਜ਼! "ਹੈੱਡ ਖ਼ਰਾਬ ਹੈ ਜੀ ਇਸਦਾ" ਗੁਰਮੁਖ ਨੇ ਕਿਹਾ। ਸਤਿਗੁਰੂ ਜੀ ਨੇ ਲਿਖ ਕੇ ਦੇਸ਼ ਤੇ ਦੁਨੀਆਂ ਦੀ ਹਾਲਤ ਦੱਸ ਦਿੱਤੀ: 'ਅੱਜ ਕਲ੍ਹ ਸਭਨਾਂ ਦੇ ਹੈੱਡ (ਸਿਰ) ਖ਼ਰਾਬ ਹੋ ਚੁਕੇ ਹਨ।'

ਜੰਮੂ ਦੀ ਪੂਰਬੀ ਧੁਨ ਵਜਦੀ ਹੋਣ ਕਰਕੇ ਹੀ ਜੰਮੂ ਦੇ ਸ. ਹਰਨਾਮ ਸਿੰਘ ਨੂੰ ਦੱਸਣ ਲਈ ਸਤਿਗੁਰੂ ਜੀ ਨੇ ਇਕ ਸਲਿੱਪ ਲਿਖੀ। ਇੰਜ ਸੱਚੇ ਪਾਤਸ਼ਾਹ ਸੰਬੰਧਤ ਵਿਆਕਤੀਆਂ ਨੂੰ ਅੱਛੀ ਤਰ੍ਹਾਂ ਚੇਤਾਈ ਰੱਖਦੇ ਹਨ।

ਨਿਤਨੇਮ ਦੀ ਸਮਾਪਤੀ ਦੀ ਅਰਦਾਸ ਕਰ ਕੇ ਸਤਿਗੁਰੂ ਜੀ ਨੇ ਬਲਜੀਤ ਸਿੰਘ ਤਾਰ ਸ਼ਹਿਨਾਈ ਨਾਲ, ਦਿਲਰੁਬਾ ਦੀਆਂ ਤਰਬਾਂ ਤੇ ਯਮਨ ਵਜਾਉਣ ਵਿਚ ਸੰਗਤ ਕੀਤੀ। ਸਤਿਗੁਰੂ ਜੀ ਦੀ ਲੈਅ ਕਾਰੀ ਦੀਆਂ ਕੀ ਰੀਸਾਂ।

ਦਿਲਰੁਬਾ ਦੀਆਂ ਤਰਬਾਂ ਸ਼ੁਰੂ ਕਰਨ ਸਮੇਂ ਸੇਠ ਮਹਿੰਦਰ ਸਿੰਘ ਚਾਵਲਾ ਬੈਂਕਾਂਕ ਤੋਂ ਸਾਰੀ ਬੈਂਕਾਕ ਸੰਗਤ ਦੀ ਸਥਿਤੀ ਸਮਝ ਲਈ ਤੇ ਉਸਨੂੰ ਆਗਿਆ ਕੀਤੀ: ਕਈ ਪਰਵਾਰ ਘਰ ਬਾਰ ਲੁਟਾਂ ਕੇ ਆ ਗਏ ਹਨ। ਮਦਦ ਦੇ ਤਲਬਗਾਰ ਹਨ। ਉਗਰਾਹੀ ਕਰਕੇ ਰੀਲੀਫ਼ ਲਈ ਭੇਜੋ ਤੇ ਵੰਡ ਵੰਡਾਰੇ ਦਾ ਕੰਮ ਵੀ ਤੁਸੀਂ ਆਪ ਹੀ ਕਰ ਜਾਇਓ। ਜਿਸ ਨੇ ਕੁਝ ਦੇਣਾ ਹੋਵੇ, ਭਾਵੇਂ ਉਹ ਆਪ ਆ ਕੇ ਲੋੜਵੰਦਾਂ ਨੂੰ ਦੇ ਜਾਏ। ਪਰ ਸਹਾਇਤਾ ਛੇਤੀ ਕਰੋ।

7.45 ਹੋਏ ਤਾਂ ਲੁਧਿਆਣੇ ਤੋਂ ਸੰਤ ਦਲੀਪ ਸਿੰਘ ਨਿਰੀਖਿਅਕ ਅਤੇ ਸ. ਜਸਬੀਰ ਸਿੰਘ ਪਹੁੰਚ ਗਏ। ਇਹਨਾਂ ਨਮਸਕਾਰ ਕਰਕੇ ਕੋਲ ਹੀ ਆਸਣ ਜਮਾ ਲਏ।

ਸਤਿਗੁਰੂ ਜੀ ਨੇ ਸਣੇ ਧਰਮ ਸਿੰਘ ਚਾਵਲਾ ਨੂੰ ਆਗਿਆ ਕੀਤੀ ਕਿ ਜਾ ਕੇ ਰਾਜਨ-ਸਾਜਨ ਹੁਰਾਂ ਨੂੰ ਮਿਲਣਾ ਤੇ ਉਨ੍ਹਾਂ ਦਾ ਦੋ ਦਿਨ ਦਾ ਪ੍ਰੋਗਰਾਮ ਬਣਾ ਕੇ ਏਥੇ ਭੇਜਣਾ। ਟਿਕਟਾਂ ਰੀਜ਼ਰਵੇਸ਼ਨ ਦਾ ਪ੍ਰਬੰਧ ਕਰਕੇ ਦੇਣਾ। ਧਰਮ ਸਿੰਘ ਜੀ ਨੇ ਸਤਿਕਾਰ ਵਿਚ ਸਿਰ ਝੁਕਾ ਸਤਿਬਚਨ ਆਖਿਆ।





ਫਿਰ ਸੰਤ ਮਨੋਹਰ ਸਿੰਘ ਤੇ ਸ. ਰਤਨ ਸਿੰਘ ਸੰਤ ਨਗਰ ਆ ਗਏ। 8 ਵਜ ਚੁਕੇ ਸਨ, ਮਨੋਹਰ ਸਿੰਘ ਨੂੰ ਮੁਖ਼ਾਤਬ ਕਰਕੇ ਬਚਨ ਕੀਤਾ: ਜੀਵਨ ਨਗਰ ਦਾ ਫ਼ੈਸਲਾ ਸਾਡੇ ਖ਼ਿਲਾਫ਼ ਕਰਾ ਕੇ ਆਏ ਹੋ ਅਤੇ ਹੱਸ ਕੇ ਫਿਰ ਤਰਬਕਾਰੀ ਵਿਚ ਮਗਨ ਹੋ ਗਏ। ਪਿੱਛੋਂ ਮੈਂ ਪਤਾ ਕੀਤਾ ਕਿ ਉਹ ਕੀ ਕੇਸ ਸੀ। ਮਨੋਹਰ ਸਿੰਘ ਨੇ ਦੱਸਿਆ ਕਿ ਹੈੱਡ ਕੁਆਰਟਰ ਵੱਲੋਂ ਡਾ. ਜਗਦੀਸ਼ ਸਿੰਘ (ਸੰਤ ਨਗਰ) ਦੇ ਕਬਜ਼ੇ ਦੇ ਖ਼ਿਲਾਫ਼ ਇਕ ਕੇਸ ਕੀਤਾ ਹੋਇਆ ਸੀ। ਉਸ ਨੇ ਏਨੇ ਜ਼ੋਰ ਨਾਲ ਕੇਸ ਦੀ ਪੈਰਵੀ ਕੀਤੀ ਕਿ ਕੇਸ ਉਸ ਦੇ ਹੱਕ ਵਿਚ ਹੋ ਗਿਆ। ਇਹ ਕਹਿ ਕੇ ਮਨੋਹਰ ਸਿੰਘ ਮੈਨੂੰ ਦੱਸਿਆ: ਸੱਚੇ ਪਤਾਸ਼ਾਹ ਜੀ ਨੇ ਮਹਾਰਾਜ ਜੀ ਨੂੰ ਸਪਸ਼ਟ ਕੀਤਾ ਹੈ ਕਿ ਉਹ ਕੁਝ ਵੀ ਕਰਨ ਵਿਚ ਸਮਰੱਥ ਨਹੀਂ। ਮੈਨੂੰ ਪਤਾ ਹੈ ਜੇ ਸਤਿਗੁਰੂ ਜੀ ਚਾਹੁਣ ਤਾਂ ਹੁਣ ਵੀ ਫ਼ੈਸਲਾ ਇਨ੍ਹਾਂ ਦੇ ਹੱਕ ਵਿਚ ਹੋ ਜਾਵੇ। ਇਹ ਤਾਂ ਮਹਾਰਾਜ ਜੀ ਨੂੰ ਉਨ੍ਹਾਂ ਦੀ ਤਾਕਤ ਦਾ ਅਹਿਸਾਸ ਕਰਵਾਣਾ ਹੈ। ਮਨੋਹਰ ਸਿੰਘ ਨੇ ਸਤਿਗੁਰੂ ਜੀ ਦਾ ਬਚਨ ਸੁਣਕੇ ਏਨਾ ਹੀ ਕਿਹਾ ਸੀ: "ਹਾਂ ਜੀ, ਏਸ ਤਰ੍ਹਾਂ ਹੀ ਸੁਣਿਆ ਹੈ ਤਰਸੇਮ ਸਿੰਘ ਤੋਂ!"

ਉਪਰੋਕਤ ਜੋੜੀ ਮਹਾਰਾਜ ਜੀ ਦੀਆਂ ਲਿਖਤੀ ਚਿੱਠੀਆਂ ਲੈ ਕੇ ਸਤਿਗੁਰੂ ਜੀ ਪਾਸ ਆਏ ਸਨ। ਸਤਿਗੁਰੂ ਜੀ ਨੇ ਚਿੱਠੀਆਂ ਪੜ੍ਹ ਕੇ ਕੁਝ ਮਾਰਕ ਕਰਕੇ ਵੈਦ ਗੁਰਦੇਵ ਸਿੰਘ ਹਥੀਂ ਆਪਣੇ ਸਕੱਤਰ ਨੂੰ ਕਾਰਵਾਈ ਤੇ ਸੰਭਾਲ ਹਿਤ ਉਸਦੇ ਦਫ਼ਤਰ ਭੇਜੀਆਂ। ਉਥੋਂ ਆਉਂਦੇ ਗੁਰਦੇਵ ਸਿੰਘ ਨੂੰ ਹੁਕਮ ਹੋਇਆ: 4-5 ਕੰਘੇ ਕ੍ਰਿਪਾਨ ਲਾ ਕੇ ਤਿਆਰ ਕਰ ਦਿਓ। ਨਹਿਰ ਦੇ ਡੇਰੇ ਵਿਚ ਰੱਖਣੇ ਹਨ। ਚੇਤੇ ਰਹੇ ਕਿ ਸਤਿਗੁਰੂ ਜੀ ਕਿਸੇ ਘੜੀ ਵੀ ਪੰਜ ਕਕਾਰਾਂ ਤੋਂ ਰਹਿਤ ਨਹੀਂ ਹੁੰਦੇ। ਇਹ ਤਿਆਰੀ ਇਸ ਕਾਰਨ ਕਰਵਾਣੀ ਹੈ ਕਿ ਨਹਿਰ ਸਰਹੰਦ ਵਿਚ ਇਸ਼ਨਾਨ ਕਰਦਿਆਂ ਕਿਸੇ ਤਰ੍ਹਾਂ ਜੇ ਕੰਘਾ ਰੁੜ੍ਹ-ਗੁਆਚ ਜਾਏ ਤਾਂ ਕੇਸ ਕੰਘਾ ਰਹਿਤ ਨਾ ਹੋਣ; ਤੁਰਤ ਦੂਜਾ ਕੰਘਾ ਮੁਹੱਈਆ ਹੋ ਸਕੇ। ਮੈਨੂੰ ਵੈਦ ਨੇ ਇਹ ਵੀ ਦੱਸਿਆ ਕਿ ਸੇਠ ਤਿਰਲੋਕ ਸਿੰਘ ਹੁਰਾਂ ਵਾਸਤੇ ਉਸਨੂੰ ਚਵਨਪ੍ਰਾਸ਼ ਤਿਆਰ ਕਰਨ ਦੀ ਆਗਿਆ ਵੀ ਹੋਈ ਹੈ।

ਸ੍ਰੀ ਬਲਜੀਤ ਸਿੰਘ ਤਾਰ ਸ਼ਹਿਨਾਈ ਵਾਦਕ ਨੇ ਭਰਪੂਰ ਰਿਆਜ਼ ਕਰਕੇ ਆਪਣੇ ਪੋਟਿਆਂ ਵਿਚ ਜ਼ਿੰਦਗੀ ਦਾ ਹੁਸਨ ਲੈ ਆਂਦਾ ਹੈ। ਉਹ ਜਦੋਂ ਪਤਲੂ ਜਿਹੇ ਲਗਭਗ ਕੜਛੀ ਜੈਸੀ ਸ਼ਕਲ ਦੇ ਦਿਲਰੁਬਾ ਤੇ ਸੱਜੇ ਹੱਥ ਨਾਲ ਗਜ਼ ਖਿਚਦਾ, ਖੱਬੇ ਨਾਲ ਸੁਰਾਂ ਨਪਦਾ ਹੈ ਅਤੇ ਵਲ੍ਹੇਟ ਵਲ੍ਹੇਟ ਕੇ ਸੁਰ ਲਹਿਰਾਂ ਉਪਜਾਂਦਾ ਹੈ ਤਾਂ ਸਮਝਦਾਰ ਦਿਲਾਂ ਨੂੰ ਖਿੱਚ ਪੈਂਦੀ ਹੈ। ਮੀਂਡਾਂ, ਜ਼ਮਜਮੇ, ਮੁੰਦਰੀਆਂ, ਛੱਲੇ, ਗ਼ਮਕਾਂ ਸਿਰਜਦਾ ਚੜ੍ਹਤ ਕਰੀ ਜਾਂਦਾ ਤੇ ਮੰਡਲ ਵਿਚ ਛਾ ਜਾਂਦਾ ਹੈ। ਅਜ ਉਹ ਰਾਗ ਯਮਨ ਵਿਚ ਗੱਲਾਂ ਕਰਦਾ ਹੈ, ਦਿਲ ਦੇ ਦਰਦ ਦੀਆਂ, ਪਿਆਰ ਨਹੋਰਿਆਂ ਦੀਆਂ,

ਰੋਸਿਆਂ ਅਤੇ ਮਨੇਵਿਆਂ ਦੀਆਂ। ਵਲਾਵਿਆਂ ਅਤੇ ਲੱਛੇਦਾਰ ਸੁਰਾਂ ਨਾਲ, ਕਈ ਵਾਰ ਹਿਰਦੇ ਦੀਆਂ ਗਹਿਰਾਈਆਂ ਤੋਂ ਪ੍ਰੇਰਿਤ ਦੂਰੋਂ ਦੂਰੋਂ ਭਾਵ ਜਗਤ ਉਠਾ ਲਿਆਉਂਦਾ ਹੈ। ਸਤਿਗੁਰਾਂ ਦੀ ਕਿਰਪਾ ਨਾਲ ਤਿਆਰ ਹੋਇਆ ਇਹ ਨੌਜਵਾਨ ਕਲਾਕਾਰ ਕਦੇ ਕਦੇ ਇੰਜ ਵੀ ਕਰਦਾ ਹੈ ਕਿ ਸੱਜੇ ਹੱਥ ਨਾਲ ਗਜ਼ ਦੀ ਨਿੱਕੀ ਨਿੱਕੀ ਤੇਜ਼ ਛੇੜ ਨਾਲ ਖੱਬੇ ਦੇ ਪੋਟਿਆਂ ਨਾਲ ਅਜਿਹਾ ਗਤੀਮਾਨ ਅੰਦੋਲਨ ਪੈਦਾ ਕਰ ਦਿੰਦਾ ਹੈ ਕਿ ਸਰੋਤੇ ਜ਼ਬਰਦਸਤ ਵਹਾਉ ਵਿਚ ਘਚੋਲੇ ਜਾਂਦੇ ਹਨ। ਸਤਿਗੁਰਾਂ ਦੀ ਰਾਗ ਖ਼ੁਰਾਕ ਹੈ। ਅਕਾਲ ਪੁਰਖ ਦਾ ਇਹੋ ਖਾਜਾ ਹੈ। ਇਸ ਤੋਂ ਬਿਨਾਂ ਸਾਡੇ ਸਭ 'ਚੋਂ ਸਤਿਗੁਰੂ ਜੀ ਹੀ ਸੰਗੀਤ ਦੀ ਜਾਣਕਾਰੀ ਰੱਖਦੇ ਹਨ।

ਇਸ ਦੀ ਮਿਹਨਤ ਅਤੇ ਸਤਿਗੁਰੂ ਜੀ ਦੀ ਕਿਰਪਾ ਅਤੇ ਪਹਿਚਾਣ ਨੇ ਇਸ ਨੂੰ ਸਾਰੀ ਦੁਨੀਆਂ ਦੇ 18 ਸਾਲ ਦੀ ਉਮਰ ਵਿਚ ਹੀ ਕਈ ਚੱਕਰ ਲੁਆ ਦਿੱਤੇ ਹਨ ਅਤੇ ਇਹੋ ਹੈ ਜੋ ਸਤਿਗੁਰੂ ਜੀ ਦੀ ਭਾਵਨਾ, ਉਤਸ਼ਾਹ ਤੇ ਸਿਰਜਨਾ ਸ਼ਕਤੀ ਨੂੰ ਚੰਗੀ ਸਮਝਦਾ ਤੇ ਪਕੜਦਾ ਹੈ। ਸਤਿਗੁਰੂ ਨੇ ਇਸ ਦੇ ਕੰਠ ਵਿਚ ਵੀ ਸਰਸਵਤੀ ਬੈਠਾ ਰੱਖੀ ਹੈ। ਜੈਸਾ ਸੁਰ ਤਾਰ ਦੁਆਰਾ ਪੈਦਾ ਕਰਦਾ ਹੈ, ਉਹੋ ਹੀ ਗਲੇ ਦੁਆਰਾ ਪਰਗਟ ਕਰ ਦਿੱਤਾ ਜਾਂਦਾ ਹੈ। ਥੋੜ੍ਹੇ ਸ਼ਬਦਾਂ ਵਿਚ ਬਲਜੀਤ ਸਤਿਗੁਰਾਂ ਦੇ ਹਿਰਦੇ ਵਿਚ ਧੜਕਦਾ ਹੈ। ਸਾਧਾਰਨ ਤਰਖਾਣ ਸੰਤ ਗੁਰਬਚਨ ਸਿੰਘ ਖਾਪੜਖੇੜੀ (ਅੰਮ੍ਰਿਤਸਰ ) ਦਾ ਇਹ ਲੜਕਾ ਤਾ ਆਕਾਸ਼ਗਾਮੀ ਹੋ ਗਿਆ ਹੈ।

ਜਿਸ ਅਨੰਦ ਦੀ ਸਿਰਜਣਾ ਵਿਚ ਸੰਗੀਤ ਕਲਾਕਾਰਾਂ ਨੇ ਯੋਗਦਾਨ ਪਾਇਆ, ਉਹਦੀ ਸਮਾਪਤੀ ਅੱਜ 9.20 ਵਜੇ ਰਾਤੀਂ ਹੋਈ। ਸਤਿਗੁਰੂ ਜੀ ਦਾ ਅੱਜ ਹਟਣ ਤੇ ਮਨ ਨਹੀਂ ਸੀ। ਜਦੋਂ ਸਾਰੇ ਹੀ ਆਪਣੀਆਂ ਘੜੀਆਂ ਵੱਲ ਝਾਕਣ ਲੱਗੇ ਤਾਂ ਹੀ ਸਤਿਗੁਰੂ ਜੀ ਨੇ ਸਮ ਤੇ ਆ ਕੇ ਰੋਕ ਲਗਾ ਦਿੱਤੀ।

ਮੈਂ ਕਿਸੇ ਨੂੰ ਪੁੱਛਿਆ ਕਿ ਮਹਾਰਾਜ ਜੀ ਵੀ ਕਦੇ ਆਏ ਹਨ ਕਿ ਨਹੀਂ। ਅਜਿਹੇ ਘੱਲੂਘਾਰੇ ਭਰੇ ਦਿਨਾਂ ਵਿਚ ਮਹਾਰਾਜ ਜੀ ਪਰਸੋਂ ਹੀ ਕਿਤੇ ਰਾਤ ਦੀ ਰਾਤ ਲਈ ਆਏ ਹਨ। ਸਤਿਗੁਰੂ ਜੀ ਮਹਿਸੂਸ ਕਰਦੇ ਸਨ ਕਿ ਮਹਾਰਾਜ ਜੀ ਨੂੰ ਕੇਂਦਰ ਵੱਲ ਏਨੀ ਅਵੇਸਲੀ ਪਹੁੰਚ ਨਹੀਂ ਅਪਨਾਉਣੀ ਚਾਹੀਦੀ।

ਸਵੇਰੇ ਆਸਾ ਦੀ ਵਾਰ ਵਿਚ ਗੁਰੂ ਕੇ ਦਰਸ਼ਨ ਕਰ ਕੇ ਮੈਂ 8 ਵਜੇ ਦੀ ਬੱਸ ਲੈ ਕੇ ਆਪਣੇ ਸਹੁਰੇ ਪਿੰਡ ਕੰਗ ਅਰਾਈਆਂ ਨੂੰ ਚੱਲ ਪਵਾਂਗਾ।



## 7 ਦਸੰਬਰ 1984, ਸ਼ੁਕਰਵਾਰ

## ਜਲੰਧਰ

ਪਰਸੋਂ ਮੈਂ ਮੁਕੇਰੀਆਂ (ਹੁਸ਼ਿਆਰਪੁਰ) ਤੋਂ 5 ਕਿਲੋਮੀਟਰ ਪਰ੍ਹਾਂ ਬੱਧੂਪੁਰ ਵਿਚ ਆਪਣੇ ਵਿਚਕਾਰਲੇ ਸਾਲੇ ਬਲਵੰਤ ਸਿੰਘ ਕੇ ਘਰ ਸਾਂ। ਢਾਈ ਸਾਲ ਪਹਿਲਾਂ ਉਹਨਾਂ ਏਥੇ ਜ਼ਮੀਨ ਖ਼ਰੀਦ ਕੇ ਕੰਗ ਅਰਾਈਆਂ ਨਾਲੋਂ ਨਾਤਾ ਤੋੜ ਦਿੱਤਾ ਸੀ। ਇਸ ਇਲਾਕੇ ਵਿਚ ਅੱਤਵਾਦੀ ਪ੍ਰਭਾਵ ਅਜਿਹਾ ਹੈ ਕਿ ਸ. ਬਲਵੰਤ ਸਿੰਘ ਨੇ ਮੈਨੂੰ ਚਿਤਾਵਨੀ ਦਿੱਤੀ ਹੈ ਕਿ ਮੈਂ ਆਪਣੇ ਢੰਗ ਦੀਆਂ ਗੱਲਾਂ ਏਥੇ ਕਿਸੇ ਨਾਲ ਨਾ ਕਰਾਂ, ਨਹੀਂ ਤਾਂ ਮੁਕੇਰੀਆਂ ਪਹੁੰਚਣ ਤੋਂ ਪਹਿਲਾਂ ਪਹਿਲਾਂ ਗੋਲੀ ਦਾ ਨਿਸ਼ਾਨਾ ਬਣਾਇਆ ਜਾ ਸਕਦਾ ਹਾਂ।

ਜਦੋਂ ਅੱਜ 10 ਵਜੇ ਜਲੰਧਰ ਸ. ਜਗਦੀਸ਼ ਸਿੰਘ ਵਰਿਆਮ ਕੇ ਘਰ ਪੁੱਜਾ ਤਾਂ ਮੇਰਾ ਸੁਆਗਤ ਕਰਦਿਆਂ ਜਗਦੀਸ਼ ਘਰੋਂ ਬਖ਼ਸ਼ੀਸ਼ ਨੇ ਦੱਸਿਆ: ਉਹ ਤਾਂ ਕੱਲ੍ਹ ਦੇ ਸ੍ਰੀ ਭੈਣੀ ਸਾਹਿਬ ਗਏ ਹੋਏ ਹਨ, ਅੱਜ ਦੁਪਹਿਰ ਤੱਕ ਪਰਤ ਆਉਣਗੇ, ਜ਼ਰਾ ਉਨ੍ਹਾਂ ਲੁਧਿਆਣਿਓਂ ਪਰਮਜੀਤ-ਤਿਰਲੋਚਨ ਦੇ ਘਰੋਂ ਵੀ ਹੋ ਕੇ ਆਉਣਾ ਏ। ਬੱਸ ਥੋੜ੍ਹੀ ਦੇਰ ਤੱਕ ਆ ਜਾਣਗੇ।

ਮੈਂ ਵਕਤ ਦਾ ਫ਼ਾਇਦਾ ਉਠਾਇਆ। ਏਨੇ ਵਿਚ ਆਪਣੇ ਮਿੱਤਰ ਤੇ ਸ਼ੁਭ ਚਿੰਤਕ ਸ. ਨਿਰੰਜਣ ਸਿੰਘ-ਬਲਬੀਰ ਸਿੰਘ ਹੁਰਾਂ ਨੂੰ ਰੇਰੂ ਮਿਲਣ ਚਲਾ ਗਿਆ। ਪਹਿਲੇ ਤਾਂ ਮਿਲੇ ਨਾ, ਦੂਜੇ ਸਿੰਘ ਮੇਰੇ ਨਾਲ ਦੇਸ਼ ਦੀ ਵਰਤਮਾਨ ਦਸ਼ਾ ਤੇ ਵਿਚਾਰ ਕਰਦੇ ਰਹੇ।

ਕਿਤੇ ਸ਼ਾਮਾਂ ਨੂੰ 'ਨਵਾਂ ਜ਼ਮਾਨਾ' ਦੇ 'ਅਵਾਮੀ ਪ੍ਰੈਸ' ਵਿਚ ਹੀ ਜਾ ਮਿਲੇ 'ਵਰਿਆਮ' ਹੋਰੀਂ। ਮੈਂ ਅਜੇ ਵੀ ਆਪਣੇ ਪ੍ਰੈਸ ਤੋਂ ਕੁਝ ਲਹਿਣੇਦਾਰ ਸਾਂ। 5 ਵੱਜਣ ਤੋਂ ਚੰਦ ਮਿੰਟ ਪਹਿਲਾਂ ਹੀ ਅਸੀਂ ਫਾਰਗ ਹੋ ਕੇ ਤੁਰੇ ਤਾਂ ਸ. ਬਲਦੇਵ ਸਿੰਘ ਜਲੰਧਰ ਨਾਲ ਵੀ ਮੁਲਾਕਾਤ ਹੋ ਗਈ। ਜਗਦੀਸ਼ ਸਿੰਘ ਨੇ ਦੱਸਿਆ: ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਚਿਰ ਹੋ ਗਿਆ ਸੀ। ਸੱਚੇ ਪਾਤਸ਼ਾਹ ਜੀ ਕੱਲ੍ਹ ਦਿੱਲੀ ਨੂੰ ਜਾਣ ਵਾਲੇ ਹਨ। ਪਰਸੋਂ ਆਪ ਜੀ ਥਾਈਲੈਂਡ ਜਾ ਰਹੇ ਹਨ। ਸ਼ਾਇਦ ਡੇਢ ਮਹੀਨਾ ਹੀ ਉਥੇ ਲਗ ਜਾਏ।

ਇਹ ਗੱਲ ਕਰਕੇ ਉਸ ਮੈਨੂੰ ਵੀ ਦੱਸਿਆ ਕਿ ਮੈਂ ਵੀ ਅਜੇ ਏਸੇ ਇਲਾਕੇ ਵਿਚ ਰਹਿਣਾ ਹੈ ਕਿਉਂਕਿ ਮੇਰੇ ਲਈ ਬੁੱਧਵਾਰ ਨੂੰ ਸ੍ਰੀ ਭੈਣੀ ਸਾਹਿਬ ਜਾਣਾ ਜ਼ਰੂਰੀ ਹੈ। ਓਥੇ ਸ. ਜਸਵਿੰਦਰ ਸਿੰਘ ਦਿੱਲੀ ਲਿਖਤ ਇਕ ਪੁਸਤਕ ਪੰ: ਗੋਪਾਲ ਸਿੰਘ, ਸ. ਜਗਦੀਸ਼ ਸਿੰਘ, ਵਰਿਆਮ, ਮਾ: ਨਿਹਾਲ ਸਿੰਘ, ਸੰਤ ਮੇਹਰ ਸਿੰਘ ਅਤੇ ਮੈਂ ਪੜ੍ਹਨੀ ਵਿਚਾਰਨੀ ਹੈ।

ਤੇ 'ਵਰਿਆਮ' ਦੇ ਦਫ਼ਤਰ ਲਾਗਿਓਂ ਲੰਘਦਿਆਂ ਜਗਦੀਸ਼ ਸਿੰਘ ਨੇ

ਪੁੱਛਿਆ: ਸ. ਸਾਧੂ ਸਿੰਘ ਏਥੇ ਹਨ, ਮਿਲਣਾ ਜੇ ? "ਜਲੰਧਰ ਵਿਚ ਨੇ ?" ਮੈਂ ਦੁਹਰਾ ਕੇ ਪੁੱਛਿਆ। "ਹਾਂ, ਅੱਜ ਕਲ੍ਹ ਉਹ ਇਥੇ ਹੀ ਰਹਿੰਦੇ ਹਨ, ਮੈਂ ਫ਼ੋਨ ਤੇ ਪਤਾ ਕਰ ਲੈਨਾਂ।" ਤੇ ਉਹਨਾਂ ਨੇ ਫ਼ੋਨ ਤੇ ਮੇਰੀ ਵੀ ਗੱਲ ਕਰਵਾਉਣ ਲਈ ਇਸ਼ਾਰਾ ਕੀਤਾ। ਪਰ ਮੈਂ ਪ੍ਰਤੱਖ ਦਰਸ਼ਨਾਂ ਦਾ ਹੀ ਲੁਤਫ਼ ਲੈਣਾ ਚਾਹੁੰਦਾ ਸਾਂ।

ਸਵੇਰੇ ਇਕ ਦੁਰਭਾਗ ਪੂਰਨ ਖ਼ਬਰ ਮੈਨੂੰ ਜਗਦੀਸ਼ ਸਿੰਘ ਕੇ ਘਰੋਂ ਮਿਲ ਗਈ ਸੀ। ਇਹਨਾਂ ਦੇ ਵੱਡੇ ਜੁਆਈ ਕੁਲਦੀਪ ਸਿੰਘ ਦਾ ਦਫ਼ਤਰ ਲਸਟਰ ਯੂ.ਕੇ. ਵਿਚ ਸਾੜਿਆ ਜਾ ਚੁੱਕਾ ਸੀ ਤੇ ਕਿਸੇ ਸਾਜ਼ਿਸ਼ ਦੇ ਸ਼ਿਕਾਰ ਕੁਲਦੀਪ ਸਿੰਘ ਨੂੰ ਇਕ ਸਾਲ ਸਜ਼ਾ ਵੀ ਮਿਲ ਗਈ ਸੀ। ਵੱਡੀ ਲੜਕੀ ਆਦਰਸ਼ ਨੇ ਲਿਖਿਆ ਸੀ, ਸਤਿਗੁਰੂ ਜੀ ਤੋਂ ਇਹਨਾਂ ਲਈ ਬਖਸ਼ਿਸ਼ ਮੰਗੋ, ਅਸੀਂ ਨੁਕਸਾਨ ਵਾਲੇ ਪਾਸੇ ਕਿਉਂ ਤੁਰ ਪਏ ਹਾਂ।

ਇਸ ਚਿੱਠੀ ਨੇ ਬਖਸ਼ੀਸ਼ ਨੂੰ ਵੀ ਰੋਣਹਾਕੀ ਕਰ ਦਿੱਤਾ। ਉਹ ਆਪਣੇ ਪਤੀ ਨਾਲ ਮਨ ਦਾ ਗੁੱਭ ਗੁਭਾਟ ਕੱਢਣਾ ਚਾਹੁੰਦੀ ਸੀ ਪਰ ਪਤੀ ਮੇਰੇ ਨਾਲ ਜਾਣ ਤੇ ਸ. ਸਾਧੂ ਸਿੰਘ ਨਾਲ ਵਕਤ ਮੁਕਰਰ ਕਰਕੇ ਆਇਆ ਹੋਣ ਕਰਕੇ ਪਤਨੀ ਦੀ ਇੱਛਾ ਵਲੋਂ ਲਾਪ੍ਰਵਾਹ ਹੋ ਕੇ ਸਾਧੂ ਸਿੰਘ ਕੇ ਘਰ ਨੂੰ ਤੁਰ ਪਿਆ।

ਸ. ਸਾਧੂ ਸਿੰਘ ਦੇ 12 ਸਾਲ ਪਹਿਲਾਂ ਤੱਕੇ ਘਰ ਵਿਚ ਅਸੀਂ ਜਾ ਪ੍ਰਵੇਸ਼ ਕੀਤਾ। ਬ੍ਰਾਂਡਰਥ ਰੋਡ ਵਿਚ ਉਤਰਦੀਆਂ ਪੌੜੀਆਂ ਚੜ੍ਹ ਕੇ ਜਾਂ ਅਸੀਂ ਸ. ਸਾਧੂ ਸਿੰਘ ਦੇ ਸ਼ਾਹੀ ਡਰਾਇੰਗ ਰੂਮ ਵਿਚ ਪੁੱਜੇ ਤਾਂ ਸ. ਜੀ ਨੇ ਸ. ਜਗਦੀਸ਼ ਦਾ ਭਰਪੂਰ ਸੁਆਗਤ ਕਰਕੇ ਮੈਨੂੰ ਆ ਗਲਵੱਕੜੀ ਪਾਈ। ਮੇਰੇ ਮੂੰਹੋਂ ਨਿਕਲਿਆ: ਵੇਖੋ ਕੈਸਾ ਪਾਖੰਡ ਹੋ ਰਿਹਾ ਹੈ। ਏਸੇ ਕਮਰੇ ਵਿਚ ਮੈਂ 12 ਸਾਲ ਪਹਿਲਾਂ 10 ਮਿੰਟ ਕਰਬਲਾ ਦੇ ਗੁਜ਼ਾਰੇ ਸਨ। ਪਿਛਲੇ 20 ਸਾਲ ਤੋਂ ਪਹਿਲੀ ਵਾਰ ਏਨਾ ਸਮਾਂ ਮੈਂ ਤਣਾਅ ਵਿਚ ਗੁਜ਼ਾਰਿਆ ਸੀ। ਪਰ ਸ. ਸਾਧੂ ਸਿੰਘ ਨੂੰ ਮੇਰੇ ਹਰ ਨਿਹੋਰੇ ਗਿਲੇ ਦਾ ਸੁਆਦ ਹੀ ਆ ਰਿਹਾ ਸੀ। ਦੋਹਾਂ ਆਪਿਆਂ ਦੀਆਂ ਇੱਕੋ ਫ੍ਰੀਕੁਐਂਸੀ ਦੀਆਂ ਗਲਵੱਕੜੀਆਂ ਸਨ। ਮੈਂ 500/= ਮਹੀਨਾ ਕਮਾਉਣ ਵਾਲਾ ਦੂਜੀ ਧਿਰ 5000/= ਮਹੀਨਾ ਪ੍ਰਾਪਤ ਕਰਨ ਵਾਲੀ। ਪਰ ਸਤਿਗੁਰੂ ਦੇ ਪਿਆਰ ਨੇ ਦੋਹਾਂ ਦਾ ਪਦਾਰਥਕ ਲੈਵਲ ਨੂੰ ਮੇਟ ਕੇ ਮਾਨਸਿਕ ਪੱਧਰ ਤੇ ਲੈ ਆਂਦਾ ਸੀ।

ਮੈਂ ਅਜੇ ਵੀ ਮਿੱਤਰ ਸਾਧੂ ਸਿੰਘ ਤੇ ਵਰੀਅੱਤਾ ਸਪਸ਼ਟ ਕਰ ਰਿਹਾ ਸਾਂ। ਸਤਿਗੁਰਾਂ ਦੇ ਸਕੱਤਰ ਤਰਸੇਮ ਸਿੰਘ ਨੇ ਮੈਨੂੰ ਦੱਸਿਆ ਸੀ ਕਿ ਸ. ਸਾਧੂ ਸਿੰਘ ਮੈਨੂੰ ਮਿਲਣ ਵਾਸਤੇ ਦਿੱਲੀ ਤੱਕ ਦਾ ਪੈਂਡਾ ਮਾਰਨ ਨੂੰ ਫਿਰਦਾ ਸੀ, ਸੋ ਜਦੋਂ ਮੈਨੂੰ ਪਤਾ ਲੱਗਾ ਕਿ ਸਰਕਾਰ ਜਲੰਧਰ ਵਿਚ ਹੀ ਹੈ, ਤਾਂ ਕਿਵੇਂ ਰਹਿ ਸਕਦਾ, ਅਣ-ਮਿਲਿਆਂ।

ਇਹ ਸਾਰੀ ਕਰਾਮਾਤ ਸ. ਸਾਧੂ ਸਿੰਘ ਦੇ ਵੱਡੇ ਲੜਕੇ ਸ. ਜਤਿੰਦਰ ਸਿੰਘ ਦੀ ਸੀ ਜਿਸ ਨੇ ਇੰਗਲੈਂਡ ਵਿਚ ਪਹਿਲ ਕਦਮੀ ਕਰਕੇ 12 ਸਾਲ ਦਾ ਪਾੜਾ ਮੇਲ ਦਿੱਤਾ ਸੀ ਅਤੇ ਸੁੱਤਿਆਂ ਪਿਆਰਾਂ ਨੂੰ ਜਗਾ ਦਿੱਤਾ ਸੀ।





ਮੇਰੀਆਂ ਅੱਖਾਂ ਸ. ਸਾਧੂ ਸਿੰਘ ਦੀ ਸੁਪਤਨੀ ਬੀਬੀ ਸੰਪੂਰਨ ਕੌਰ ਨੂੰ ਢੂੰਡ ਰਹੀਆਂ ਸਨ। ਮੈਨੂੰ ਜਦੋਂ ਕਿਤੇ ਸ. ਸਾਧੂ ਸਿੰਘ ਦਾ ਚੇਤਾ ਆਉਂਦਾ ਸੀ ਤਾ ਸੰਪੂਰਨ ਕੌਰ ਦੀ ਕੋਮਲ-ਚਿਤਤਾ ਅਤੇ ਸਤਿਗੁਰੂ-ਸਨੇਹ ਯਾਦ ਆ ਕੇ ਤਰਸ ਦੀ ਭਾਵਨਾ ਜਾਗਦੀ। ਭਾਵੇਂ ਦੋਵੇਂ ਜੀਅ ਹੀ ਸਤਿਗੁਰੂ ਜੀ ਵਾਸਤੇ ਪਿਆਰ ਭਾਵਨਾ ਰੱਖਦੇ ਸਨ, ਪਰ ਬੀਬੀ ਤਾਂ ਆਪਣੇ ਸ੍ਰੀਮਾਨ ਕਰਕੇ ਹੀ ਦਰਸ਼ਨ ਵਿਹੂਣੀ ਰਹਿਣ ਤੇ ਮਜਬੂਰ ਸੀ।

ਬੜੇ ਸਜੇ ਧਜੇ ਕਮਰੇ ਵਿਚ ਮੈਂ ਅਤੇ ਜਗਦੀਸ਼ ਸਿੰਘ ਆਹਮੋ ਸਾਹਮਣੇ ਸੋਫ਼ੇ ਤੇ ਸਾਂ ਪਰ ਸ. ਸਾਧੂ ਸਿੰਘ ਤੀਸਰੇ ਪਾਸੇ ਦੇ ਲੰਮੇ ਸੋਫ਼ੇ ਤੇ ਵਿਰਾਜਮਾਨ ਸਨ। ਸਾਡੇ ਬੈਠਦਿਆਂ ਹੀ ਜਿਵੇਂ ਉਸ ਦਾ ਬੰਨ੍ਹ ਟੁੱਟ ਗਿਆ। ਮੈਂ 12 ਸਾਲ ਸਤਿਗੁਰਾਂ ਦੇ ਦਰਸ਼ਨ ਨਹੀਂ ਕਰ ਸਕਿਆ। ਸੌ ਗੰਢਾ ਵੀ ਖਾਧਾ, ਸੌ ਛਿੱਤਰ ਵੀ ਖਾਧਾ। ਸਤਿਗੁਰੂ ਜੀ ਤੋਂ ਦੂਰ ਰਹਿਣ ਨਾਲ ਨਾ ਮੈਨੂੰ ਪਦਾਰਥ ਦੀ ਤੰਗੀ ਆਈ ਨਾ ਪ੍ਰਭੁਤਾ ਦੀ। ਮੇਰੀ ਪ੍ਰਤਿਭਾ ਨੂੰ ਹਰ ਕੋਈ ਸਲਾਮ ਕਰਦਾ ਸੀ। ਸਿਆਸੀ ਤੌਰ ਤੇ ਵੀ ਮੈਨੂੰ ਕੋਈ ਥੁੜ੍ਹ ਨਹੀਂ ਜਾਪੀ, ਪਰ ਸਤਿਗੁਰਾਂ ਦੇ ਦਰਸ਼ਨਾਂ ਤੋਂ ਵਾਂਝਿਆਂ ਰਹਿਣਾ, ਏਦੂੰ ਵੱਡਾ ਦੁੱਖ ਹੋਰ ਕੀ ਹੋ ਸਕਦਾ ਹੈ ? ਪਰ ਮੈਂ ਉਦੋਂ ਪਰਵਾਰ ਦੀ ਬਿਹਤਰੀ ਨੂੰ ਮੁੱਖ ਰੱਖ ਕੇ ਸਤਿਗੁਰੂ ਜੀ ਦੇ ਪਾਸਿਓਂ ਚੁੱਪ ਧਾਰ ਲਈ।

"ਗਿਆਨੀ ਜ਼ੈਲ ਸਿੰਘ ਵੱਲ ਆਪਣਾ ਭਤੀਜਾ, ਸ. ਉੱਤਮ ਸਿੰਘ ਦਾ ਲੜਕਾ, ਤਾਂ ਮੈਂ ਵਿਆਹ ਦਿੱਤਾ, ਪਰ ਓਸੇ ਦਿਨ ਤੋਂ ਮੈਂ ਦੋਹਾਂ ਧਿਰਾਂ ਵੱਲੋਂ ਦੂਰ ਹੋ ਗਿਆ। ਮੁੰਡੇ ਕੁੜੀ ਦੀ ਬੇਸੁਆਦੀ ਦਾ ਦੌਰ ਰਿਹਾ ਤਾਂ ਗਿਲੇ ਉਲ੍ਹਾਮੇਂ ਮੈਨੂੰ ਮਿਲਣ ਲੱਗੇ। ਗਿਆਨੀ ਜੀ ਚੀਫ਼ ਮਨਿਸਟਰ ਪੰਜਾਬ ਤੋਂ ਭਾਰਤ ਦੇ ਹੋਮ ਮਨਿਸਟਰ ਬਣ ਗਏ। ਇਕ ਵਾਰ ਤਾਂ ਉਹ ਮੈਨੂੰ ਸੱਦ ਕੇ ਆਪਣੀ ਤਾਕਤ ਦਾ ਮੁਜ਼ਾਹਰਾ ਕਰਨ ਤਕ ਗਏ, ਪਰ ਮੈਂ ਵੀ ਕਦੋਂ ਝੁਕਣ ਵਾਲਾ ਸਾਂ, ਖਰੀਆਂ ਖਰੀਆਂ ਸੁਣਾ ਦਿੱਤੀਆਂ।

"ਭਰਾਵਾਂ ਨੇ ਜ਼ਮੀਨ ਵੇਚਣੀ ਲਾ ਦਿੱਤੀ। ਵਖਰੇਵਾਂ ਲੈ ਲਿਆ। ਸਿਨੇਮਾ ਸੰਗੀਤ ਲੁਧਿਆਣਾ ਵੀ ਵੇਚਿਆ ਜਾਣ ਲੱਗਾ। ਮੈਨੂੰ ਸਤਿਗੁਰਾਂ ਵਿਖਾ ਦਿੱਤਾ ਕਿ ਜਿਨ੍ਹਾਂ ਦੀ ਖ਼ਾਤਰ ਮੈਂ ਉਹਨਾਂ ਵਲੋਂ ਚੁੱਪ ਸਾਧ ਲਈ ਸੀ, ਉਹਨਾਂ ਵਿਚੋਂ ਸ. ਉੱਤਮ ਸਿੰਘ ਨੇ ਇਕ ਪਾਰਟੀ ਨਾਲ ਗੱਲ ਕਰਕੇ ਜ਼ਾਹਰਾ ਤੌਰ ਤੇ 35 ਲੱਖ ਅਤੇ ਅੰਦਰੋਂ ਗਤੀ 45,00,000/= ਦਾ 'ਸੰਗੀਤ' ਵੇਚਣ ਦੀ ਗੱਲ ਕਰ ਲਈ। ਸਬੱਬ ਦੀ ਗੱਲ ਵੇਖੋ, ਡੀਡ ਦੇ ਅੰਤਮ ਦੌਰ ਵਿਚ ਮੈਨੂੰ ਵਿਸ਼ਵਸਤ ਸੂਤਰਾਂ ਤੋਂ ਪਤਾ ਲੱਗ ਗਿਆ ਕਿ ਮੇਰਾ ਭਰਾ ਸਭ ਤੋਂ ਚੋਰੀ 10,00,000/= ਆਪਣੀ ਪੇਟੀ ਵਿਚ ਰੱਖਣਾ ਚਾਹੁੰਦਾ ਹੈ ਅਤੇ ਇਸ ਰਕਮ 'ਚੋਂ 2,00, 000/= ਉਸਨੇ ਪੇਸ਼ਗੀ ਦੇ ਤੌਰ ਤੇ ਖ਼ੁਫ਼ੀਆ ਲੈ ਵੀ ਲਿਆ। ਮਜ਼ੇਦਾਰ ਗੱਲ ਇਹ ਕਿ "ਸੰਗੀਤ" ਉਸਾਰੀ ਵਿਚ ਮੇਰਾ ਅਤੇ ਸ. ਗੁਰਮੁਖ ਸਿੰਘ ਦਾ ਹੀ ਬਹੁਤਾ ਰੁਪਈਆ ਲੱਗਾ ਹੋਇਆ ਸੀ। ਸਾਡੀ ਸਮੁੱਚੀ ਜ਼ਮੀਨ ਦੀ ਕੀਮਤ ਇਸ ਸਿਨਮਾ ਹਾਲ ਤੇ ਲੱਗੀ ਹੋਈ ਸੀ। ਉਤੋਂ ਤੁੱਰਾ ਇਹ ਕਿ "ਸੰਗੀਤ" ਤੇ ਖ਼ਰਚ ਤਾਂ ਆਇਆ 55 ਲੱਖ ਰੁਪਏ ਪਰ ਵੇਚਿਆ ਜਾਣ ਲੱਗਾ ਪ੍ਰਗਟ ਰੂਪ ਵਿਚ

35,00,000/= ਦਾ।"

"ਮੈਂ ਆਪਣੇ ਬੱਚੇ ਜਤਿੰਦਰ ਨੂੰ ਜਰਮਨੀ ਵਿਚੋਂ ਮੰਗਵਾਇਆ, ਸਾਰਾ ਕਿੱਸਾ ਕੋਤਾ ਸਮਝਾਇਆ ਅਤੇ 'ਸਿਨਮਾ' ਦੇ ਬੁਨਿਆਦੀ ਡੀਡ ਦੀ ਇਕ ਕਲਾਜ਼ ਦਾ ਆਸਰਾ ਲੈ ਕੇ ਵੇਚਣ ਵਿਚ ਰੋਕ ਖੜੀ ਕਰ ਲਈ ਤੇ ਨਾਲ ਹੀ ਭਰਾਵਾਂ ਵਿਚ ਉਹ ਕੈਸਿਟ ਸੁਣਾ ਦਿੱਤੀ ਜਿਸ ਤੋਂ ਸਪਸ਼ਟ ਹੁੰਦਾ ਸੀ ਕਿ ਸ. ਉੱਤਮ ਸਿੰਘ ਸਾਡੇ ਦੋਹਾਂ ਭਰਾਵਾਂ ਨਾਲ 10 ਲੱਖ ਰੁਪਏ ਦੀ ਠੱਗੀ ਮਾਰ ਰਿਹਾ ਸੀ।

"6, 50, 000/= ਅਜੇ 'ਸੰਗੀਤ' ਸਿਨੇਮਾ ਸਿਰ ਕਰਜ਼ਾ ਸੀ। ਮੈਂ ਜਤਿੰਦਰ ਦੇ ਹਵਾਲੇ 'ਸੰਗੀਤ' ਕਰ ਦਿਤਾ ਤੇ ਉਸ ਨੇ ਬਹੁਤ ਮਿਹਨਤ ਕਰਕੇ ਇੱਕੋ ਸਾਲ ਵਿਚ ਹੀ ਸਿਨੇਮਾ ਬੇ-ਕਰਜ਼ ਕਰ ਦਿੱਤਾ। ਅੱਜ ਅਸੀਂ ਸਾਰੇ ਹੀ ਉਸ ਸਿਨੇਮਾ ਦੇ ਬਰਾਬਰ ਦੇ ਭਾਈਵਾਲ ਹਾਂ।"

"ਪਿਛਲੇ ਸਮੇਂ ਵਿਚ ਮੈਂ ਬਹੁਤ ਪੀਤੀ ਹੈ ਅਤੇ ਪੀ ਕੇ ਰੋਇਆ ਵੀ ਬਹੁਤ ਹਾਂ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਨੇ ਮੈਨੂੰ ਡਾਢਾ ਹੀ ਮੱਲਿਆ ਹੋਇਆ ਸੀ। ਜਿਸ ਸਤਿਗੁਰੂ ਨੂੰ ਇਕ ਘੜੀ ਨਾ ਮਿਲਿਆਂ ਕਲਿਜੁਗ ਹੁੰਦਾ ਸੀ, ਹੁਣ ਉਹਦੇ ਤੇ ਮੇਰੇ ਦਰਮਿਆਨ ਦੂਰਾਈ ਦੀ ਦੀਵਾਰ ਉਸਰ ਚੁੱਕੀ ਹੋਈ ਸੀ। ਉਹਦੇ ਬਿਨਾਂ ਜਹਾਨ ਸੁੰਨਾ ਲਗਦਾ ਸੀ। ਕਿਸੇ ਤਰ੍ਹਾਂ ਸਾਡਾ ਬੋਲ ਬਾਣੀ, ਮਿਲਣਾ ਗਿਲਣਾ ਤੇ ਖ਼ਤ ਪਤਰ ਬੰਦ ਹੋ ਚੁੱਕਾ ਸੀ, ਸੋਚ ਆਉਂਦੀ ਸੀ, '***ਤਿਸ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਤ।***' ਮੇਰੀਆਂ ਧਾਹੀਂ, ਹਉਕੇ ਤੇ ਉੱਚੀ ਉੱਚੀ ਰੋਣ ਸੁਣ ਕੇ, ਮੇਰੀ ਪਤਨੀ ਕਲਵਲਾ ਉੱਠਦੀ: ਏਨਾ ਜੂ ਰੋਂਦੇ ਰਹਿੰਦੇ ਹੋ, ਚਲੋ ਖਾਂ ਸਤਿਗੁਰਾਂ ਪਾਸ ਚੱਲੀਏ। ਮੈਂ ਕਹਿੰਦਾ, ਜਾਣਾ ਹੈ ਤਾਂ ਮੂੰਹ ਕਾਲਾ ਕਰਕੇ ਜਾਣਾ ਹੈ। ਕਿਹੜੇ ਮਾਣ ਨਾਲ ਜਾਵਾਂ, ਕਿਹੜੇ ਤਾਣ ਨਾਲ ਜਾਵਾਂ। ਜਦੋਂ ਗੁਰੂ ਬਿਨਾਂ ਮੈਂ ਨਾਹੀ ਹੋਰ, ਫਿਰ ਉਸ ਕੋਲ ਕਾਲਾ ਮੂੰਹ ਕਰਕੇ ਜਾਂਦਿਆਂ ਮੈਨੂੰ ਕੋਈ ਸੰਗ ਸ਼ਰਮ ਨਹੀਂ। ਪਰ ਮੈਨੂੰ ਇਸ ਤਰ੍ਹਾਂ ਵੇਖਣਾ ਉਹ ਸੋਚ ਵੀ ਨਹੀਂ ਸੀ ਸਕਦੀ। ਗੱਲ ਫਿਰ ਰੁਕ ਜਾਂਦੀ ਤੇ ਫਿਰ ਉਹੋ ਚੱਕਰ

"ਮੇਰੇ ਸਤਿਗੁਰਾਂ ਦੀ ਕਿਰਪਾ ਦੀਆਂ ਕਿਰਨਾਂ ਆਉਂਦੀਆਂ ਰਹਿੰਦੀਆਂ ਕਿਉਂਕਿ ਉਹ ਮੈਨੂੰ ਯਾਦ ਰਹਿੰਦੇ। ਮੈਨੂੰ ਪ੍ਰਤੀਤ ਹੁੰਦਾ ਰਹਿੰਦਾ ਉਹ ਮੇਰੇ ਨਾਲ ਨਾਲ ਹਨ; ਪਰ ਬੋਲਦੇ ਹੀ ਨਹੀਂ। ਮੈਂ ਪਤਨੀ ਤੇ ਬੱਚਿਆਂ ਨੂੰ ਕਦੇ ਗੁਰੂ ਦਰਸ਼ਨਾਂ ਨੂੰ ਜਾਣੋਂ ਰੋਕਿਆ ਨਹੀਂ ਸੀ। ਉਹ ਵੀ ਤੜਪਦੇ ਤਾਂ ਰਹਿੰਦੇ ਅਤੇ ਜਦੋਂ ਕਦੇ ਬਹੁਤ ਹੀ ਅੱਤ ਹੋ ਜਾਂਦੀ ਤਾਂ ਮੇਲਿਆਂ ਮੁਸਾਹਬਿਆਂ ਵਿਚ ਜਾ ਕੇ ਚੁੱਪ ਕੀਤਿਆਂ ਦਰਸ਼ਨ ਵੀ ਕਰ ਆਉਂਦੇ। ਇਹ ਵੀ ਸਤਿਗੁਰਾਂ ਦੀ ਬਖ਼ਸ਼ਿਸ਼ ਰਹੀ ਕਿ ਮੈਂ ਉਹਨਾਂ ਬਾਰੇ ਨਿੰਦਾ ਕਿਸੇ ਤੋਂ ਨਹੀਂ ਸੁਣੀ। ਕਈ ਵਾਰ ਜਦੋਂ ਮੇਰੇ ਭਰਾਵਾਂ ਵਿਚ ਬੈਠਿਆਂ ਉਲਟੀ ਸਿੱਧੀ ਗੱਲ ਹੋਣੀ ਤਾਂ ਮੈਂ ਤੁਰ ਆਉਣਾ। ਪਤਾ ਨਹੀਂ ਕਿਹੜੇ ਕਰਮ ਦੀ ਸਜ਼ਾ 12 ਸਾਲ ਦਾ ਵਿਛੋੜਾ ਮਿਲਿਆ। ਆਖ਼ਰ ਸਾਡੇ ਜਤਿੰਦਰ ਨੇ ਸਾਡੇ ਲਈ ਮੁੜ ਦਰਸ਼ਨਾਂ ਦੇ ਹਾਲਾਤ ਪੈਦਾ ਕਰ ਦਿੱਤੇ। ਮੇਰਾ ਸੰਸਾਰ ਮੁੜ ਕੇ ਲੱਭ ਗਿਆ ਹੈ। ਸਤਿਗੁਰੂ ਦੀ ਕਿਰਪਾ ਦਾ



ਹਜ਼ਾਰ ਸ਼ੁਕਰ ਹੈ।"

ਅਸੀਂ ਵਿਚ ਨਿੱਕਾ ਮੋਟਾ ਹੁੰਗਾਰਾ ਦਿੰਦੇ ਰਹੇ। ਕੋਈ ਗੱਲ ਹੋਰ ਛੋਹਣ ਦੀ ਕੋਸ਼ਿਸ਼ ਕਰਦੇ ਤਾਂ ਰੁਕੇ ਹੋਏ ਵਹਿਣ ਦੇ ਜਾਰੀ ਹੋ ਜਾਣ ਤੇ ਫੇਰ ਚੁਪ ਕਰ ਰਹਿੰਦੇ। ਹੁਣ ਸਾਡਾ ਮਿੱਤਰ ਨਵੇਂ ਹਾਲਾਤ ਤੇ ਆਇਆ:

"ਕਵੀ ਜੀ, ਸੱਚੇ ਪਾਤਸ਼ਾਹ ਜਿੰਨਾ ਦੂਰਦਰਸ਼ੀ ਕੌਣ, ਕਿਰਪਾਲੂ ਕੌਣ?" ਏਨੇ ਚਿਰ ਦੇ ਵਿਚ ਵਿਚ ਇਕ ਦੋ ਵਾਰ ਬੀਬੀ ਸੰਪੂਰਨ ਕੌਰ ਸਾਡੇ ਵੱਲ ਆਈ ਅਤੇ ਕਦੇ ਕਦੇ ਤੁਰੀ ਜਾਂਦੀ ਗੱਲਬਾਤ ਵਿਚ ਹਾਲਾਤ ਨਾਲ ਸੰਬੰਧਤ ਆਪ ਵੀ ਦੋ ਗੱਲਾਂ ਕਰ ਲੈਂਦੀ। ਗੋਰਾ ਮੁੱਖੜਾ, ਕਾਲਾ ਸਕਾਰਫ਼, ਠੰਢੋਂ ਬਚਣ ਲਈ ਮੁਨਾਸਬ ਕੱਪੜੇ।

ਚਲਦੇ ਪ੍ਰਸੰਗ ਵਿਚ ਸ. ਸਾਧੂ ਸਿੰਘ ਨੇ ਆਪਣੇ ਸਵਰਗਵਾਸੀ ਭਰਾ ਨੂੰ ਯਾਦ ਕੀਤਾ: ਸ. ਅਮਰ ਸਿੰਘ ਭਜਨ ਬੰਦਗੀ ਤੇ ਗੁਰੂ ਘਰ ਤੇ ਅਪਾਰ ਸ਼ਰਧਾ ਵਾਲੇ ਆਦਮੀ ਸਨ। ਈਮਾਨਦਾਰ ਤੇ ਮਿਹਨਤੀ। ਉਨ੍ਹਾਂ ਦੇ ਹੁੰਦਿਆਂ ਸਾਡੀਆਂ ਫ਼ੈਕਟਰੀਆਂ "ਸੰਤ ਇੰਜਨੀਅਰਿੰਗ ਵਰਕਸ" ਬੜੀਆਂ ਚੱਲੀਆਂ। ਜਲੰਧਰ ਅਤੇ ਲੁਧਿਆਣੇ ਦੀਆਂ ਫ਼ੈਕਟਰੀਆਂ ਵੀ ਭਰਪੂਰ ਕੰਮ ਕਰਦੀਆਂ ਅਤੇ ਜ਼ਮੀਨ ਜਾਇਦਾਦ ਵੀ ਭਰਪੂਰ ਉਪਜ ਦਿੰਦੀ। ਛਿਆਂ ਭਰਾਵਾਂ ਦਾ ਇਕੱਠ ਵੀ ਖ਼ੂਬ ਨਿਭਦਾ ਜਾ ਰਿਹਾ ਸੀ। ਭਾਵੇਂ ਮੈਂ ਸਭ ਤੋਂ ਛੋਟਾ ਸਾਂ ਪਰ ਇਹਨਾਂ ਆਫ਼ਿਸ ਮੇਰੇ ਹੀ ਹਵਾਲੇ ਕੀਤਾ ਹੋਇਆ ਸੀ। ਆਰਡਰ ਮੈਂ ਵਾਧੂ ਲਿਆਈ ਰੱਖਦਾ, ਸ. ਅਮਰ ਸਿੰਘ ਉਸਦੇ ਸਮੇਂ ਸਿਰ ਭੁਗਤਾਨ ਲਈ ਜਾਨ ਲੜਾ ਦਿੰਦੇ। ਮੈਂ ਸਾਂਝੀ ਰਕਮ 'ਚੋਂ ਇਕ ਪਾਈ ਵੀ ਵੱਖ ਨਾ ਕੀਤੀ। ਜੋ ਖ਼ਰਚ ਮੈਂ ਕਰਦਾ ਉਹ ਸਮੁੱਚੇ ਪਰਵਾਰ ਦੀ ਬਿਹਤਰੀ ਲਈ ਤੇ ਅਧਿਕਾਰੀ ਵਰਗ ਨਾਲ ਗੱਲ ਬਣਾਈ ਰੱਖਣ ਲਈ ਕਰਦਾ। ਸ. ਅਮਰ ਸਿੰਘ ਗੁਜ਼ਰ ਗਏ ਤਾਂ ਜਿਵੇਂ ਬਹੁਕਰ ਹੀ ਖੁੱਲ੍ਹ ਗਈ, ਤਰੇੜਾਂ ਵਧਣ ਲੱਗੀਆਂ। ਆਖ਼ਰ ਵੰਡ ਵੰਡਾਈਆ ਹੋ ਗਿਆ। ਜ਼ਮੀਨਾਂ ਵੇਚ ਦਿੱਤੀਆਂ।

"ਬੰਦਾ ਦਿਲ ਦਾ ਸਾਫ਼ ਨਾ ਹੋਵੇ ਤਾਂ ਮਾਲਾ ਫੇਰੀ ਵੀ ਅਰਥ ਨਹੀਂ ਰੱਖਦੀ। ਵੱਡੇ ਭਾਈ ਸਾਹਿਬ ਸੰਤੋਖ ਸਿੰਘ ਹੁਰੀਂ ਮਾਲਾ ਬੜੀ ਘਸਾਂਦੇ ਹਨ, ਪਰ ਸੋਚਣੀ ਵਿਚ ਇਹੋ ਸਮਾਈ ਹੋਈ ਏ ਜਿਹੜਾ ਦਾਅ ਲੱਗੇ ਉਹੀ ਲਾ ਲਈਏ। ਅੱਜ ਜਦ ਉਹ ਊਸ਼ਾ ਮਸ਼ੀਨ ਦੀ ਸ਼ਟਲ ਤਿਆਰ ਕਰਦੇ ਹਨ ਇਸਦਾ ਘੱਟ ਮੁੱਲ ਪੁਆਣ ਲਈ, ਉਹਨਾਂ ਸਾਰੇ ਹਰਬੇ ਵਰਤੇ ਤਾਂਕਿ ਇਹ ਉਹਨਾਂ ਪਾਸ ਹੀ ਰਹੇ। ਮੈਨੂੰ ਵੀ ਆ ਤਰਲੇ ਮਾਰੇ ਕਿ ਬੁੱਢਾ ਆਦਮੀ ਹਾਂ, ਰੋਜ਼ਗਾਰ ਬਣਿਆ ਰਹੇਗਾ। ਪੰਜਾਹ ਹਜ਼ਾਰ ਰੁਪਈਆ ਮਹੀਨਾ ਦੀ ਮੇਰੀ ਪੈਦਾਵਾਰ ਹੈ, ਪਰ ਜਦੋਂ ਮੇਰੇ ਮਕਾਨ ਦਾ ਮੁੱਲ ਪੈਣਾ ਸੀ, ਉਸ ਵੇਲੇ ਵੱਧ ਤੋਂ ਵੱਧ ਓਸੇ ਦੀ ਕੀਮਤ ਰੱਖੀ ਗਈ। ਮੈਂ ਜਲੰਧਰ ਵਾਲੇ ਮਕਾਨ ਨੂੰ ਤਰਜੀਹ ਦਿੰਦਾ ਸਾਂ। ਇਸ ਥੋੜ੍ਹੀ ਜਿਹੀ ਥਾਂ ਦਾ ਮੁੱਲ 5, 50, 000/= ਰੱਖਿਆ ਤੇ ਇਹੋ ਕੀਮਤ ਹੀ ਮੈਥੋਂ ਵਸੂਲ ਕੀਤੀ।"

"ਹਾਂ ਤਾਂ, ਜਦੋਂ ਮੈਂ ਡਲਹੌਜ਼ੀ ਵਿਚ 10 ਏਕੜ ਜ਼ਮੀਨ ਮੁੱਲ ਲੈ ਕੇ ਉਥੇ

ਆਪਣੇ ਲਈ ਕੋਠੀ ਤਾਮੀਰ ਕਰਵਾਈ ਤਾਂ ਇਕ ਉੱਚੀ ਥਾਂ ਤੇ ਸ੍ਰੀ ਸਤਿਗੁਰੂ ਜੀ ਵਾਸਤੇ ਵੀ ਫਸਟ ਕਲਾਸ ਜਗਹ ਬਣਾਉਣ ਦਾ ਮਨ ਬਣ ਗਿਆ। ਕਰੀਏ ਕੀ, ***'ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥'*** ਮਨੋਂ ਤਾਂ ਤਾਰ ਟੁੱਟੀ ਹੀ ਨਹੀਂ ਕਦੀ। ਇਸ ਵਿਚਾਰ ਨੇ ਸਾਰੀ ਸੋਚ ਤੇ ਘਰ ਕਰ ਲਿਆ ਕਿ ਸੱਚੇ ਪਾਤਸ਼ਾਹ ਜੀ ਵਾਸਤੇ ਉਪਯੁਕਤ ਜਗਹ ਬਣੇ, ਜਿੱਥੇ ਹਜ਼ੂਰ ਜਦੋਂ ਆਉਣ, ਜਿਵੇਂ ਆਉਣ ਤੇ ਜਿੰਨੇ ਲੋਕਾਂ ਨਾਲ ਆਉਣ ਆਪ ਜੀ ਨੂੰ ਆਪਣਾ ਘਰ ਮਿਲ ਜਾਏ।

"ਸਤਿਗੁਰੂ ਜੀ ਦੇ ਇੰਗਲੈਂਡ ਦੌਰੇ ਸਮੇਂ ਮੈਂ ਉਹੋ ਕੋਠੀ ਉਸਰਵਾ ਰਿਹਾ ਸਾਂ। ਸੱਚੇ ਪਾਤਸ਼ਾਹ ਜੀ ਨੇ ਮਿਹਰ ਕੀਤੀ। ਭਾਰਤ ਆਉਂਦਿਆ ਹੀ ਮੈਨੂੰ ਗਰੀਬ ਨੂੰ ਨਿਵਾਜਿਆ। ਦੂਰਦਰਸ਼ੀ ਹਨ ਨਾ, ਸਾਰਾ ਪਰਵਾਰ ਨਾਲ ਲੈ ਕੇ ਆਏ। ਮਹਾਰਾਜ ਜੀ, ਬੇਬੇ ਜੀ, ਮਾਤਾ ਜੀ ਤਾਂ ਸਨ ਹੀ ਨਾਲ। ਬੱਸ ਫੇਰ ਮੇਰੀ ਦੁਨੀਆਂ ਵਿਚ ਬਹਾਰ ਆ ਗਈ। ਦੀਨ ਦਿਆਲ ਜੀ ਦੇ ਦਰਸ਼ਨ 12 ਸਾਲ ਪਿਛੋਂ ਕਰਕੇ ਮਨੋਂ ਕੀ ਹਾਲ ਹੋਇਆ ਹੋਵੇਗਾ, ਅੰਦਾਜ਼ਾ ਕਰ ਲਓ। ਪਰ ਸੱਚੇ ਪਾਤਸ਼ਾਹ ਜੀ ਵੀ 12 ਸਾਲ ਦੇ ਸਾਂਭੇ ਹੋਏ ਬਚਨਾਂ ਨਾਲ ਅਣਕਹੀਆਂ ਕਹਿਣ ਲੱਗੇ। ਵਕਤ ਚੁਟਕੀਆਂ ਵਿਚ ਲੰਘਦਾ ਜਾਪੇ।

ਇਕ ਗੱਲ ਬੀਬੀ ਸੰਪੂਰਨ ਕੌਰ ਨੇ ਵੀ ਟਿਕਾ ਦਿੱਤੀ। ਉਨ੍ਹਾਂ ਦਿਨਾਂ ਵਿਚ ਕਵੀ ਜੀ, ਡਲਹੌਜ਼ੀ ਵਿਚ ਫਲਾਂ ਦਾ ਕਾਲ, ਸਬਜ਼ੀਆਂ ਦੀ ਥੁੜ੍ਹ ਬੜੀ ਰੜਕਦੀ ਸੀ। ਬੇਹੀਆਂ ਤਬੇਹੀਆਂ ਚੀਜ਼ਾਂ ਦੇਖਣ ਨੂੰ ਜੀਅ ਨਾ ਕਰੇ। ਅਸੀਂ ਫ਼ਿਕਰਮੰਦ ਸਾਂ। ਸ. ਜੀ ਮੇਰੇ ਜ਼ਿੰਮੇ ਫਲਾਂ ਤੇ ਸਬਜ਼ੀਆਂ ਦਾ ਪ੍ਰਬੰਧ ਲਾਣ। ਮੈਂ ਕਿਹਾ, ਪਠਾਨਕੋਟ ਬੰਦਾ ਭੇਜ ਕੇ ਸਭ ਕੁਝ ਮੰਗਵਾ ਲਵਾਂਗੇ, ਪਰ ਉਧਰੋਂ ਸਤਿਗੁਰੂ ਜੀ ਦੀ ਆਓ ਆਈ ਸੀ। ਓਧਰੋਂ ਇਕ ਟਰੱਕ ਤਾਜ਼ਾ ਸਬਜ਼ੀ ਅਤੇ ਫ਼ਲਾਂ ਦੀਆਂ ਪੇਟੀਆਂ, ਟੋਕਰੀਆਂ ਦਾ ਆ ਗਿਆ। ਸਰਦਾਰ ਜੀ ਸਬੱਬ ਨਾਲ ਮਾਰਕੀਟ ਵਿਚ ਹੀ ਸਨ। ਟੋਕਰੀਆਂ ਦੀਆਂ ਟੋਕਰੀਆਂ ਚੁਕਵਾ ਲਿਆਏ। ਅਸਾਂ ਸੋਚਿਆ, ਸਤਿਗੁਰੂ ਜੀ ਆਪਣੀਆਂ ਲੋੜਾਂ ਦੀ ਪੂਰਤੀ ਨਾਲ ਹੀ ਲੈ ਕੇ ਆਏ ਹਨ।

"ਅਤੇ ਜਦੋਂ ਅਗਲਾ ਦਿਨ ਹੋਇਆ ਤਾਂ ਸੱਚੇ ਪਤਾਸ਼ਾਹ ਜਾਣ ਦੀ ਤਿਆਰੀ ਵਿਚ, ਪਰ ਅਜੇ ਤਾਂ ਸਾਡੇ ਚਾਵਾਂ ਨੂੰ ਅਰਮਾਨ ਵੀ ਨਹੀਂ ਸੀ ਆਇਆ। ਮੈਂ ਬੇਬੇ ਦਲੀਪ ਕੌਰ ਨੂੰ ਦੱਸਿਆ ਕਿ ਅਜੇ ਸ਼ਹੁ ਨਹੀਂ ਭਰਿਆ। ਉਹਨਾਂ ਸਲਾਹ ਦਿੱਤੀ, ਸਤਿਗੁਰਾਂ ਨੂੰ ਅਰਜ਼ ਕਰਾਂ। ਅੱਗੇ ਕੋਈ ਪ੍ਰੋਗਰਾਮ ਨਹੀਂ ਜਿਨ੍ਹਾਂ ਬਾਰੇ ਅੱਜ ਜਾਣਾ ਜ਼ਰੂਰੀ ਹੋਏ, ਤਾਂ ਸੱਚੇ ਪਾਤਸ਼ਾਹ ਜੀ ਨੇ ਸਾਡੀ ਬੇਨਤੀ ਪਰਵਾਨ ਕਰ ਲਈ। ਦੋ ਦਿਨ ਭਜਨ ਬਾਣੀ, ਕਥਾ ਕੀਰਤਨ ਹੋਇਆ। ਸਤਿਗੁਰਾਂ ਏਨੀ ਕਿਰਪਾ ਕੀਤੀ ਕਿ ਸਾਡੇ ਪਾਸ ਆਉਣ ਲੱਗਿਆਂ ਪਿੰਕੀ ਨੂੰ ਬਨਾਰਸੋਂ ਅਤੇ ਬਲਜੀਤ ਨੂੰ ਵਿਸ਼ੇਸ਼ ਤੌਰ ਤੇ ਦਿੱਲੀਓਂ ਮੰਗਵਾ ਲਿਆ। ਬੱਸ ਪੁੱਛੋ ਹੀ ਕੁਝ ਨਾ, ਦੀਨ ਦਿਆਲ ਨੇ ਪਿਆਸੀ ਧਰਤੀ ਨੂੰ ਇਕਦਮ ਸਰਸਬਜ਼ ਕਰ ਦਿੱਤਾ।"



ਸ. ਸਾਧੂ ਸਿੰਘ ਫੇਰ ਬੋਲੇ: ਸਤਿਗੁਰੂ ਜੀ ਨੇ ਪਾਵਨ ਚਰਨਾਂ ਨਾਲ ਮੇਰਾ ਖੇਤ ਖੇਤ ਵੇਖਿਆ। ਪਿਛਲੇ 12 ਸਾਲਾਂ ਦੀਆਂ ਅਨੇਕ ਗੱਲਾਂ ਸਾਂਝੀਆਂ ਕੀਤੀਆਂ ਅਤੇ ਇੰਜ ਪਿਆਰ ਕੀਤਾ ਕਿ ਇਹ ਨਾ ਲੱਗਾ ਕਿ ਅਸੀਂ ਕਦੇ ਵਿਛੜੇ ਵੀ ਰਹੇ ਹਾਂ। ਜਤਿੰਦਰ ਨੇ ਹਿੰਮਤ ਕਰਕੇ ਸਾਡੇ ਹਨੇਰੇ ਸਮੇਂ ਵਿਚ ਚਾਨਣ ਬੀਜ ਦਿੱਤਾ।"

ਲਗਾਤਾਰ ਢਾਈ ਘੰਟੇ ਹੋਈਆਂ ਗੱਲਾਂ ਲਿਖੀਆਂ ਨਹੀਂ ਜਾ ਸਕਦੀਆਂ ਪਰ ਕੋਈ ਮਾਨਸਿਕ ਕੋਕਾ ਨਹੀਂ ਸੀ ਜਿਹੜਾ ਉਸ ਸਾਨੂੰ ਵਿਖਾਇਆ। ਸਾਰੀਆਂ ਗੱਲਾਂ ਦਾ ਲੱਬੋ ਲਬਾਬ ਇਹ ਸੀ ਕਿ ਸ. ਸਾਧੂ ਸਿੰਘ ਦਰਸ਼ਨ ਨਾ ਕਰਕੇ ਵੀ ਸਤਿਗੁਰੂ ਜੀ ਨਾਲ ਅਭਿੰਨ ਰੂਪ ਵਿਚ ਜੁੜਿਆ ਰਿਹਾ। ਉਹਦੀਆਂ ਸਤਿਗੁਰੂ ਸਨੇਹ ਭਿੱਜੀਆਂ ਗੱਲਾਂ ਸੁਣ ਸੁਣ ਮੇਰੇ ਹਿਰਦੇ ਵਿਚ ਉਹਦੇ ਪ੍ਰਤੀ ਮੋਹ ਨੂੰ ਆਖ਼ਰ ਆ ਗਈ ਸੀ।

ਕੱਲ੍ਹ ਮੈਂ ਜਲੰਧਰੋਂ ਨਿਕਲ ਜਾਣਾ ਸੀ; ਪਰ ਸਾਧੂ ਸਿੰਘ-ਸੰਪੂਰਨ ਕੌਰ ਦੇ ਸਨੇਹ ਨੇ ਸਾਰੀ ਸਥਿਤੀ ਇੰਜ ਬਣਾ ਦਿੱਤੀ ਕਿ ਮੈਥੋਂ ਨਾਂਹ ਨਹੀਂ ਸੀ ਹੋ ਸਕਦੀ। ਹੁਣ ਸਵੇਰੇ ਸ. ਸਾਧੂ ਸਿੰਘ ਆਪਣੀ ਗੱਡੀ ਤੇ ਮੈਨੂੰ ਬਬੇਲੀ (ਤਹਿਸੀਲ ਫਗਵਾੜਾ) ਲੈ ਜਾਣਗੇ ਜਿੱਥੇ ਮੈਂ 1955 ਦੇ ਆਰੰਭ ਵਿਚ ਇਕ ਕੋਆਪਰੇਟਿਵ ਬੈਂਕ ਦਾ ਆਰੰਭ ਕੀਤਾ ਸੀ। ਪਛੜੇ ਹੋਏ ਦਿਹਾਤੀ ਲੋਕਾਂ ਨੂੰ 5/= ਪ੍ਰਤੀ ਸੈਂਕੜਾ ਸੂਦ ਦੀ ਥਾਂ ਅੱਠ ਆਨੇ ਪ੍ਰਤੀ ਸੈਂਕੜਾ ਸੂਦ ਲਈ ਬੈਂਕ ਸਥਾਪਤ ਕੀਤਾ ਸੀ।

4.12.84 ਦੇ 'ਪੰਜਾਬ ਕੇਸਰੀ', ਰੋਜ਼ਾਨਾ ਹਿੰਦੀ, ਦੇ ਚੌਥੇ ਪੇਜ ਤੇ ਇਕ ਲੇਖ ਅੱਧੇ ਪੇਜ ਦਾ ਛਪਿਆ: ਜਿੱਧਰ ਭੀ ਦੇਖੂੰ ਉਧਰ ਤੂ ਹੀ ਤੂ ਹੈ। ਇਸ ਵਿਚ ਦੋ ਪਹਿਰੇ ਕੂਕਾ ਤਹਿਰੀਕ ਨਾਲ ਸਬੰਧਿਤ ਹਨ।

## 11 ਦਸੰਬਰ 1984, ਮੰਗਲਵਾਰ
## ਸ੍ਰੀ ਭੈਣੀ ਸਾਹਿਬ

ਇਕ ਦਿਨ ਪੂਰਾ ਸ. ਸਾਧੂ ਸਿੰਘ ਨਾਲ ਬਿਤਾਦਿਆਂ 12 ਸਾਲ ਵਿਚ ਵਾਪਰੀਆਂ ਪ੍ਰਮੁੱਖ ਘਟਨਾਵਾਂ ਦੀ ਜਾਣਕਾਰੀ ਸਾਂਝੀ ਕਰਕੇ ਦੋ ਦਿਨ ਕੰਗ ਅਰਾਈਆਂ ਵਿਚ ਕੱਟ, ਸਵੇਰੇ 10.30 ਵਜਦੇ ਨੂੰ ਸ੍ਰੀ ਭੈਣੀ ਸਾਹਿਬ ਆ ਗਿਆ।

ਇਥੇ ਮੇਰਾ ਦਾਮਾਦ ਸ. ਕੇਹਰ ਸਿੰਘ ਹਮਰਾਹੀ, ਘਰ ਪਰਵਾਰ ਨੂੰ ਭੂੰਤਰੋਂ ਤੋਰ, ਅੱਜ ਮਹੀਨੇ ਪਿਛੋਂ ਹੀ ਆ ਕੇ ਮਿਲਿਆ ਸੀ। ਸ੍ਰੀ ਸਤਿਗੁਰੂ ਜੀ ਇਸ ਨੂੰ ਰੋਜ਼ ਹੀ ਯਾਦ ਕਰਨ ਦੀ ਕਿਰਪਾ ਕਰਦੇ ਰਹੇ ਹਨ।

ਮੈਨੂੰ ਆਉਂਦਿਆਂ ਹੀ ਪਤਾ ਲਗਾ ਕਿ ਠਾਕੁਰ ਉਦੈ ਸਿੰਘ ਜੀ ਬੰਗਲੌਰ ਫਾਰਮ ਨੂੰ ਜਾਣ ਵਾਸਤੇ ਕਾਰ ਸਵਾਰ ਹਨ, ਮਿਲਣ ਦੀ ਤਾਂਘ ਨਾਲ ਮੈਂ ਉਨ੍ਹਾਂ ਦਾ ਪਤਾ ਕੀਤਾ ਤਾਂ ਆਪ ਸਮੇਤ ਪਰਵਾਰ ਗੱਡੀ ਵਿਚ ਬੈਠੇ ਸਨ। ਕੁਝ ਸਵਾਰੀਆਂ ਹੋਰ

ਵੀ ਨਾਲ ਸਨ। ਠਾਕੁਰ ਜੀ ਵੱਡਿਆਂ ਦੇ ਘਰੋਂ ਬੀਬੀ ਗੁਰਮੀਤ ਕੌਰ ਜੀ ਵੀ ਆਪਣੀ ਲੜਕੀ ਨੂੰ ਕੁੱਛੜ ਚੁੱਕੀ ਵਿਚ ਬੈਠੇ ਸਨ। ਠਾਕੁਰ ਦਲੀਪ ਸਿੰਘ ਜੀ ਸਭ ਨੂੰ ਵਿਦਾ ਕਰਨ ਆਏ ਸਨ। ਠਾਕੁਰ ਜੀ ਛੋਟੇ ਮੈਨੂੰ ਵੇਖ, ਕਾਰ 'ਚੋਂ ਨਿਕਲ ਮਾਣ ਦੇਣ ਲਈ ਬਾਹਰ ਆਏ। ਗਲਵਕੜੀ ਨਾਲ ਸੁਆਗਤ ਸਤਿਕਾਰ ਹੋਇਆ। ਇਹ ਮੇਰੇ ਪਹਿਲੇ ਆਉਣ ਤੋਂ ਪਿਛੋਂ ਹੀ ਕਿਤੇ ਆਏ ਸਨ ਤੇ ਅੱਜ ਵਿਦਾ ਹੋ ਰਹੇ ਸਨ।

ਬੀਬੀ ਗੁਰਮੀਤ ਜੀ ਬਾਰੇ ਠਾਕੁਰ ਦਲੀਪ ਸਿੰਘ ਜੀ ਨੇ ਦੱਸਿਆ ਕਿ ਉਹ ਛੇਤੀ ਹੀ ਦਿੱਲੀਓਂ ਪਰਤ ਆਉਣਗੇ। ਛੋਟਿਆਂ ਦੇ ਵਿਦਾ ਹੋਇਆਂ ਠਾਕੁਰ ਜੀ ਵੱਡਿਆਂ ਮੈਨੂੰ ਚਾਰ ਬੀਬੀਆਂ ਪਿੱਪਲ ਦੇ ਮੁੱਢ ਨਾਲ ਖਲੋਤੀਆਂ ਵਿਖਾਈਆਂ। ਇਕ ਜੁਆਨ ਦਿਸਦੀ ਲੜਕੀ ਵੱਲ ਇਸ਼ਾਰਾ ਕਰਕੇ ਬੋਲੇ: ਇਹ ਉਸਤਾਦ ਨੱਥਾ ਸਿੰਘ ਦੀ ਨੂੰਹ ਹੈ। ਐਹ ਇਸਦੀ ਮਾਂ ਅਤੇ ਹੋਰ ਰਿਸ਼ਤੇਦਾਰ ਹਨ। ਇਹਨਾਂ ਦੇ ਪਤੀ ਵੀ ਦਿੱਲੀ ਵਿਚ ਵਹਿਸ਼ਤ ਦੀ ਝੁੱਲੀ ਹਨੇਰੀ ਵਿਚ ਮਾਰੇ ਗਏ ਹਨ। ਠਾਕੁਰ ਜੀ ਦੀ ਤਸਦੀਕ ਸ਼ੁਦਾ ਫ਼ਹਿਰਿਸਤ ਅਨੁਸਾਰ ਦਿੱਲੀ ਵਿਚ 31 ਨਾਮਧਾਰੀ ਸਿੰਘ ਮਾਰੇ ਗਏ ਹਨ। ਜਦੋਂ ਮੈਨੂੰ ਫਹਿਰਿਸਤ ਮਿਲੀ ਮੈਂ ਦਰਜ ਕਰਾਂਗਾ।

ਸੁਖਦੇਵ ਸਿੰਘ (ਮਿਸ਼ਰਾ ਸ਼ਾਗਿਰਦ) ਨੂੰ ਮਿਲਣ ਉਨ੍ਹਾਂ ਦੇ ਘਰ ਗਿਆ ਤਾਂ ਸੁਖਦੇਵ ਸਿੰਘ ਨੇ ਦੱਸਿਆ: ਸਾਡੇ ਗੁਰੂ ਜੀ (ਸ੍ਰੀ ਰਾਜਨ ਅਤੇ ਸਾਜਨ, ਮਿਸ਼ਰਾ ਬੰਧੂ) ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ 5 ਦਸੰਬਰ ਨੂੰ ਆਏ। 6 ਨੂੰ ਰਾਤੀਂ ਗੁਰੂ ਕੀ ਹਜ਼ੂਰੀ ਵਿਚ ਉਨ੍ਹਾਂ ਰਾਗ ਕਲਿਆਣ ਅਤੇ ਖਮਾਜ ਦੀ ਠੁਮਰੀ ਦਾ ਗਾਇਨ ਕੀਤਾ। ਤੁਹਾਨੂੰ ਵੀ ਬੜਾ ਯਾਦ ਕਰਦੇ ਸਨ। ਉਹ ਸੰਗੀਤ ਸਭਾ ਅਧੂਰੀ ਜਿਹੀ ਲਗਦੀ ਹੈ ਜਿਸ ਵਿਚ ਤੁਸੀਂ ਨਾ ਹੋਵੋਂ। ਸਾਡੇ ਗੁਰੂ ਜੀ 7 ਦਸੰਬਰ ਨੂੰ ਦਿੱਲੀ ਵਾਸਤੇ ਪ੍ਰਸਥਾਨ ਕਰ ਗਏ।

ਸੁਖਦੇਵ ਸਿੰਘ ਨੂੰ ਜਦੋਂ ਮੈਂ ਉਸਦੇ ਪਿਤਾ ਸੰਤ ਸੰਤੋਖ ਸਿੰਘ ਬਾਰੇ ਪੁੱਛਿਆ ਤਾਂ ਉਸ ਦੱਸਿਆ: ਅੱਜ ਕਥਾ ਵਾਚਕ ਭਾਈ ਦਰਸ਼ਨ ਸਿੰਘ ਜੀ ਅਚਾਨਕ, ਹਾਰਟ ਅਟੈਕ ਨਾਲ ਪਰੇਸ਼ਾਨ ਹੋ ਗਏ। ਦਰਦਾਂ ਨੇ ਨਿਢਾਲ ਕਰ ਦਿੱਤਾ। ਉਹਨਾਂ ਨੂੰ ਨਾਲ ਲੈ ਕੇ ਗਏ ਹਨ। ਰੱਬ ਸੁਖ ਰੱਖੇ!

ਬਾਅਦ ਵਿਚ ਮੈਨੂੰ ਦਰਸ਼ਨ ਸਿੰਘ ਦੇ ਵੱਡੇ ਭਾਈ ਸੰਤ ਹਰਨਾਮ ਸਿੰਘ ਮਿਲੇ। ਉਨ੍ਹਾਂ ਤੋਂ ਵੀ ਭਾਈ ਦਰਸ਼ਨ ਸਿੰਘ ਦੀ ਸਿਹਤ ਦੀ ਗੰਭੀਰਤਾ ਦਾ ਪਤਾ ਲੱਗਾ।

ਏਥੇ ਬੈਠਿਆਂ ਹੀ ਮੈਨੂੰ ਬਲਜੀਤ ਸਿੰਘ ਦਾ ਸ਼ਾਗਿਰਦ ਮਹਿਲ ਸਿੰਘ ਤਾਰ ਸ਼ਹਿਨਾਈ ਮਿਲਿਆ। ਉਸ ਨੇ ਦੱਸਿਆ ਕਿ ਮਿਹਨਤ ਕੀਤੀ ਕਦੇ ਨਿਹਫਲ ਨਹੀਂ ਜਾਂਦੀ। ਮੇਰੇ ਵਰਗੇ ਮੁੰਡੇ ਦਾ ਕੀ ਮੁੱਲ ਸੀ ਜੇ ਮੈਂ ਥੋੜ੍ਹਾ ਤਾਰ ਸ਼ਹਿਨਾਈ ਸਿੱਖਣ ਨਾ ਲੱਗਦਾ। ਹੁਣ ਜੇਕਰ ਵਾਹਵਾ ਰਿਆਜ਼ ਕੀਤਾ ਹੈ ਤਾਂ ਸੱਚੇ ਪਾਤਸ਼ਾਹ ਸੁਣ ਕੇ ਪ੍ਰਸੰਨ ਹੋਏ ਹਨ ਤੇ ਉਨ੍ਹਾਂ ਆਗਿਆ ਕੀਤੀ ਕਿ ਮੈਂ ਡੇਰੇ ਜਾ ਕੇ ਦੁੱਧ ਪੀਣ ਦੀ ਥਾਂ ਕੋਠੀ ਵਿਚੋਂ ਹੀ ਦੁੱਧ ਪੀਆ ਕਰਾਂ। ਮੇਰੇ ਲਈ ਏਥੇ ਦੁੱਧ ਤਿਆਰ ਰਿਹਾ ਕਰੇਗਾ।

ਆਪਣੀ ਪੁੱਤਰੀ ਕੁੱਕੂ ਨਾਲ ਮੈਂ ਮੰਡੀ ਹਿਮਾਚਲ ਵਿਚੋਂ ਆਏ ਪਰਵਾਰਾਂ





ਦਾ ਦਰਸ਼ਨ ਮੇਲਾ ਕਰਨ ਗਿਆ। ਇਹ ਪਰਵਾਰ ਮਾਲ ਵਾਲੇ ਬਰਾਮਦੇ ਦੇ ਉਪਰਲੇ ਕਮਰਿਆਂ ਵਿਚ ਅਤੇ ਲੰਗਰ ਦੇ ਨਾਲ ਬਿਰਧਾਂ ਦੇ ਕਮਰਿਆਂ ਉਪਰ ਬਣੇ ਸਥਾਨਾਂ ਵਿਚ ਰਿਹਾਇਸ਼ ਰੱਖਦੇ ਹਨ। ਇਕ-ਇਕ, ਦੋ-ਦੋ ਮੰਜੇ ਬਾਕੀਆਂ ਲਈ ਫ਼ਰਸ਼ ਤੇ ਬਿਸਤਰੇ। ਸਾਮਾਨਾਂ ਦੀ ਆਪਣੇ ਰਿਹਾਇਸ਼ੀ ਸਥਾਨਾਂ ਤੋਂ ਢੋਆ-ਢੁਆਈ ਜਾਰੀ ਹੈ।

ਦੇਸ਼-ਵਿਆਪੀ ਸਿੱਖਾਂ ਉਤੇ ਪਈ ਬਿਪਤਾ ਦਾ ਨਾਮਧਾਰੀ ਵੀ ਬੁਰੀ ਤਰ੍ਹਾਂ ਸ਼ਿਕਾਰ ਹੋਏ ਹਨ। ਏਥੇ ਮੈਨੂੰ ਸਿਲਾਓ (ਬਿਹਾਰ) ਦਾ ਪਰਵਾਰ ਵੀ ਮਿਲਿਆ। ਸੰਤ ਮਹਿੰਦਰ ਸਿੰਘ ਦੀ ਪਤਨੀ ਬਲਵੰਤ ਕੌਰ ਆਪਣੇ ਬੱਚਿਆਂ ਤੇ ਸਮਾਨ ਨਾਲ ਏਥੇ ਪਹੁੰਚ ਚੁੱਕੇ ਹਨ ਹਾਲਾਂ ਕਿ ਇਹਨਾਂ ਦੀ ਹਰ ਪਰਕਾਰ ਸੁਰੱਖਿਆ ਰਹੀ ਹੈ; ਪਰ ਡਰ ਭੈ ਦੇ ਵਾਤਾਵਰਣ ਨੇ ਸਭਨਾਂ ਦੇ ਥੰਮ੍ਹ ਖੜਕਾ ਦਿੱਤੇ ਹਨ।

ਮੇਰੇ ਦਾਮਾਦ ਕੇਹਰ ਸਿੰਘ ਨੂੰ ਬੀਤੀ ਰਾਤ ਹੀ ਭੈ: ਸਾ: ਆਉਣਾ ਮਿਲਿਆ ਹੈ। ਸੱਚੇ ਪਾਤਸ਼ਾਹ ਜੀ ਨੇ ਉਸ ਨੂੰ ਬਹੁਤ ਨਿਵਾਜਿਆ। ਵਾਰ ਵਾਰ ਯਾਦ ਕਰਦੇ ਰਹੇ; ਪਰ ਉਸ ਨੇ ਦੱਸਿਆ ਕਿ ਮਨਾਲੀ, ਕੁੱਲੂ ਅਤੇ ਭੁੰਤਰ ਤੇ ਲਾਗ ਪਾਸ ਦੇ ਕਸਬਿਆਂ ਵਿਚ ਵਸਦੇ, ਪਰ ਇੰਦਰਾ ਗਾਂਧੀ ਕਤਲ ਬਾਅਦ ਉਜਾੜੇ ਗਏ ਸਿੱਖਾਂ ਦਾ ਕੇਸ ਹਿਮਾਚਲ ਸਰਕਾਰ ਮੂਹਰੇ ਰੱਖਣ ਲਈ ਉਹ ਇਕ ਮਨਾਲੀ ਦੇ, ਦੋ ਕੁੱਲੂ ਦੇ, ਜਿਨ੍ਹਾਂ 'ਚੋਂ ਇਕ ਸ. ਨਾਨਕ ਸਿੰਘ (ਸੰਤ ਮਨੀਕਰਨ ਵਾਲਿਆਂ ਦਾ ਭਾਈ) ਭੁੰਤਰ ਤੋਂ ਸ. ਜੁਗਿੰਦਰ ਸਿੰਘ ਅਤੇ ਉਹ ਆਪ ਐਸ. ਡੀ. ਐਮ. , ਏ. ਡੀ. ਐਮ. ਅਤੇ ਹਿਮਾਚਲ ਦੇ ਮੁੱਖ ਮੰਤਰੀ ਸ੍ਰੀ ਵੀਰ ਭੱਦਰ ਸਿੰਘ ਹੁਰਾਂ ਨਾਲ ਅਨੇਕਾਂ ਮੁਲਾਕਾਤਾਂ ਵਿਚ ਰੁੱਝੇ ਰਹੇ ਸ਼ਿਮਲੇ, ਭੁੰਤਰ, ਕੁਲੂ , ਮੰਡੀ ਆਦਿ ਵਿਚ ਫੇਰੇ ਲਗਦੇ ਰਹੇ, ਚੰਡੀਗੜ੍ਹ, ਮੁਹਾਲੀ ਵਿਚ ਇਕ ਹਿਮਾਚਲੀ ਸ਼ਰਨਾਰਥੀ ਕੈਂਪ ਸਥਾਪਤ ਕੀਤਾ। ਸਰਕਾਰ ਨੂੰ ਬਰਬਾਦ ਕੀਤੇ ਗਏ ਸਿੱਖਾਂ ਦੀਆਂ ਫਹਿਰਿਸਤਾਂ ਅਤੇ ਨੁਕਸਾਨਾਂ ਦੇ ਅੰਦਾਜ਼ੇ ਦਿੱਤੇ ਗਏ। ਫ਼ਸਟ ਏਡ 5-5 ਹਜ਼ਾਰ ਰੁਪਈਆ, ਹੋਰ ਕਲੇਮ ਆਦਿ ਜਿਸ ਵਿਚ ਮੇਰੇ ਦਾਮਾਦ ਦਾ ਵੀ 3 ਲੱਖ ਦਾ ਕਲੇਮ ਹੈ, ਦਿੱਤੇ ਦਿਵਾਏ ਗਏ। ਅਜਿਹੀ ਹੀ ਭੱਜ ਨੱਠ ਵਿਚਾਲਿਓਂ ਛੱਡ ਕੇ ਔਣੀ ਬਣਦੀ ਨਹੀਂ ਸੀ।

ਸ੍ਰੀ ਵੀਰ ਭੱਦਰ ਸਿੰਘ ਨੇ ਇਹਨਾਂ ਨੂੰ ਜ਼ੋਰ ਦਿੱਤਾ ਕਿ ਇਹ ਪਹਾੜੋਂ ਚਲੇ ਗਏ ਕਾਰੋਬਾਰੀਆਂ ਨੂੰ ਮੁੜ ਲਿਆਉਣ ਤੇ ਆਪੋ ਆਪਣੀਆਂ ਥਾਵਾਂ ਤੇ ਵਸੇਬਾ ਕਰਵਾਉਣ। ਹਮਰਾਹੀ ਹੁਰਾਂ ਦਾ ਕਹਿਣ ਸੀ ਕਿ ਜਿਵੇਂ ਬਾਜ਼ਾਰ ਵਾਲਿਆਂ ਹੀ ਮਿਲ ਕੇ ਸਿਖ ਦੁਕਾਨਾਂ ਲੁੱਟ ਲਈਆਂ ਹਨ, ਇਸ ਦੇ ਰੂਬਰੂ ਮੁੜ ਵਸੇਬਾ ਕਰਨ ਲਈ ਕਿਸੇ ਦਾ ਹੌਂਸਲਾ ਨਹੀਂ ਪੈਂਦਾ। ਸਰਕਾਰੀ ਮਸ਼ੀਨਰੀ ਰੋਕਣ ਦੀ ਥਾਂ ਲੁਟੇਰਿਆਂ ਨੂੰ ਹੱਲਾਸ਼ੇਰੀ ਦਿੰਦੀ ਰਹੀ। ਵੀਰ ਭੱਦਰ ਸਿੰਘ ਦਾ ਕਹਿਣ ਸੀ: ਤੁਸੀਂ ਘਬਰਾ ਹੀ ਗਏ ਹੋ, ਦਿੱਲੀ ਵਰਗੀ ਤਾਂ ਨਹੀਂ ਹੋਈ। ਹਮਰਾਹੀ ਤੁਰਤ ਬੋਲਿਆ: ਮੁੱਖ ਮੰਤਰੀ ਸਾਹਿਬ, ਇਹਦਾ ਮਤਲਬ ਇਹ ਹੈ ਕਿ ਅਜੇ ਦਿੱਲੀ ਵਰਗੀ ਕਰਨੀ ਹੈ। ਇੰਜ ਕਹਿਣ ਦੀ ਖਿਮਾ ਜਾਚਨਾ ਤਾਂ ਸੀ.ਐਮ. ਨੇ ਕੀਤੀ; ਪਰ ਫੇਰ ਆਗ੍ਰਹਿ ਕੀਤਾ ਕਿ ਹਿਮਾਚਲ ਸਰਕਾਰ

ਬੜੀ ਬਦਨਾਮ ਹੋਵੇਗੀ, ਇਹ ਹਰ ਤਰ੍ਹਾਂ ਗਏ ਹੋਏ ਸਿੱਖ ਪਰਵਾਰਾਂ ਨੂੰ ਵਾਪਸ ਲਿਆਉਣ।

ਰਾਤੀਂ 7.15 ਵਜੇ ਮੈਂ ਅਤੇ ਕੇਹਰ ਸਿੰਘ 69 ਨੰ: ਕਮਰੇ ਵਿਚ ਗਏ। ਏਥੇ ਸੰਗੀਤ ਸਭਾ ਦੀ ਥਾਂ ਰਿਆਜ਼ ਸਭਾ ਜਾਰੀ ਸੀ। ਠਾਕੁਰ ਜੀ ਲੰਮੀ ਮਾਲਾ, ਗਰਮ ਕੱਪੜੇ ਪਹਿਨੀਂ ਕੰਬਲ ਗੋਡਿਆਂ ਤੱਕ ਲਈ ਦਿਲਰੁਬਾ ਵਜਾ ਰਹੇ ਸਨ। ਇਹਨਾਂ ਦੇ ਨਾਲ ਬੈਠੇ ਸਨ, ਅੰਬਾ-ਅਮਰ ਸਿੰਘ, ਸੁਖਦੇਵ ਸਿੰਘ, ਮੋਹਣ ਸਿੰਘ, ਬਲਜੀਤ ਸ਼ਾਗਿਰਦ ਮਹਿਲ ਸਿੰਘ, ਆਪਣੇ ਦਿਲਰੁਬਾਵਾਂ ਉੱਤੇ ਸ, ਰੇ ਗਾ, ਮਾ, ਪਾ, ਧ, ਨੀ, ਸਾ ਦੀ ਰੋਹੀ ਅਰੋਹੀ ਵਜਾ ਰਹੇ ਸਨ। ਥੋੜ੍ਹੇ ਸੂਰ ਵਿਸਥਾਰ ਵੀ। ਠਾਕੁਰ ਜੀ ਅੰਬੇ ਨੂੰ ਵਿਸ਼ੇਸ਼ ਤੌਰ ਤੇ ਗ਼ਜ਼ ਆਦਿ ਫੜਨ ਤੇ ਉਂਗਲਾਂ ਸੁਰਾਂ ਦੇ ਹੇਠਾਂ ਨਾਲ ਜਾਂ ਉੱਪਰ ਰੱਖਣ ਬਾਰੇ ਸਮਝਾ ਰਹੇ ਸਨ। ਰਾਗ ਯਮਨ ਨੇ 8.15 ਵਜੇ ਤੱਕ ਵਾਹਵਾ ਰੰਗ ਬੰਨ੍ਹੀ ਰੱਖਿਆ।

## 12 ਦਸੰਬਰ 1984, ਬੁੱਧਵਾਰ

## ਸ੍ਰੀ ਭੈਣੀ ਸਾਹਿਬ

ਕੇਹਰ ਸਿੰਘ ਨਾਲ ਕੁੱਕੂ ਦਾ ਪ੍ਰੋਗਰਾਮ, ਭੂੰਤਰ ਜਾ ਕੇ ਕੁਝ ਜ਼ਰੂਰੀ ਘਰੋਗਾ ਸਾਮਾਨ ਲੈ ਆਉਣ ਦਾ ਬਣਿਆ। ਮੈਨੂੰ ਵੀ ਸ. ਹਰਨਾਮ ਸਿੰਘ ਹਾਰਟੀਕਲਚਰ ਇੰਸਪੈਕਟਰ ਦੀ ਪਤਨੀ ਜਸਬੀਰ ਨੂੰ ਮਿਲਣ ਦੀ ਇੱਛਾ ਸੀ ਅਤੇ ਉਹ ਚੰਡੀਗੜ੍ਹ ਸੀ, ਸੋ ਤ੍ਰੈਵੇਂ ਜਣੇ ਅਸੀਂ ਚੰਡੀਗੜ੍ਹ ਜਾਣ ਲਈ ਤਿਆਰ ਹੋਏ ਤਾਂ ਇਕ ਫੀਅਟ ਕਾਰ ਸਾਡੇ ਫਾਟਕ ਪਾਸ ਆ ਖਲੋਤੀ। ਗੋਰਿਆਂ ਵਰਗਾ ਇਕ ਵਿਅਕਤੀ ਉਸ ਨੂੰ ਡਰਾਈਵ ਕਰ ਰਿਹਾ ਸੀ, ਹੋਰ ਕੋਈ ਵੀ ਗੱਡੀ ਵਿਚ ਨਹੀਂ ਸੀ। ਇਹ ਸ੍ਰੀਮਾਨ ਜੀ ਕਟਾਣੀ ਵਾਲੇ ਕੈਪਟਨ ਸਨ। ਰਾਮ ਸਤ ਹੋਈ ਤਾਂ ਕਹਿਣ ਲੱਗੇ: ਜੇ ਤੁਸਾਂ ਕਟਾਣੀ ਜਾਣਾ ਹੈ ਤਾਂ ਦਸ ਮਿੰਟ ਅਟਕੋ ਮੈਂ ਠਾਕੁਰ ਜੀ ਨੂੰ ਮਿਲ ਕੇ ਆਇਆ। ਪਰ ਅਸਾਂ ਉਸ ਦੀ ਉਡੀਕ ਵਿਚ ਚਲਦੇ ਰਹਿਣਾ ਪਰਵਾਨ ਕੀਤਾ ਅਤੇ ਲਾਲ ਜੀ ਨੂੰ ਨਾਲ ਲੈ ਕੇ ਪੈਦਲ ਕਟਾਣੀ ਦੀ ਸੜਕੇ ਪੈ ਗਏ।

ਇਕ ਹਿੱਸਾ ਸਫ਼ਰ ਬਕਾਇਆ ਸੀ ਕਿ ਕਾਰ ਸਾਡੇ ਪਾਸ ਆ ਰੁਕੀ। ਖ਼ੁਸ਼ਬਾਸ਼ ਕੈਪਟਨ ਦੇਰੀ ਲਈ ਖ਼ਿਮਾ ਜਾਚਨਾ ਕਰਨ ਲੱਗਾ ਪਰ ਅਸੀਂ ਤਾਂ ਪੂਰੇ ਸੁਆਦ ਨਾਲ ਤੁਰੇ ਸਾਂ। ਰਾਹ ਵਿਚ ਉਸ ਦੱਸਿਆ ਕਿ ਸੜਕ ਦੇ ਨਾਲ ਨਾਲ ਤਿੰਨ ਏਕੜ ਤੋਂ ਜ਼ਰਾ ਕੁ ਘੱਟ ਇਸੇ ਜ਼ਮੀਨ ਦੀ ਵਿੱਕਰੀ ਸੀ। ਜੱਟ ਉਸਦਾ 76,000/= ਪ੍ਰਤੀ ਏਕੜ ਮੰਗਦਾ ਸੀ। ਮੈਂ ਸਤਿਗੁਰੂ ਜੀ ਨੂੰ ਜਾ ਅਰਜ਼ ਕੀਤੀ ਕਿ ਕਟਾਣੀ ਦੇ ਅੱਡੇ ਤੇ ਸੜਕ ਦੇ ਨਾਲ ਕੀਮਤੀ ਜ਼ਮੀਨ ਵਿਕਦੀ ਹੈ, ਮੇਰਾ ਜੀਅ ਕਰਦਾ ਹੈ ਤੁਸੀਂ ਖ਼ਰੀਦ ਲਓ ਅਤੇ ਮੈਂ 62-63 ਹਜ਼ਾਰ ਦੀ ਲੈ ਕੇ ਦੇਣ ਦੀ ਗੱਲ ਕੀਤੀ। ਸਤਿਗੁਰੂ ਜੀ ਨੇ 63000/= ਦੀ ਮਨਜ਼ੂਰੀ ਦਿੱਤੀ। ਹੁਣ ਮੈਂ ਠਾਕੁਰ ਜੀ ਨਾਲ ਗੱਲ ਕਰਕੇ ਸੂਬਾ



ਉਦੈ ਸਿੰਘ ਜੀ ਤੋਂ 1000/= ਸਾਈ ਦਾ ਲੈ ਕੇ ਆਇਆ ਹਾਂ ਅਤੇ ਸਮਰਾਲਾ ਰੋਡ ਤੇ ਪੈਂਦਿਆਂ ਹੀ ਕੈਪਟਨ ਸਾਹਿਬ ਨੇ ਖੱਬੇ ਹੱਥ ਦੀ ਉਹ ਜ਼ਮੀਨ ਵਿਖਾਈ ਜਿਸ ਦਾ ਕਟਾਣੀ ਦੇ ਜੱਟ ਨੂੰ 76,000/= ਪ੍ਰਤੀ ਏਕੜ ਮਿਲਦਾ ਸੀ।

ਮੈਂ ਚੰਡੀਗੜ੍ਹ ਜਸਬੀਰ ਕੌਰ ਤੇ ਉਹਦੇ ਬੱਚਿਆਂ ਨੂੰ 35/10 ਵਿਚ ਮਿਲ ਕੇ 5 ਵਜੇ ਤਕ ਵਾਪਸ ਪਰਤ ਸਕਿਆ। ਏਥੇ ਮੇਰੀ ਇੰਤਜ਼ਾਰ ਵਿਚ ਸ. ਜਗਦੀਸ਼ ਸਿੰਘ ਵਰਿਆਮ ਅਤੇ ਸ. ਜਸਵਿੰਦਰ ਸਿੰਘ ਦਿੱਲੀ ਖਲੋਤੇ ਹੋਏ ਸਨ। ਮਿਲਾਪ ਦੀਆਂ ਖ਼ੁਸ਼ੀਆਂ ਉਪਰੰਤ ਪ੍ਰਸ਼ਾਦ ਪਾਣੀ ਛਕ ਕੇ ਠਾਕੁਰ ਜੀ ਨਾਲ 6.30 ਤੋਂ 10 ਵਜੇ ਤੱਕ ਉਹਨਾਂ ਦਸਤਾਵੇਜ਼ਾਂ ਨੂੰ ਸੁਣਿਆ ਪੜ੍ਹਿਆ, ਜਿਨ੍ਹਾਂ ਵਿਚ ਮਾਈ ਅਤਰੀ ਅਤੇ ਭੈਣੀ ਸਾਹਿਬ ਦੇ ਤਥਾ ਕਥਿਤ ਭੇਦੀਏ ਈਸ਼ਰ ਸਿੰਘ ਦੁਆਰਾ ਪ੍ਰਾਪਤ ਕੀਤੇ ਗਏ ਹੁਕਮਨਾਮੇ ਬਾਰਬਰਟਨ ਨੇ ਪੰਜਾਬੀਓਂ ਅੰਗਰੇਜ਼ੀ ਉਲਥਵਾਏ ਸਨ। ਅਸਾਂ ਵੇਖਣਾ ਵਿਚਾਰਨਾ ਇਹ ਸੀ ਕਿ ਇਹ ਕਿਤੇ ਘਾੜਤ ਹੀ ਤਾਂ ਨਹੀਂ ਸੀ ਅੰਗਰੇਜ਼ਾਂ ਜਾਂ ਨਾਮਧਾਰੀ ਮੁਖ਼ਬਰਾਂ ਦੀ । ਗਾਲਬਨ ਇਹ ਸਾਡੇ ਲਈ, ਇਕ-ਦੋ ਨੂੰ ਛੱਡ ਕੇ ਸਾਰੇ ਹੀ ਨਵੇਂ ਸਨ ਤੇ ਗੁਰੂ ਰਾਮ ਸਿੰਘ ਜੀ ਦੀ ਪਹਿਲਾਂ ਤੋਂ ਹੀ ਪਛਾਣੀ ਜਾਂਦੀ ਰਚਨਾ ਦੇ ਅਨੁਕੂਲ ਸਨ। 8.30 ਕੁ ਤਕ ਰਾਤੀਂ ਲੁਧਿਆਣੇ ਤੋਂ ਸ. ਮਨਜਿੰਦਰ ਸਿੰਘ ਨਾਲ ਸ. ਦਲੀਪ ਸਿੰਘ 'ਨਿਰੀਖਿਅਕ' ਵੀ ਆ ਮਿਲਿਆ। ਠਾਕੁਰ ਜੀ ਨੇ ਸਾਡੇ ਖਾਣ ਪੀਣ ਦਾ ਪ੍ਰਬੰਧ ਨਾਲੋ ਨਾਲ ਕਰਵਾਂਦਿਆਂ ਗਹਿਰਾ ਪੈਠ ਕੇ ਅਧਿਐਨ ਵਿਚ ਅਗਵਾਈ ਕੀਤੀ।

ਠਾਕੁਰ ਦਲੀਪ ਸਿੰਘ ਜੀ ਨੇ ਇਹ ਵੀ ਦੱਸਿਆ ਕਿ ਇਸ ਵੇਲੇ ਭੈਣੀ ਸਾਹਿਬ ਲੰਗਰ ਉਤੇ ਵਧੇਰੇ ਪਰਵਾਰਾਂ ਦੇ ਆ ਜਾਣ ਕਾਰਨ ਕਾਫ਼ੀ ਦਬਾਓ ਹੈ, ਪਰ ਇਹਨਾਂ ਨੇ ਕਹਿ ਰੱਖਿਆ ਹੈ ਕਿ ਦੁੱਧ ਘਿਓ ਆਦਿ ਜੋ ਵੀ ਹੈ, ਉਹ ਹਿੱਸੇ ਆਉਂਦਾ ਹੀ ਕੋਠੀ ਵਿਚ ਆਵੇ। ਐਸਾ ਨਾ ਹੋਵੇ ਕਿ ਏਧਰ ਤਾਂ ਗੁਲਸ਼ਰੇ ਉੱਡਣ ਤੇ ਸਾਧ ਸੰਗਤ ਨੂੰ ਪ੍ਰਾਪਤ ਕੁਝ ਨਾ ਹੋਵੇ।

## 13 ਦਸੰਬਰ 1984, ਵੀਰਵਾਰ

## ਸ੍ਰੀ ਭੈਣੀ ਸਾਹਿਬ

ਕੱਲ੍ਹ ਵਾਲਾ ਬਾਕਾਇਆ ਰਹਿੰਦਾ ਕੰਮ ਮੁਕਾਣ ਲਈ ਅਸੀਂ, 'ਵਰਿਆਮ', 'ਨਿਰੀਖਿਅਕ' ਅਤੇ ਪ੍ਰੀਤਮ ਸਿੰਘ ਕਵੀ, ਠਾਕੁਰ ਜੀ ਦਲੀਪ ਸਿੰਘ ਵੱਲੋਂ ਛਕਣ ਛਕਾਣ ਦੇ ਪ੍ਰਬੰਧ ਵਿਚ ਨਵੀਂ ਕੋਠੀ ਦੇ 69 ਨੰ: ਕਮਰਾ ਵਿਚ ਗਏ। ਬੱਤੀ ਦੀ ਥੁੜ੍ਹੋਂ ਤੇ ਬੱਦਲਵਾਈ ਭਰਿਆ ਅਸਮਾਨ ਹੋਣ ਕਰਕੇ ਅਸੀਂ ਪਰਦੇ ਉਠਾ ਕੇ ਠਾਕੁਰ ਜੀ ਦੀ ਅਵਗਾਈ ਹੇਠ ਸ. ਜਸਵਿੰਦਰ ਸਿੰਘ ਵਲੋਂ ਲਿਆਂਦੇ ਦਸਤਾਵੇਜ਼ ਵਾਚਣ ਲੱਗੇ।



(Beetey diyan Parain)
Proofs 3nd

10.30 ਵਜਦਿਆਂ ਪੰ: ਗੋਪਾਲ ਸਿੰਘ ਜੀ ਲੁਧਿਆਣਿਓਂ ਕਿਸੇ ਸਰੀਰ ਨਾਲ ਆ ਗਏ। ਸਰੀਰ ਕਮਜ਼ੋਰ, ਦਰਦ ਨਾਲ ਪੀੜਤ, ਮੁੱਖ ਮਲੀਨ। ਕਹਿਣ ਲੱਗੇ: ਹੁਣੇ ਦਰਦ ਵਧੀ ਹੈ, ਜ਼ਰਾ ਆਰਾਮ ਨਾਲ ਬੈਠਾਂਗਾ ਤਾਂ ਇਹ ਵੀ ਠੀਕ ਹੋ ਜਾਵੇਗੀ ਅਤੇ ਉਹਨਾਂ ਡੱਬੀ 'ਚੋਂ ਇਕ ਨਿੱਕੀ ਚਿੱਟੀ ਗੋਲੀ ਕੱਢ ਗਲੇ ਵਿਚ ਉਤਾਰ ਲਈ।

ਠਾਕੁਰ ਦਲੀਪ ਸਿੰਘ ਜੀ ਅੰਗਰੇਜ਼ੀ ਠੀਕ ਤੇ ਸਮਝਾਊ ਤਰੀਕੇ ਨਾਲ ਪੜ੍ਹ ਰਹੇ ਸਨ। ਇਕ ਵਾਰ ਜਗਦੀਸ਼ ਸਿੰਘ ਵੀ ਪੜ੍ਹਨ ਲੱਗਾ; ਪਰ ਸੁਆਦ ਨਾ ਆਇਆ। ਠਾਕੁਰ ਜੀ ਕਿਉਂਕਿ ਸਤਿਗੁਰੂ ਵਿਹੀਨ ਭੈਣੀ ਸਾਹਿਬ ਦੇ ਮੁੱਖ ਪ੍ਰਬੰਧਕ ਹਨ, ਇਸ ਲਈ ਵਿਚੋਂ ਵਿਚੋਂ ਪ੍ਰਬੰਧ ਸੰਬੰਧਤ ਵਿਅਕਤੀਆਂ ਦੇ ਆਉਣ-ਜਾਣ ਸਮੇਂ ਨਿਰਦੇਸ਼ਨ ਕਰਦੇ ਹਨ।

ਅਸਾਂ 8 ਵਜੇ ਦੇ ਬੈਠਿਆਂ 1 ਵਜਾ ਦਿੱਤਾ ਤੇ ਸਾਰਾ ਕੰਮ ਨਜ਼ਰਾਂ ਹੇਠੋਂ ਲੰਘਾ ਲਿਆ। ਹੁਣ ਇਕ ਦੋ ਬਰਾਬਰ ਦੇ ਹੁਕਮਨਾਮੇ ਤਲਾਸ਼ ਕਰਨੇ ਸਨ ਤਾਂ ਕਿ ਦਸਤਾਵੇਜ਼ਾਂ ਦੀ ਛਪਾਈ ਸਮੇਂ ਉਹ ਵੀ ਨਾਲ ਛਪ ਜਾਣ, ਅਨੁਵਾਦ ਦਾ ਫ਼ਰਕ ਸਮਝਣ ਲਈ। ਠਾਕੁਰ ਜੀ ਵੀ ਸਹਿਮਤ ਸਨ ਕਿ ਗੁਰਮੁਖੀ ਲਿਖਤ ਹੁਕਮਨਾਮੇ ਨਾਲ ਛਪ ਹੀ ਜਾਣ ਅਤੇ ਢੂੰਡ-ਢੂੰਡਾਈ ਦਾ ਕੰਮ ਮੈਂ, ਜਗਦੀਸ਼ ਸਿੰਘ ਅਤੇ ਜਸਵਿੰਦਰ ਸਿੰਘ ਨੇ ਹੀ ਕਰ ਲਿਆ। ਦੂਜਿਆਂ ਨੂੰ ਛੁੱਟੀ ਦੇ ਦਿੱਤੀ ਗਈ।

ਸੰਤ ਦਰਸ਼ਨ ਸਿੰਘ ਜੀ ਕਥਾਵਾਚਕ ਦੀ ਹਾਲਤ ਕਾਫ਼ੀ ਸੀਰੀਅਸ ਸੁਣੀਂਦੀ ਹੈ, ਉਹ ਅਜੇ ਲੁਧਿਆਣੇ ਹਸਪਤਾਲ ਵਿਚ ਹੀ ਹਨ। ਉਹਨਾਂ ਦੇ ਭਾਈ ਸੰਤ ਹਰਨਾਮ ਸਿੰਘ ਅਤੇ ਹੋਰ ਸੰਬੰਧਤ ਪਰਵਾਰ ਬਹੁਤ ਫ਼ਿਕਰਮੰਦ ਹਨ। ਸਤਿਗੁਰੂ ਕਿਰਪਾ ਕਰੇ!

ਠਾਕੁਰ ਜੀ ਨੇ ਜੱਬਲਪੁਰ (ਮੱਧ ਪ੍ਰਦੇਸ਼) ਤੋਂ ਆਈ ਇਕ ਚਿੱਠੀ ਮੇਰੀ ਨਜ਼ਰ ਵਿਚ ਲਿਆਂਦੀ, 2.12.84 ਦੀ ਸੰਤ ਦਵਿੰਦਰ ਸਿੰਘ ਨਾਮਧਾਰੀ ਵਲੋਂ ਲਿਖੀ ਚਿੱਠੀ ਦੱਸਦੀ ਹੈ:

"ਸ. ਜਗਜੀਤ ਸਿੰਘ ਜੀ ਆਏ ਸਨ। ਆਪ ਜੀ ਦੁਆਰਾ ਚਿੱਠੀ ਦਾ ਪਤਾ ਦਿੱਤਾ ਸੀ। ਸਮਾਚਾਰ ਇਹ ਹੈ ਕਿ ਛੋਟੇ ਭਰਾ ਨਿਰੰਜਣ ਸਿੰਘ ਦੇ ਟਰੱਕ ਨੂੰ ਅੱਗ ਲਗਾ ਦਿੱਤੀ (ਇੰਦਰਾ ਗਾਂਧੀ ਕਤਲ਼ ਹੋਣ ਉਪਰੰਤ) ਅਤੇ ਸ. ਮੇਲਾ ਸਿੰਘ ਜੀ ਦਾ ਘਰ ਲੁੱਟ ਲਿਆ। ਬਾਕੀ, ਜਾਨੀ ਨੁਕਸਾਨ ਰਾਂਝੀ ਵਿਚ ਦੋ ਦਾ ਹੋਇਆ। ਆਪਣੇ ਨਾਮਧਾਰੀ ਪਰਵਾਰਾਂ ਵਿਚ ਸੱਚੇ ਪਾਤਸ਼ਾਹ ਦੀ ਕਿਰਪਾ ਰਹੀ..."

ਇਹ ਜਾਣਕਾਰੀ 'ਸ੍ਰੀ ਪੂਜਯ ਠਾਕੁਰ ਜੀ' ਨੂੰ ਭੇਜੀ ਗਈ ਸੀ। ਭੇਜਣ ਵਾਲੇ ਦਾ ਪਤਾ, 305, ਨਰ ਸਿੰਘ ਨਗਰ, ਰਾਂਝੀ, ਜੱਬਲਪੁਰ (ਮੱਧ ਪ੍ਰਦੇਸ਼) 482010 ਹੈ।

ਠਾਕੁਰ ਜੀ ਨੇ ਮੈਨੂੰ ਸਵੇਰੇ ਦਿੱਲੀ ਵਾਸਤੇ, ਸਮਰਾਲੇ ਤੋਂ ਮਾਛੀਵਾੜਾ ਦਿੱਲੀ ਬੱਸ ਤੇ ਪੁਚਾਣ ਦਾ ਪ੍ਰਬੰਧ ਕਰ ਦਿੱਤਾ ਹੈ ਅਤੇ ਮੈਂ 3.30 ਸਵੇਰੇ ਹੀ ਭੈ:ਸਾ: ਤੋਂ ਵਿਦਾ ਹੋ ਜਾਵਾਂਗਾ।



## 20 ਦਸੰਬਰ 1984, ਵੀਰਵਾਰ
## ਨਵੀਂ ਦਿੱਲੀ

ਪਿਛਲੇ 7 ਦਿਨਾਂ ਵਿਚ ਮੈਂ ਦੋ ਵਾਰ ਸ. ਹੰਸਪਾਲ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਹੈ ਪਰ ਉਹ ਮਿਲਿਆ ਨਹੀਂ, ਜਾਪਦਾ ਹੈ ਕਾਂਗਰਸ (ਆਈ) ਦੀ ਸਪੋਰਟ ਵਿਚ ਚੜ੍ਹਿਆ ਹੋਇਆ ਹੈ। ਪਿਛਲੇ ਦਿਨੀਂ ਡਾ. ਅਮਰ ਭਾਰਤੀ ਨਾਲ ਮਿਲਣੀ ਸਮੇਂ ਡਾਕਟਰ ਨੇ ਦੱਸਿਆ ਕਿ ਰਾਜੀਵ ਗਾਂਧੀ ਦੀ ਜੇ ਮਨਿਸਟਰੀ ਚੋਣ ਉਪਰੰਤ ਬਣੀ ਤਾਂ ਹੰਸਪਾਲ ਦੇ ਮਨਿਸਟਰ ਬਣਨ ਦੇ ਚਾਂਨਸ ਹਨ। ਜਨ ਆਧਾਰ ਤਾਂ ਉਹਦੇ ਪਿੱਛੇ ਹੈ ਕੋਈ ਨਹੀਂ; ਪਰ ਹੰਸਪਾਲ ਦੀ ਸ੍ਰੀ ਗਾਂਧੀ ਨਾਲ ਨਿਜੀ ਨੇੜਤਾ, ਵਫ਼ਾਦਾਰੀ ਤੇ ਮੌਕੇ ਦੀ ਯੋਗਤਾ ਉਸ ਲਈ ਸ਼ਾਇਦ ਇੱਕ ਅਵਸਰ ਪ੍ਰਦਾਨ ਕਰ ਦੇਣ। ਨਾਮਧਾਰੀ ਦਰਬਾਰ ਨੇ ਚੋਣਾਂ ਵਿਚ ਕਾਂਗਰਸ ਨੂੰ ਸਪੋਰਟ ਦੀ ਹੀ ਪਾਲਿਸੀ ਅਪਣਾਈ ਹੈ। ਇਹ ਵੀ ਮੰਤਰੀ ਮੰਡਲ ਵਿਚ ਪਹੁੰਚਣ ਲਈ ਸਹਾਇਕ ਹੋ ਸਕਦੀ ਹੈ।

ਨਾਮਧਾਰੀਆਂ ਨੂੰ, ਸਿੱਖਾਂ ਵਿਰੁੱਧ ਦੇਸ਼ ਵਿਆਪੀ ਦੰਗਿਆਂ ਵਿਚ, ਕਾਫ਼ੀ ਨੁਕਸਾਨ ਉਠਾਉਣਾ ਪਿਆ ਹੈ, ਇਕੱਲੇ ਦਿੱਲੀ ਵਿਚ ਹੀ 31 ਜਾਨਾਂ ਗਈਆਂ ਹਨ, ਧਨ ਮਾਲ ਦੀ ਤਾਂ ਗੱਲ ਹੀ ਵੱਖਰੀ ਹੈ; ਫੇਰ ਵੀ ਦੂਜੀਆਂ ਬੇਪੈਂਦਾ ਪਾਰਟੀਆਂ ਨਾਲੋਂ ਕਾਂਗਰਸ ਠੀਕ ਹੀ ਸਮਝੀ ਗਈ ਹੈ। ਭਾਵੇਂ ਇਸ ਵਾਰ ਸਿੱਖਾਂ ਦਾ ਕਤਲਾਮ ਕਾਂਗਰਸੀਆਂ ਦੀ ਸ਼ਹਿ ਤੇ ਹੀ ਹੋਇਆ ਹੈ ਤਦ ਵੀ ਠੋਸ, ਮਜ਼ਬੂਤ ਤੇ ਪ੍ਰਾਗਰੈਸਿਵ ਪਾਲਿਸੀਆਂ ਰੱਖਣ ਕਰਕੇ ਕਾਂਗਰਸ ਹੀ ਵੋਟ ਦੇ ਯੋਗ ਸਮਝੀ ਗਈ ਹੈ। ਆਪਣੀ ਸੁਰੱਖਿਆ ਦੀ ਗਰੰਟੀ ਸਮੁੱਚੇ ਸਿੱਖ ਭਾਈਚਾਰੇ ਨਾਲ ਹੀ ਨਿਹਿਤ ਰਹੇਗੀ।

ਅੱਜ ਜਦੋਂ ਮੈਂ ਗੁਰਦੇਵ ਸਿੰਘ ਸਰੋਦ ਨਾਲ ਮਿਸ਼ਰਾ ਬੰਧੂਆਂ ਦੇ ਘਰ ਕਰੋਲ ਬਾਗ ਗਿਆ ਤਾਂ ਸ੍ਰੀ ਸਾਜਨ ਮਿਸ਼ਰਾ ਦੀ ਸੁਪਤਨੀ ਹਸਪਤਾਲ ਵਿਚੋਂ ਅੱਜ ਤੇ ਹੁਣੇ ਘਰ ਪਰਤੀ ਸੀ। ਉਸਦੀ ਗੋਦੀ, ਅਰਥਾਤ ਪੰ: ਬਿਰਜੂ ਮਹਾਰਾਜ ਦੀ ਪੁੱਤਰੀ ਕਵਿਤਾ ਦੇ 15 ਕੁ ਦਿਨਾਂ ਦਾ ਬਾਲ ਹੋਇਆ ਹੈ।

ਜਸਵੰਤ ਸਿੰਘ ਦਰਜ਼ੀ ਵਲ ਗਿਆਂ ਸੇਠ ਤ੍ਰਿਲੋਕ ਸਿੰਘ ਸੇਵਕ ਸਤਨਾਮ ਸਿੰਘ ਤੋਂ ਪਤਾ ਲਗਾ ਕਿ ਸਤਿਗੁਰੂ ਜੀ ਅੱਜ ਚੰਗਮਈ ਪਧਾਰੇ ਹਨ ਅਤੇ ਆਪ ਜੀ ਡੇਢ ਦੋ ਮਹੀਨੇ ਥਾਈਲੈਂਡ ਹੀ ਦਰਸ਼ਨ ਦੇਣਗੇ। ਕੱਲ੍ਹ ਏਥੇ ਫ਼ੋਨ ਆਇਆ ਸੀ ਕਿ ਸ੍ਰੀ ਬਲਜੀਤ ਸਿੰਘ, ਪਿੰਕੀ ਆਦਿ ਕਲਾਕਾਰ ਬੈਂਕਾਕ ਭੇਜੇ ਜਾਣ ਪਰ ਉਹਨਾਂ ਨੂੰ ਵੱਖ ਵੱਖ ਥਾਉਂ ਤਲਾਸ਼ ਕਰਕੇ ਲਿਆਉਣਾ ਇਕ ਮਸਲਾ ਹੈ।

## 21 ਦਸੰਬਰ 1984, ਸ਼ੁੱਕਰਵਾਰ

## ਨਵੀਂ ਦਿੱਲੀ

ਬੀਬੀ ਮਹਿੰਦਰ ਕੌਰ ਸੁਪਤਨੀ ਸ. ਬਖਸ਼ੀਸ਼ ਸਿੰਘ ਸਪੁੱਤਰ ਸੰਤ ਮੰਗਲ ਸਿੰਘ ਲਾਇਲਪੁਰੀ ਆਪਣੀ ਬੇਟੀ ਪ੍ਰਭਜੋਤ ਨਾਲ ਸਾਡੇ ਘਰ ਆਈ। ਉਸ ਦੱਸਿਆ ਕਿ ਕੱਲ੍ਹ ਸ਼ਾਮੀਂ 5 ਵਜੇ ਸ. ਦਰਸ਼ਨ ਸਿੰਘ ਅਤੇ ਪ੍ਰੋ. ਸੁਖਬੀਰ ਸਿੰਘ ਗੁਲਾਟੀ ਦੀ ਮਾਤਾ ਬੀਬੀ ਬੇਅੰਤ ਕੌਰ, ਸੁਪਤਨੀ ਸੰਤ ਕਨੱਈਆ ਸਿੰਘ 45/6 ਅਸ਼ੋਕ ਨਗਰ (ਤਿਲਕ ਨਗਰ, ਨਵੀਂ ਦਿੱਲੀ) ਵਾਲੇ 92 ਸਾਲ ਆਯੂ ਭੋਗ ਕੇ ਸਹਿਜ ਭਾ ਹੀ ਚਲਾਣਾ ਕਰ ਗਈ ਹੈ।

ਬੀਤੇ ਐਤਵਾਰ ਸੰਤ ਕਿਰਪਾਲ ਸਿੰਘ ਕੀਰਤੀ ਨਗਰ ਦੀ ਸੱਸ ਦਾ ਭੋਗ ਰਮੇਸ਼ ਨਗਰ ਨਾਮਧਾਰੀ ਧਰਮਸ਼ਾਲਾ ਵਿਖੇ ਪਾਇਆ ਗਿਆ ਹੈ।

## 24 ਦਸੰਬਰ 1984, ਸੋਮਵਾਰ

## ਨਵੀਂ ਦਿੱਲੀ

ਅੱਜ ਪੰਜਾਬ ਅਤੇ ਆਸਾਮ ਨੂੰ ਛੱਡ ਕੇ 8ਵੀਂ ਲੋਕ ਸਭਾ ਦੀਆਂ ਚੋਣਾਂ ਹੋ ਰਹੀਆਂ ਹਨ। ਨਾਮਧਾਰੀਆਂ ਨੂੰ ਇਹ ਆਦੇਸ਼ ਹੈ ਕਿ ਉਹ ਕਾਂਗਰਸ ਪਾਰਟੀ ਨੂੰ ਵੋਟ ਕਰਨ। ਇਹ ਸਮਝਿਆ ਗਿਆ ਹੈ ਕਿ ਦੇਸ਼ ਦੀ ਮਜ਼ਬੂਤ ਤੇ ਸੈਕੂਲਰ ਪਾਰਟੀ ਉਹੋ ਹੈ। ਇੰਦਰਾ ਗਾਂਧੀ ਤੇ ਰਾਜੀਵ ਗਾਂਧੀ ਨਾਲ ਨੇੜੇ ਦੇ ਸੰਬੰਧ ਹੋਣ ਕਰਕੇ ਵੀ ਉਨ੍ਹਾਂ ਦੀ ਜਿੱਤ ਹੀ ਨਾਮਧਾਰੀਆਂ ਲਈ ਦੇਸ਼ ਹਿਤਕਾਰੀ ਜਾਪਦੀ ਹੈ। ਭਾਵੇਂ ਦਿੱਲੀ ਵਿਚ ਹੋਏ ਅਤੇ ਦੇਸ਼ ਵਿਚ ਵਾਪਰੇ ਸਿੱਖ ਵਿਰੋਧੀ ਲੁੱਟਮਾਰ ਤੇ ਕਤਲੋਗਾਰਤ ਵਿਚ ਕੁਝ ਕਾਂਗਰਸੀ ਅਪਰਾਧੀ ਮੰਨੇ ਗਏ ਹਨ ਤੇ ਦਿੱਲੀ ਵਿਚ ਹੋਏ 31 ਨਾਮਧਾਰੀਆਂ ਦੇ ਕਤਲ਼ ਅਤੀ ਦੁਖਦਾਈ ਹਨ ਫੇਰ ਵੀ ਦੂਜੀ ਕੋਈ ਧਿਰ ਐਸੀ ਨਹੀਂ ਜੋ ਦੇਸ਼ ਨੂੰ ਸਹੀ ਦਿਸ਼ਾ ਦੇ ਸਕੇ, ਅਖੰਡ ਤੇ ਪ੍ਰਗਤੀ ਪੱਥ ਤੇ ਰੱਖ ਸਕੇ।

ਅੱਜ ਜਦੋਂ ਮੈਂ ਰਮੇਸ਼ ਨਗਰ ਗਿਆ ਤਾਂ ਸਮੁੱਚੇ ਨਾਮਧਾਰੀ, ਕਾਂਗਰਸ ਦੇ ਕੈਂਡੀਡੇਟ ਜਗਦੀਸ਼ ਟਾਈਟਲਰ ਦੇ ਖੈਮੇ ਵਿਚ, ਕਾਰਜ ਕਰ ਰਹੇ ਤੇ ਵੋਟ ਭੁਗਤਾ ਰਹੇ ਸਨ।



## 30 ਦਸੰਬਰ 1984, ਐਤਵਾਰ

## ਨਵੀਂ ਦਿੱਲੀ

ਮੈਂ ਅਤੇ ਡਾ. ਅਮਰ ਭਾਰਤੀ ਮੁਲਤਾਨ ਨਗਰ ਦੀ ਫੇਰੀ ਉਪਰੰਤ ਜਦ ਜਨਤਾ ਕਾਲੋਨੀ ਪਹੁੰਚੇ ਤਾਂ ਸ. ਸ਼ਰਨ ਸਿੰਘ ਮਨਧੀਰ ਤੋਂ ਪਤਾ ਲੱਗਾ ਕਿ ਅੱਜ ਸੁਖਬੀਰ ਗੁਲਾਟੀ ਦੀ ਮਾਤਾ ਦਾ ਭੋਗ ਅਸ਼ੋਕ ਨਗਰ ਸਿੰਘ ਸਭਾ ਗੁਰਦੁਆਰੇ ਵਿਚ ਪੈ ਰਿਹਾ ਹੈ। ਅਸੀਂ ਵੀ ਉਥੇ ਪਹੁੰਚ ਗਏ। ਸੰਤ ਸੇਵਾ ਸਿੰਘ ਜਥੇਦਾਰ ਦੇ ਮਨੋਹਰ ਕੀਰਤਨ ਉਪਰੰਤ ਦੋਬਾਰਾ ਭੋਗ ਪਾਇਆ ਗਿਆ। ਨਾਮਧਾਰੀ ਤਰੀਕੇ ਨਾਲ ਅਰਦਾਸ ਕਰ ਕੜਾਹ ਪ੍ਰਸ਼ਾਦ ਵਰਤਾਇਆ ਗਿਆ। ਬੀਬੀ ਬਸੰਤ ਕੌਰ (92) ਮਾ: ਨਿਹਾਲ ਸਿੰਘ ਪ੍ਰਧਾਨ ਨਾਮਧਾਰੀ ਦਰਬਾਰ, ਦੀ ਵੱਡੇ ਭੈਣ ਜੀ ਸਨ ਅਤੇ ਆਪ ਨੇ ਉਨ੍ਹਾਂ ਨੂੰ ਸ਼ਰਧਾਜਲੀ ਭੇਟ ਕਰਦਿਆਂ ਦੱਸਿਆ ਕਿ ਬੀਬੀ ਜੀ ਵੀਰਾਂ (ਪੇਕਾ ਨਾਂ) ਆਦਰਸ਼ਕ ਸਿੱਖ ਹੋਣ ਦੇ ਨਾਲ ਨਾਲ ਆਦਰਸ਼ਕ ਪੁੱਤਰੀ, ਭੈਣ, ਪਤਨੀ, ਮਾਂ, ਨੂੰਹ ਅਤੇ ਸੱਸ ਵੀ ਸਨ। 300 ਇਸਤਰੀ ਪੁਰਸ਼ਾਂ ਨੇ ਸਿੰਘ ਸਭਾ ਗੁਰਦੁਆਰੇ ਵਿਚ ਮਾਤਾ ਦੇ ਭੋਗ ਸਮੇਂ ਹਾਜ਼ਰੀ ਭਰੀ। ਇਸ ਮੌਕੇ ਸ. ਸੇਵਾ ਸਿੰਘ ਨਾਮਧਾਰੀ ਏਜੰਸੀ ਆਦਿ ਪ੍ਰਤਿਸ਼ਠਤ ਵਿਅਕਤੀਆਂ ਬਿਨਾਂ ਦਿੱਲੀ ਮੈਟਰੋ ਪਾਲਿਟਨ ਕਾਊਂਸਲ ਦੇ ਮੈਂਬਰ ਸ. ਸੁਲੱਖਣ ਸਿੰਘ ਵੀ ਉਪਸਥਿਤ ਸਨ। ਏਥੇ ਦੋ ਮਿੱਤਰ ਪਟਨੇ ਤੋਂ ਆਏ ਵੀ ਮਿਲੇ ਜਿਨ੍ਹਾਂ ਆਪਣਾ ਕਾਰੋਬਾਰ ਦਿੱਲੀ ਵਿਚ ਸ਼ਿਫਟ ਕਰ ਲਿਆ ਹੈ।

ਸ਼ਾਮੀਂ ਟੀ. ਵੀ. ਵਿਚ ਵੇਖਿਆ ਕਿ ਅਭੂਤਪੂਰਵ ਜੇਤੂ ਰਾਜੀਵ ਗਾਂਧੀ ਨੇ ਕਾਂਗਰਸ (ਆਈ) 508 ਕੰਟੈਸਟ ਹੋਈਆਂ ਲੋਕ ਸਭਾ ਸੀਟਾਂ ਵਿਚੋਂ ਲਗਭਗ 400 (ਅਖ਼ਬਾਰ ਮੁਤਾਬਕ ਹੁਣ ਤਕ 396, ਕੁਝ ਨਤੀਜੇ ਬਾਕੀ) ਸੀਟਾਂ ਲੈ ਕੇ ਦੇਸ਼ ਅਤੇ ਦੁਨੀਆਂ ਨੂੰ ਹੈਰਾਨ ਕਰ ਦਿੱਤਾ ਹੈ, ਉਸਨੂੰ ਵਧਾਈ ਦੇਣ ਵਾਲਿਆਂ ਵਿਚ ਇਕ ਤਕੜਾ ਗਰੁੱਪ ਨਾਮਧਾਰੀਆਂ ਦਾ ਸੀ: ਸ. ਹੰਸਪਾਲ ਤੇ ਸ. ਸੁਲੱਖਣ ਸਿੰਘ ਇਹਨਾਂ ਦੇ ਆਗੂ ਹੋਣਗੇ। ਇਨ੍ਹਾਂ ਲੋਕ ਸਭਾ ਚੋਣਾਂ ਵਿਚ ਵਿਰੋਧੀ ਪਾਰਟੀਆਂ ਦਾ ਬੁਰੀ ਤਰ੍ਹਾਂ ਸਫ਼ਾਇਆ ਹੋਇਆ ਹੈ, ਲੀਡਰਾਂ ਵਿਚੋਂ ਸਾਰੇ ਮੁਖੀ ਹਾਰੇ, ਬਿਨਾ ਚਰਨ ਸਿੰਘ ਤੋਂ।